

ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥



# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਹਾੜ-ਸਾਵਣ, ਨਾਨਕਸ਼ਾਹੀ ੫੪੧ ਜੁਲਾਈ 2009

ਜਿਲਦ ੫੩ ਅੰਕ ੪






## ਚੰਦਾ

| | |
|---|---|
| ਸਾਲਾਨਾ (ਦੇਸ਼) | ੨੦ ਰੁਪਏ |
| ਲਾਈਫ਼ (ਦੇਸ਼) | ੨੦੦ ਰੁਪਏ |
| ਸਾਲਾਨਾ ਵਿਦੇਸ਼ | ੫੦੦ ਰੁਪਏ |
| ਲਾਈਫ਼ ਵਿਦੇਸ਼ | ੫੦੦੦ ਰੁਪਏ |
| ਪ੍ਰਤੀ ਕਾਪੀ | ੨ ਰੁਪਏ |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਅੰਮ੍ਰਿਤਸਰ-੧੪੩੦੦੬

**Secretary**
**Dharam Parchar Committee**
**(S.G.P.C.)**
**Amritsar-143006**

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919
website : www.sgpc.net e-mail : gurmat_parkash@yahoo.co.in

ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।

Approved for School Libraries by the Director of Public Instructions Punjab
Vide Circular No. 4580-2/25-58-B-49154 Dated Oct. 1958

# ਤਤਕਰਾ

ਗੁਰਬਾਣੀ ਵਿਚਾਰ

# ...ਜੇ ਜੀਵੈ ਪਤਿ ਲਥੀ ਜਾਇ॥

*ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥ ਨਾਨਕ ਅਵਰੁ ਨ ਜੀਵੈ ਕੋਇ॥*
*ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ॥*
*ਰਾਜਿ ਰੰਗੁ ਮਾਲਿ ਰੰਗੁ॥ ਰੰਗਿ ਰਤਾ ਨਚੈ ਨੰਗੁ॥*
*ਨਾਨਕ ਠਗਿਆ ਮੁਠਾ ਜਾਇ॥ ਵਿਣੁ ਨਾਵੈ ਪਤਿ ਗਇਆ ਗਵਾਇ॥੧॥*

*(ਪੰਨਾ ੧੪੨)*

ਇਹ ਪਾਵਨ ਸਲੋਕ ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਮੁਖਾਰਬਿੰਦ ਤੋਂ ਉਚਾਰਨ ਕੀਤਾ ਹੋਇਆ ਹੈ ਜੋ 'ਵਾਰ ਮਾਝ ਕੀ ਮ: ੧' ਵਿਚ ਦਰਜ ਹੈ। ਇਸ ਸਲੋਕ ਦੁਆਰਾ ਗੁਰੂ ਪਾਤਸ਼ਾਹ ਜੀ ਪਤ ਸੇਤੀ ਜੀਵਨ ਜਿਊਣ ਦਾ ਗੁਰਮਤਿ ਸਿਧਾਂਤ ਦਰਸਾਉਣ ਦੀ ਅਪਾਰ ਬਖਸ਼ਿਸ਼ ਕਰਦੇ ਹੋਏ ਨਾਮ-ਲੇਵਾ ਸਿੱਖਾਂ ਅਤੇ ਮਨੁੱਖਤਾ ਦੀ ਆਦਰਸ਼ ਰਹਿਨੁਮਾਈ ਕਰਦੇ ਹਨ।

ਸਤਿਗੁਰੂ ਜੀ ਫ਼ਰਮਾਨ ਕਰਦੇ ਹਨ ਕਿ ਉਹੀ ਮਨੁੱਖ ਅਸਲ ਅਰਥਾਂ ਵਿਚ ਜੀਊਂਦਾ ਹੈ ਜਿਸ ਦੇ ਮਨ ਅੰਦਰ ਉਸ ਪਰਮਾਤਮਾ ਦਾ ਵਾਸਾ ਹੈ ਭਾਵ ਜਿਸ ਨੇ ਮਾਲਕ ਨੂੰ ਵਿਸਾਰਿਆ ਨਹੀਂ ਹੈ। ਹੋਰ ਕੋਈ ਮਨੁੱਖ ਅਰਥਾਤ ਪ੍ਰਭੂ-ਨਾਮ ਨੂੰ ਭੁਲਾ ਦੇਣ ਵਾਲਾ ਸਹੀ ਮਾਅਨਿਆਂ 'ਚ ਜੀਊਂਦਾ ਨਹੀਂ ਅਖਵਾ ਸਕਦਾ। ਦੂਜੇ ਸ਼ਬਦਾਂ 'ਚ ਸਰੀਰ 'ਚ ਪ੍ਰਾਣ ਚਲਦੇ ਹੋਣ ਦੀ ਹਾਲਤ 'ਚ ਵੀ ਉਹ ਜੀਊਂਦਿਆਂ 'ਚ ਸ਼ੁਮਾਰ ਨਹੀਂ ਕੀਤਾ ਜਾ ਸਕਦਾ। ਜੇਕਰ ਜੀਂਦੇ-ਜੀਅ ਮਨੁੱਖ ਦੀ ਇੱਜ਼ਤ ਉਤਰ ਜਾਂ ਜਾ ਰਹੀ ਹੈ ਤਾਂ ਉਹ ਜਿੰਨਾ ਵੀ ਖਾਂਦਾ ਹੈ ਸਭ ਬੇਅਰਥ ਹੈ।

ਸਤਿਗੁਰੂ ਜੀ ਸਮਕਾਲੀ ਸਮਾਜ 'ਚ ਅਣਇੱਛਤ ਮਨੁੱਖੀ ਵਰਤਾਰੇ ਬਾਰੇ ਸੰਕੇਤ ਦਿੰਦੇ ਹੋਏ ਫ਼ਰਮਾਨ ਕਰਦੇ ਹਨ ਕਿ ਜਿਹੜੇ ਬੰਦੇ ਦੀ ਰਾਜ ਦੀ ਤਾਕਤ ਵਿਚ ਉਲਾਰੂ ਬਿਰਤੀ ਹੈ, ਜੋ ਧਨ-ਮਾਲ ਸੰਪਤੀ ਦੇ ਰੰਗ 'ਚ ਹੈ ਅਤੇ ਇਸ ਦੇ ਮੋਹ ਵਿਚ ਰਚਿਆ ਬੇਸ਼ਰਮ ਹੋ ਕੇ ਨੱਚਦਾ ਹੈ, ਗੁਰੂ ਜੀ ਨਿਰਣਾ ਦਿੰਦੇ ਹਨ ਕਿ ਉਹ ਠੱਗਿਆ ਤੇ ਮੁੱਛਿਆ ਜਾ ਰਿਹਾ ਹੈ ਅਤੇ ਪ੍ਰਭੂ-ਨਾਮ ਤੋਂ ਬਿਨਾਂ ਆਪਣੀ ਇੱਜ਼ਤ ਗੁਆ ਕੇ ਇਥੋਂ ਤੁਰਦਾ ਬਣਦਾ ਹੈ।



ਸੰਪਾਦਕੀ

# ਹਲਤ-ਪਲਤ ਸੁਆਰਨ ਵਾਲਾ ਮੀਰੀ-ਪੀਰੀ ਦਾ ਗੁਰਮਤਿ ਸਿਧਾਂਤ

*ਮੀਰੀ-ਪੀਰੀ ਦਾ ਸਿੱਖ ਸਿਧਾਂਤ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਸਿੱਖ ਪੰਥ ਨੂੰ ਸਮੇਂ ਦੇ ਹਾਲਾਤ ਦਾ ਅਸਰਦਾਰ ਢੰਗ ਨਾਲ ਟਾਕਰਾ ਕਰਨ ਅਤੇ ਹਰ ਮੈਦਾਨ ਫ਼ਤਹ ਕਰਨ ਦੇ ਉਦੇਸ਼ ਦੀ ਪੂਰਤੀ ਹਿਤ ਮਹਾਨ ਤੇ ਅਦੁੱਤੀ ਬਖ਼ਸ਼ਿਸ਼ ਹੈ। ਮੀਰੀ-ਪੀਰੀ ਦੇ ਗੁਰਮਤਿ ਸਿਧਾਂਤ ਜਾਂ ਸਿੱਖ ਸਿਧਾਂਤ ਦੇ ਬੀਜ਼ ਸਿੱਖ ਪੰਥ ਦੇ ਸੰਸਥਾਪਕ ਗੁਰੂ ਨਾਨਕ ਪਾਤਸ਼ਾਹ ਦੇ ਪਾਵਨ ਨਿਰਮਲ ਉਪਦੇਸ਼ਾਂ ਅਤੇ ਉਨ੍ਹਾਂ ਦੁਆਰਾ ਉਚਾਰਨ ਕੀਤੀ ਗਈ ਪਾਵਨ ਰੱਬੀ ਬਾਣੀ ’ਚੋਂ ਝਲਕਦੇ ਮਹਿਸੂਸ ਕੀਤੇ ਜਾ ਸਕਦੇ ਹਨ। ਉਂਞ ਮੀਰੀ-ਪੀਰੀ ਦਾ ਸਿਧਾਂਤ ਵਧੇਰੇ ਸਪੱਸ਼ਟ ਅਤੇ ਭਰਪੂਰ ਰੂਪ ’ਚ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਗੁਰਗੱਦੀ ਕਾਲ ਵਿਚ ਉਜਾਗਰ ਅਤੇ ਲਾਗੂ ਹੋਇਆ।*

*ਇਸ ਸਿਧਾਂਤ ਨੂੰ ਉਜਾਗਰ ਕਰਨ ਤੇ ਲਾਗੂ ਕਰਨ ਦੌਰਾਨ ਵਕਤ ਦੇ ਜਾਬਰ ਰਾਜਨੀਤਿਕ ਨਿਜ਼ਾਮ ਨਾਲ ਟਕਰਾਉਣ ਦੀ ਸਮਰੱਥਾ ਸੰਚਾਰਤ ਕੀਤੀ ਜਾ ਸਕੀ ਅਤੇ ਸਿੱਖ ਪੰਥ ਦੇ ਸਦੀਵੀ ਵਿਕਾਸ-ਵਿਗਾਸ ਦੇ ਨਿੱਗਰ ਬਾਨ੍ਹਣੂੰ ਬੰਨ੍ਹੇ ਜਾ ਸਕੇ। ਜ਼ਾਲਮ ਦੇ ਜ਼ੁਲਮ ਦਾ ਮੂੰਹ ਮੋੜਦਿਆਂ ਮਜ਼ਲੂਮ ਦੀ ਬਾਂਹ ਫੜਨ ਤੇ ਉਸ ਨੂੰ ਨਿਆਂ ਦਿਵਾਉਣ ਦੇ ਸਬੱਬ ਬਣਾਏ ਗਏ। ਜ਼ਾਲਮ ਨਿਜ਼ਾਮ ਦੇ ਹਮਲਿਆਂ ਦਾ ਸੂਰਮਗਤੀ ਨਾਲ ਟਾਕਰਾ ਕਰਨ ਵਾਸਤੇ ਸਿੱਖ ਪੰਥ ਦੀ ਰੱਖਿਆ-ਸੁਰੱਖਿਆ ਕਰਨ ਵਾਲੀ ਫੌਜ ਸੰਗਠਿਤ ਕਰਨ ਦਾ ਉੱਦਮ ਕੀਤਾ ਜਾ ਸਕਿਆ। ਜੇਕਰ ਇਹ ਕਹਿ ਦਿੱਤਾ ਜਾਵੇ ਕਿ ਛੇਵੇਂ ਪਾਤਸ਼ਾਹ ਦੇ ਸਮੇਂ ਅਤੇ ਇਸ ਤੋਂ ਬਾਅਦ ਦੇ ਸਾਰੇ ਸਮਿਆਂ ਵਿਚ ਹੋਣ ਵਾਲੇ ਸਿੱਖ ਪੰਥ ਦੇ ਸਮੂਹ ਸੰਘਰਸ਼ਾਂ ਦਾ ਆਧਾਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਵੱਲੋਂ ਬਖਸ਼ਿਆ ਗਿਆ ਮੀਰੀ-ਪੀਰੀ ਦਾ ਸਿਧਾਂਤ ਹੀ ਹੈ ਤਾਂ ਇਸ ਵਿਚ ਕੋਈ ਅਤਿਕਥਨੀ ਨਹੀਂ ਹੈ।*

*ਮੀਰੀ-ਪੀਰੀ ਦਾ ਸਿੱਖ ਸਿਧਾਂਤ ਇਹ ਦਰਸਾਉਂਦਾ ਹੈ ਕਿ ਗੁਰੂ ਨਾਨਕ ਪਾਤਸ਼ਾਹ ਦੇ ਸਿੱਖ ਧਰਮ ਵਿਚ ਸੰਸਾਰਿਕ ਅਤੇ ਰੂਹਾਨੀ ਦੋਨਾਂ ਸ਼ਕਤੀਆਂ ਦੇ ਸੰਚਾਰ ਦਾ ਵਿਧਾਨ ਹੈ ਅਤੇ ਇਨ੍ਹਾਂ ਦੋਨਾਂ ਸ਼ਕਤੀਆਂ ਦਾ ਸੰਚਾਰ ਇੱਕੋ ਵੇਲੇ ਨਾ ਕੇਵਲ ਸੰਭਵ ਤੇ ਸੰਭਾਵੀ ਹੈ ਸਗੋਂ ਬੇਹੱਦ ਜ਼ਰੂਰੀ ਵੀ ਹੈ। ਗੁਰੂ ਨਾਨਕ ਨਾਮ-ਲੇਵਾ ਸਿੱਖ ਹਰ ਵੇਲੇ ਪਰਮਾਤਮਾ ਦੇ ਨਾਮ ਦੇ ਰੰਗ ’ਚ ਤੇ ਉਨ੍ਹਾਂ ਦੀ ਨਿਰਮਲ ਭੈ-ਭਾਵਨੀ ਵਿਚ ਰਹਿੰਦਿਆਂ ਵੀ ਇਸ ਸੰਸਾਰ ਵਿਚ ਆਪਣੇ ਸੰਸਾਰਿਕ ਕਰਤਵਾਂ ਨੂੰ ਵੀ ਬਾਖ਼ੂਬੀ ਨਿਭਾਉਣ ਹਿਤ*

ਜਤਨਸ਼ੀਲ ਰਹਿੰਦਾ ਹੈ।

ਮੀਰੀ-ਪੀਰੀ ਦਾ ਸਿਧਾਂਤ ਸਾਨੂੰ ਦਿਸ਼ਾ-ਨਿਰਦੇਸ਼ ਦਿੰਦਾ ਹੈ ਕਿ ਸੰਸਾਰ 'ਚ ਆਤਮ-ਸਨਮਾਨ ਨਾਲ ਜੀਣ-ਥੀਣ ਵਾਸਤੇ ਉਸ ਨੂੰ ਸਰੀਰਕ ਸ਼ਕਤੀ ਦਾ ਵੀ ਸੰਚਾਰ ਕਰਨ ਦੀ ਜ਼ਰੂਰਤ ਹੈ। ਉਸ ਨੂੰ ਸਮਕਾਲੀ ਜਾਬਰ ਸ਼ਕਤੀਆਂ ਦਾ ਭੈਅ ਮੰਨਣ ਦੀ ਮੁਥਾਜੀ ਨਹੀਂ ਹੋਣੀ ਚਾਹੀਦੀ। ਉਹ ਦੁਰਲੱਭ ਮਨੁੱਖਾ ਜੀਵਨ ਰਾਜਨੀਤਿਕ ਪਰਤੰਤਰਤਾ ਜਾਂ ਗ਼ੁਲਾਮੀ ਦੇ ਜੂਲੇ ਦੀ ਕੈਦ ਨੂੰ ਸਿਰ ਸੁੱਟ ਕੇ ਸਵੀਕਾਰਦਿਆਂ ਕਦੇ ਵੀ ਅਜਾਈਂ ਨਹੀਂ ਗੁਆਉਂਦਾ ਸਗੋਂ ਉਹ ਤਾਂ ਇੱਕੋ ਇਕ ਅਕਾਲ ਪੁਰਖ ਦੇ ਭੈਅ 'ਚ ਹੀ ਆਪਣਾ ਜੀਵਨ ਸਫਲ ਕਰਦਾ ਹੈ। ਮੀਰੀ-ਪੀਰੀ ਦਾ ਸਿਧਾਂਤ ਸਿੱਖ ਪੰਥ ਨੂੰ ਸਿਰ ਉਠਾ ਕੇ ਜੀਣ-ਥੀਣ ਵਾਸਤੇ ਨਾ ਕੇਵਲ ਆਗਿਆ ਅਥਵਾ ਹੁਕਮ ਹੀ ਦਿੰਦਾ ਹੈ ਸਗੋਂ ਇਹ ਅਣਖ ਤੇ ਸਵੈਮਾਣ ਨੂੰ ਹਰ ਹਾਲਤ 'ਚ ਕਾਇਮ ਰੱਖਣ ਵਾਸਤੇ ਸਿੱਖ-ਪੰਥ ਲਈ ਪ੍ਰੇਰਨਾ ਦਾ ਸੋਮਾ ਵੀ ਹੈ। ਸਿਰ ਨੇ ਕਿਸੇ ਵੀ ਵੱਡੀ ਤੋਂ ਵੱਡੀ ਸੰਸਾਰਿਕ ਸ਼ਕਤੀ ਦਾ ਡਰ ਨਹੀਂ ਮੰਨਣਾ, ਕਮਜ਼ੋਰੀ ਜਾਂ ਥੋੜਦਿਲੀ ਮਨੋਭਾਵ ਪੈਦਾ ਨਹੀਂ ਹੋਣ ਦੇਣਾ, ਨਿਡਰਤਾ ਤੇ ਅਣਖ ਸਵੈਮਾਨ ਨਾਲ ਜੀਣ-ਥੀਣ ਵਾਸਤੇ ਸ਼ਸਤਰਧਾਰੀ ਹੋਣ ਦੀ ਵੀ ਲੋੜ ਹੈ। ਜਾਬਰ ਤੋਂ ਆਪਣੀ ਰੱਖਿਆ ਕਰਨ ਲਈ ਅਤੇ ਜ਼ਾਲਮ ਤੋਂ ਦੂਸਰੇ ਨਿਮਾਣਿਆਂ-ਨਿਤਾਣਿਆਂ ਨੂੰ ਬਚਾਉਣ ਲਈ ਸ਼ਸਤਰਬੱਧ ਹੋਣ ਦੀ ਜ਼ਰੂਰਤ ਹੈ। ਪਤ ਸੇਤੀ ਹੀ ਜੀਵਨ ਜੀਊਣਾ ਹੈ। ਪਤ-ਸੇਤੀ ਬਿਨਾਂ ਸਰੀਰ ਦੇ ਸਾਹਾਂ ਦਾ ਚਲਦੇ ਰਹਿਣਾ ਅਰਥ ਭਰਪੂਰ ਨਹੀਂ। ਇਸ ਸਬੰਧੀ ਗੁਰਬਾਣੀ ਦਾ ਫ਼ਰਮਾਨ "ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ॥" ਵੀ ਸਾਨੂੰ ਮੀਰੀ-ਪੀਰੀ ਦੇ ਸਿਧਾਂਤ ਨੂੰ ਜੀਵਨ 'ਚ ਅਮਲ-ਵਿਹਾਰ 'ਚ ਲਿਆਉਣ ਲਈ ਆਦਰਸ਼ ਅਗਵਾਈ ਬਖ਼ਸ਼ਿਸ਼ ਕਰਦਾ ਹੈ।

ਮੀਰੀ-ਪੀਰੀ ਦਾ ਸਿਧਾਂਤ ਸਾਨੂੰ ਇਹ ਵੀ ਦੱਸਦਾ ਹੈ ਕਿ ਸੰਸਾਰਿਕ ਪ੍ਰਭੁਤਾ ਨੂੰ ਅਸਾਂ ਮੁਖ ਮੰਜ਼ਲ ਦੇ ਰੂਪ ਵਿਚ ਨਹੀਂ ਲੈਣਾ ਦੂਜੇ ਸ਼ਬਦਾਂ ਵਿਚ ਮਨੁੱਖੀ ਜੀਵਨ 'ਚ ਰੂਹਾਨੀ ਮਾਰਗ ਨੂੰ ਕਦਾਚਿਤ ਤਿਆਗਣਾ ਨਹੀਂ। ਪਰਮਾਤਮਾ ਦਾ ਸਰਬ ਵਿਆਪਕ ਤੇ ਘਟ-ਘਟ 'ਚ ਵਾਸਾ ਹਰੇਕ ਸਿੱਖ ਨੇ ਦੇਖਣਾ ਤੇ ਅਨੁਭਵ ਕਰਨਾ ਹੈ ਅਤੇ ਸਮੂਹ ਮਨੁੱਖਤਾ ਦੇ ਭਲੇ ਦਾ ਸਰਬੋਤਮ ਮਨੋਰਥ ਕਦੇ ਵੀ ਭੁਲਾਉਣਾ ਨਹੀਂ। ਸਭ ਮਨੁੱਖ ਉਸੇ ਇੱਕੋ ਪਰਮਾਤਮਾ ਦੀ ਰਚਨਾ ਹਨ। ਭਰਾਤਰੀ ਭਾਵ ਤੇ ਸਾਂਝੀਵਾਲਤਾ ਦਾ ਮਨੋਭਾਵ ਗੁਰੂ ਦੇ ਨਾਮ-ਲੇਵਾ ਸਿੱਖ-ਪੰਥ ਨੇ ਸਦਾ ਹੀ ਸਾਹਮਣੇ ਰੱਖਣਾ ਹੈ ਅਤੇ ਦੂਈ, ਦ੍ਵੈਤ,

*ਬਿਗਾਨੇਪਨ, ਵੈਰ, ਨਫ਼ਰਤ ਆਦਿ ਮਨੁੱਖਤਾ-ਵਿਰੋਧੀ ਨੀਵੀਂ ਪੱਧਰ ਦੇ ਭਾਵਾਂ ਨੂੰ ਭਾਰੂ ਨਹੀਂ ਹੋਣ ਦੇਣਾ। ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਇਸ ਸਬੰਧ ਵਿਚ ਆਪਣੇ ਨਾਮ-ਲੇਵਾ ਸਿੱਖਾਂ ਦੀ ਆਦਰਸ਼ ਅਗਵਾਈ ਵਾਸਤੇ ਪੈਂਦੇ ਖਾਂ ਨੂੰ ਯੁੱਧ ਦੌਰਾਨ ਚਿੱਤ ਕਰਨ ਮਗਰੋਂ ਉਹਦੇ ਨਾਲ ਅੰਤਮ ਸਮੇਂ ਬਚਨ ਵੀ ਕੀਤੇ ਅਤੇ ਉਹਦੇ ਸਿਰ 'ਤੇ ਆਪਣੀ ਢਾਲ ਨਾਲ ਛਾਂ ਵੀ ਕੀਤੀ। ਇਹ ਚੇਤੇ ਰਹੇ ਕਿ ਪੈਂਦੇ ਖਾਂ ਗੁਰੂ-ਘਰ 'ਚ ਗੁਰੂ ਜੀ ਦੀ ਸਰਪ੍ਰਸਤੀ 'ਚ ਰਿਹਾ ਸੀ ਪਰ ਸਰੀਰਿਕ ਬਲ ਤੇ ਮਾਨਸਿਕ ਭਰਮ-ਅਗਿਆਨ 'ਚ ਫਸ ਕੇ ਗੁਰੂ-ਘਰ ਦੇ ਹੀ ਖਿਲਾਫ ਹੋ ਗਿਆ ਤੇ ਹਮਲਾਵਰ ਬਣ ਚੜ੍ਹ ਆਇਆ ਸੀ।*

*ਮੀਰੀ-ਪੀਰੀ ਦਾ ਗੁਰਮਤਿ ਸਿਧਾਂਤ ਸਾਨੂੰ ਸੰਸਾਰਿਕ ਅਤੇ ਰੂਹਾਨੀ ਦੋਨਾਂ ਸ਼ਕਤੀਆਂ ਨੂੰ ਨਾਲ-ਨਾਲ ਸੰਚਾਰਤ ਤੇ ਵਿਕਸਿਤ ਕਰਨ ਹਿਤ ਨਰੋਈ ਅਗਵਾਈ ਪ੍ਰਦਾਨ ਕਰਦਾ ਹੈ। ਇਹ ਗੁਰੂ ਨਾਨਕ ਨਾਮ ਲੇਵਾ ਸਿੱਖ ਦਾ ਹਲਤ ਤੇ ਪਲਤ ਦੋਨੋਂ ਸੁਆਰਨ ਨੂੰ ਯਕੀਨੀ ਬਣਾਉਂਦਾ ਹੈ।*

*ਗੁਰੂ-ਕਾਲ ਤੋਂ ਮਗਰੋਂ ਵੀ ਗੁਰੂ ਨਾਨਕ ਨਾਮ ਲੇਵਾ ਸਿੱਖ ਪੰਥ ਨੇ ਹਰ ਔਖੇ-ਸੌਖੇ ਸਮੇਂ ਵਿਚ ਇਸ ਸਿਧਾਂਤ ਨੂੰ ਸਦਾ ਸਾਹਮਣੇ ਰੱਖਿਆ ਹੈ। ਭਾਵੇਂ ਇਸ ਨੂੰ ਨਿਭਾਉਣ ਤੇ ਅਮਲ ਵਿਚ ਲਿਆਉਣ ਵੇਲੇ ਉਨ੍ਹਾਂ ਨੂੰ ਸਮੇਂ-ਸਮੇਂ ਵਕਤ ਦੇ ਰਾਜਸੀ ਪ੍ਰਬੰਧਾਂ ਅਤੇ ਸਿੱਖੀ ਦੇ ਦੋਖੀਆਂ ਤੇ ਵੈਰੀਆਂ ਵੱਲੋਂ ਕਈ ਤਰ੍ਹਾਂ ਦੀਆਂ ਖੜ੍ਹੀਆਂ ਕੀਤੀਆਂ ਅੜਚਨਾਂ, ਰੋਕਾਂ-ਰੁਕਾਵਟਾਂ ਦਾ ਸਾਹਮਣਾ ਕਰਨਾ ਪੈਂਦਾ ਰਿਹਾ ਹੈ। ਮੀਰੀ-ਪੀਰੀ ਦੇ ਸਿਧਾਂਤ ਨੂੰ ਸਿੱਖਾਂ ਤੋਂ ਖੋਹਣ ਜਾਂ ਦੂਰ ਕਰਨ ਵਾਸਤੇ ਸਮੇਂ-ਸਮੇਂ ਸ਼ਾਤਰ ਸਰਕਾਰਾਂ ਕਈ ਤਰ੍ਹਾਂ ਦੇ ਹਰਬੇ ਵਰਤਦੀਆਂ ਆਈਆਂ ਹਨ। ਧਰਮ ਤੇ ਰਾਜਨੀਤੀ ਨੂੰ ਵੱਖ ਕਰਨ ਦੇ ਸ਼ੋਸ਼ੇ ਛੱਡੇ ਜਾਂਦੇ ਹਨ। ਪਰ ਗੁਰੂ-ਸਿਧਾਂਤ ਅਤੇ ਗੁਰਬਾਣੀ ਦੀ ਸੇਧ 'ਚ ਤੁਰਦਿਆਂ ਸਿੱਖ ਪੰਥ ਨੇ ਕਦੇ ਵੀ ਮੀਰੀ-ਪੀਰੀ ਦੇ ਗੁਰਮਤਿ ਸਿਧਾਂਤ ਨੂੰ ਅੱਖੋਂ ਓਹਲੇ ਨਹੀਂ ਕੀਤਾ ਹੈ। ਸਿੱਖ-ਪੰਥ ਨੂੰ ਆਪਣੇ-ਆਪ ਵਿਚ ਤਸੱਲੀ ਹੈ ਕਿ ਉਹ ਮਾਰਗ 'ਤੇ ਹਨ। ਉਹ ਆਪਣੇ ਗੁਰੂ ਦੇ ਹੁਕਮ 'ਚ ਹਨ। ਗੁਰੂ-ਹੁਕਮਾਂ ਦੀ ਤਾਮੀਲ ਕਰਨਾ ਹਰੇਕ ਸਿੱਖ ਦਾ ਮੂਲ ਕਰਤਵ ਹੈ।*



# ਜੰਮਿਆ ਪੂਤੁ ਭਗਤੁ ਗੋਵਿੰਦ ਕਾ

*-ਭਾਈ ਨਿਸ਼ਾਨ ਸਿੰਘ ਗੰਡੀਵਿੰਡ**

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਗ੍ਰਹਿ ਵਿਖੇ ਮਾਤਾ ਗੰਗਾ ਜੀ ਦੀ ਕੁੱਖ ਤੋਂ ੨੧ ਹਾੜ, ਸੰਮਤ ਨਾਨਕਸ਼ਾਹੀ ੧੨੭, ਬਿਕ੍ਰਮੀ ੧੬੫੨ ਮੁਤਾਬਕ ੧੯ ਜੂਨ ਸੰਨ ੧੫੯੫ ਦਿਨ ਵੀਰਵਾਰ ਨੂੰ ਪਿੰਡ ਗੁਰੂ ਕੀ ਵਡਾਲੀ, ਜ਼ਿਲ੍ਹਾ ਅੰਮ੍ਰਿਤਸਰ ਵਿਖੇ (ਗੁਰੂ) ਹਰਿਗੋਬਿੰਦ ਸਾਹਿਬ ਜੀ ਨੇ ਪ੍ਰਕਾਸ਼ ਧਾਰਿਆ।

ਬਾਬਾ ਬੁੱਢਾ ਜੀ ਸਾਹਿਬਜ਼ਾਦੇ ਦੇ ਦਰਸ਼ਨ ਕਰਨ ਗਏ। 'ਜਨਮ ਸਾਖੀ ਬਾਬਾ ਬੁੱਢਾ ਸਾਹਿਬ ਜੀ' ਵਿਚ ਲਿਖਿਆ ਹੈ, "ਗੁਰੂ ਅਰਜਨ ਸਾਹਿਬ ਜੀ ਨੇ ਸਾਹਿਬਜ਼ਾਦੇ ਨੂੰ ਆਪਣੀ ਗੋਦ ਵਿਚ ਲੈ ਕੇ ਬਾਬਾ ਜੀ ਦੀ ਗੋਦ ਵਿਚ ਬਿਠਾ ਕੇ ਆਖਿਆ, "ਬਾਬਾ ਜੀ, ਇਸ ਦਾ ਨਾਮ ਸੰਸਕਾਰ ਕਰ ਕੇ ਇਸ ਦਾ ਨਾਮ ਰੱਖੋ...।" ਤਾਂ ਬਾਬਾ ਜੀ ਨੇ ਗੁਰੂ ਜੀ ਦੇ ਹੁਕਮ ਅਨੁਸਾਰ ਜਪੁਜੀ ਸਾਹਿਬ, ਪੜ੍ਹ ਕੇ ਨਾਮ-ਸੰਸਕਾਰ ਕੀਤਾ। ਨਾਮ ਬਾਬਾ ਜੀ ਨੇ ਹਰਿਗੋਬਿੰਦ ਰੱਖਿਆ।" (ਸਫ਼ਾ ੧੭੧)

ਦੂਰ-ਨੇੜੇ ਤੋਂ ਸੰਗਤਾਂ ਆ-ਆ ਕੇ ਗੁਰੂ ਸਾਹਿਬ ਤੇ ਮਾਤਾ ਜੀ ਹੁਰਾਂ ਨੂੰ ਵਧਾਈਆਂ ਦੇਣ। ਸਾਹਿਬਜ਼ਾਦੇ ਦੇ ਅਵਤਾਰ ਧਾਰਨ ਸਮੇਂ ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਸ਼ਬਦ ਉਚਾਰਿਆ:

*ਸਤਿਗੁਰ ਸਾਚੈ ਦੀਆ ਭੇਜਿ॥ ਚਿਰੁ ਜੀਵਨੁ ਉਪਜਿਆ ਸੰਜੋਗਿ॥*
*ਉਦਰੈ ਮਾਹਿ ਆਇ ਕੀਆ ਨਿਵਾਸੁ॥ ਮਾਤਾ ਕੈ ਮਨਿ ਬਹੁਤੁ ਬਿਗਾਸੁ॥*
*ਜੰਮਿਆ ਪੂਤੁ ਭਗਤੁ ਗੋਵਿੰਦ ਕਾ॥ ਪ੍ਰਗਟਿਆ ਸਭ ਮਹਿ ਲਿਖਿਆ ਧੁਰ ਕਾ॥ਰਹਾਉ॥*
*ਦਸੀ ਮਾਸੀ ਹੁਕਮਿ ਬਾਲਕ ਜਨਮੁ ਲੀਆ॥ ਮਿਟਿਆ ਸੋਗੁ ਮਹਾ ਅਨੰਦੁ ਥੀਆ॥*
*ਗੁਰਬਾਣੀ ਸਖੀ ਅਨੰਦੁ ਗਾਵੈ॥ ਸਾਚੇ ਸਾਹਿਬ ਕੈ ਮਨਿ ਭਾਵੈ॥*
*ਵਧੀ ਵੇਲਿ ਬਹੁ ਪੀੜੀ ਚਾਲੀ॥ ਧਰਮ ਕਲਾ ਹਰਿ ਬੰਧਿ ਬਹਾਲੀ॥*
*ਮਨ ਚਿੰਦਿਆ ਸਤਿਗੁਰੂ ਦਿਵਾਇਆ॥ ਭਏ ਅਚਿੰਤ ਏਕ ਲਿਵ ਲਾਇਆ॥*
*ਜਿਉ ਬਾਲਕੁ ਪਿਤਾ ਊਪਰਿ ਕਰੇ ਬਹੁ ਮਾਣੁ॥ ਬੁਲਾਇਆ ਬੋਲੈ ਗੁਰ ਕੈ ਭਾਣਿ॥*
*ਗੁਝੀ ਛੰਨੀ ਨਾਹੀ ਬਾਤ॥ ਗੁਰੁ ਨਾਨਕੁ ਤੁਠਾ ਕੀਨੀ ਦਾਤਿ॥ (ਪੰਨਾ ੩੯੬)*

ਪੰਚਮ ਪਾਤਸ਼ਾਹ ਨੇ ਇਸ ਖੁਸ਼ੀ ਨੂੰ ਪਿਆਰੀ ਸਿੱਖ-ਸੰਗਤ ਨਾਲ ਵੰਡਿਆ। ਹਰ ਪਾਸੇ ਖੁਸ਼ੀਆਂ ਹੀ ਖੁਸ਼ੀਆਂ ਵਰਤ ਰਹੀਆਂ ਸਨ। ਗੁਰੂ ਜੀ ਨੇ ਇਸ ਸੁਭਾਗ ਸਮੇਂ ਆਈਆਂ ਸੰਗਤਾਂ ਨੂੰ ਜਿੱਥੇ ਗੁਰੂ ਕੇ ਲੰਗਰ ਵਿਚ ਤਰ੍ਹਾਂ-ਤਰ੍ਹਾਂ ਦੇ ਸਵਾਦਲੇ ਪਦਾਰਥਾਂ ਦੇ

***(ਬਾਕੀ ਸਫ਼ਾ ੩੪ 'ਤੇ)***

---

** ਗ੍ਰੰਥੀ, ਗੁਰਦੁਆਰਾ ਬੀੜ ਬਾਬਾ ਬੁੱਢਾ ਸਾਹਿਬ, ਠੱਠਾ (ਤਰਨਤਾਰਨ)। ਮੋ: ੯੮੧੫੪-੪੩੨੮੫.*

# ਸਿੱਖ ਧਰਮ ਵਿਚ ਮੀਰੀ-ਪੀਰੀ ਦਾ ਸਿਧਾਂਤ

*- ਡਾ. ਮੁਹੰਮਦ ਇਦਰੀਸ**

ਪੰਜਾਬੀ ਲੋਕਾਂ ਦੇ ਜੀਵਨ ਉੱਪਰ ਗੁਰੂਆਂ, ਪੀਰਾਂ, ਸੂਫੀ-ਸੰਤਾਂ ਅਤੇ ਰਹੱਸਵਾਦੀ ਰੁਚੀਆਂ ਰੱਖਣ ਵਾਲੇ ਹੋਰ ਮਹਾਂਪੁਰਸ਼ਾਂ ਦਾ ਬਹੁਤ ਪ੍ਰਭਾਵ ਪਿਆ ਹੈ। ਸਿੱਖਾਂ ਦੇ ਸਭਿਆਚਾਰਕ ਰੀਤੀ ਰਿਵਾਜ, ਭਾਸ਼ਾ ਅਤੇ ਸਾਹਿਤ ਆਦਿ ਇਨ੍ਹਾਂ (ਗੁਰੂ) ਪ੍ਰਭਾਵਸ਼ਾਲੀ ਸ਼ਖ਼ਸੀਅਤਾਂ ਦੀ ਹੀ ਦੇਣ ਹੈ। ਪੰਜਾਬ ਦੀ ਹੋਂਦ ਨੂੰ ਫੈਸਲਾਕੁੰਨ ਤਰਤੀਬ ਦੇਣ ਵਾਲੀਆਂ ਇਨ੍ਹਾਂ ਸ਼ਖ਼ਸੀਅਤਾਂ ਨੇ ਆਪਣੇ ਸਮਕਾਲੀ ਲੋਕਾਂ ਦੀਆਂ ਮਨੋਬਿਰਤੀਆਂ, ਸੋਚਾਂ, ਸੁਭਾਵਾਂ ਅਤੇ ਆਚਰਨਾਂ ਨੂੰ ਹੀ ਨਵੀਂ ਸੇਧ ਨਹੀਂ ਦਿੱਤੀ, ਸਗੋਂ ਉਨ੍ਹਾਂ ਦੁਆਰਾ ਸ਼ੁਰੂ ਕੀਤੇ ਨੇਕ ਕੰਮਾਂ ਦਾ ਅਸਰ ਉਨ੍ਹਾਂ ਦੇ ਸਮੇਂ ਤੋਂ ਬਾਅਦ ਵੀ ਜਾਰੀ ਰਿਹਾ ਅਤੇ ਹੁਣ ਤਕ ਉਨ੍ਹਾਂ ਦੁਆਰਾ ਸਥਾਪਤ ਸੰਸਥਾਵਾਂ ਕੰਮ ਵੀ ਕਰ ਰਹੀਆਂ ਹਨ। ਪੰਜਾਬ ਦੇ ਰਾਜਨੀਤਿਕ ਸਮਾਜਿਕ, ਸੰਸਕ੍ਰਿਤਕ ਅਤੇ ਧਾਰਮਿਕ ਖੇਤਰ ਵਿਚ ਉਨ੍ਹਾਂ ਨੇ ਇਕ ਨਵੀਂ ਸੇਧ ਪ੍ਰਦਾਨ ਕੀਤੀ। ਪੰਜਾਬ ਦੀ ਆਤਮਾ ਉੱਪਰ ਹੋਰ ਵੀ ਪ੍ਰਭਾਵ ਪੈਂਦੇ ਰਹੇ ਅਤੇ ਹੁਣ ਵੀ ਪੈ ਰਹੇ ਹਨ ਪਰੰਤੂ ਗੁਰੂਆਂ, ਪੀਰਾਂ, ਸੂਫੀ ਸੰਤਾਂ ਦਾ ਪ੍ਰਭਾਵ ਹਾਲੇ ਤਕ ਸਭ ਤੋਂ ਗੌਰਵ ਵਾਲਾ ਸਾਬਤ ਹੋਇਆ ਹੈ। ਨੇੜ ਭਵਿੱਖ ਇਸ ਦੇ ਗੌਰਵ ਨੂੰ ਨੁਕਸਾਨ ਪਹੁੰਚਾਉਣ ਵਾਲੀ ਕੋਈ ਸ਼ੰਕਾ ਨਜ਼ਰ ਨਹੀਂ ਆਉਂਦੀ, ਸਗੋਂ ਇਸ ਪ੍ਰਭਾਵ ਨੂੰ ਪੰਜਾਬ ਦੇ ਭਵਿੱਖ ਦੀ ਉਸਾਰੀ ਲਈ ਇਕ ਸਾਰਥਕ ਸਾਧਨ ਬਣਾ ਕੇ ਵਰਤਣ ਦੀ ਬਹੁਤ ਗੁੰਜਾਇਸ਼ ਨਜ਼ਰ ਆਉਂਦੀ ਹੈ।

ਸਿੱਖ ਧਰਮ ਦੇ ਸੰਸਥਾਪਕ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪੰਜਾਬ ਅਤੇ ਸੰਸਾਰ ਨੂੰ ਇਕ ਅਦੁੱਤੀ ਦੇਣ ਹੈ। ਉਹ ਪੰਜਾਬ ਹੀ ਨਹੀਂ ਸਗੋਂ ਸੰਸਾਰ ਦੇ ਸਭ ਤੋਂ ਮਹਾਨ ਧਰਮਾਤਮਾਂ ਵਿੱਚੋਂ ਇਕ ਹੋਏ ਹਨ। ਉਨ੍ਹਾਂ ਨੂੰ 'ਜਗਤ-ਗੁਰੂ' ਕਿਹਾ ਜਾਂਦਾ ਹੈ। ਉਨ੍ਹਾਂ ਨੇ ਸਮਾਜਿਕ ਤਬਦੀਲੀਆਂ ਨੂੰ ਵਰਤਾਉਣ ਵਾਲੀਆਂ ਨਵੀਆਂ ਸਮਾਜਿਕ ਸੰਸਥਾਵਾਂ ਦਾ ਮੁੱਢ ਬੰਨ੍ਹਿਆ। ਜਗਤ ਲਈ ਉਹ ਮਹਾਂਪੁਰਖ ਸਨ, ਪਰੰਤੂ ਪੰਜਾਬ ਦੇ ਕੌਮੀ ਜੀਵਨ ਦੇ ਤਾਂ ਉਨ੍ਹਾਂ ਨੂੰ ਉਸਰਈਆ ਮੰਨਿਆ ਜਾਂਦਾ ਹੈ। 'ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਜਿਹੇ ਧਰਮ ਦੀ ਸਥਾਪਨਾ ਕੀਤੀ ਜਿਸ ਨੇ ਅੱਜ ਵੀ ਪੰਜਾਬ ਦੇ ਲੋਕਾਂ ਦੇ ਵਤੀਰੇ, ਵਿਚਾਰਾਂ ਉੱਤੇ ਬਹੁਤ ਅਧਿਕ ਰੂਪ ਵਿਚ ਪ੍ਰਭਾਵ ਪਾਇਆ ਹੋਇਆ ਹੈ।[੧] ਸ੍ਰੀ ਗੁਰੂ ਨਾਨਕ ਦੇਵ ਜੀ ਕੇਵਲ ਇਕ ਸੁਧਾਰਕ ਹੀ ਨਹੀਂ ਸਨ ਸਗੋਂ ਉਨ੍ਹਾਂ ਦੀਆਂ ਸਿੱਖਿਆਵਾਂ ਵਿਚ ਕ੍ਰਾਂਤੀ ਦੀ ਗੂੰਜ ਸਾਫ ਸੁਣਾਈ ਦਿੰਦੀ ਸੀ। ਉਸ

** ਲੈਕਚਰਾਰ, ਇਤਿਹਾਸ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ। ਮੋ: ੯੮੧੪੧-੭੧੭੮੬*

ਸਮੇਂ ਦੇ ਸਮਾਜ ਵਿਚ ਮੁਸਲਿਮ ਅਤੇ ਹਿੰਦੂ ਦੋਹਾਂ ਧਰਮਾਂ ਦਾ ਹੀ ਰੂਪ ਵਿਗੜਿਆ ਹੋਇਆ ਸੀ। ਲੋਕ ਧਰਮ ਦੀ ਵਾਸਤਵਿਕਤਾ ਨੂੰ ਭੁੱਲ ਕੇ ਫਾਲਤੂ ਦੇ ਰੀਤੀ-ਰਿਵਾਜਾਂ ਵਿਚ ਉਲਝੇ ਹੋਏ ਸਨ, ਗੁਰੂ ਜੀ ਨੇ ਪ੍ਰਚਲਿਤ ਧਾਰਮਿਕ ਵਿਸ਼ਵਾਸਾਂ ਤੇ ਕੁਰੀਤੀਆਂ ਦਾ ਬੜੇ ਜ਼ੋਰ ਨਾਲ ਖੰਡਨ ਕੀਤਾ ਅਤੇ ਨਿਸ਼ਚੇਆਤਮਕ ਉਪਦੇਸ਼ ਦੇਣ ਦੇ ਨਾਲ-ਨਾਲ ਸੰਗਤ, ਪੰਗਤ ਆਦਿ ਸੰਸਥਾਵਾਂ ਦੀ ਸ਼ੁਰੂਆਤ ਕੀਤੀ। ਗੁਰੂ ਜੀ ਨੇ ਸਮੁੱਚੀ ਮਾਨਵਤਾ ਨੂੰ ਸੱਚੇ, ਸੁੱਚੇ ਤੇ ਸਾਰਥਕ ਜੀਵਨ ਦਾ ਰਾਹ ਦੱਸਿਆ ਤੇ ਇਸ ਰਾਹ ਤੋਂ ਉਨ੍ਹਾਂ ਨੂੰ ਭਟਕਾਉਣ ਵਾਲੇ ਰਾਜਸੀ ਜਾਂ ਧਾਰਮਿਕ ਆਗੂਆਂ ਦੀ ਉਨ੍ਹਾਂ ਨੇ ਵਾਰ-ਵਾਰ ਨਿਧੜਕ ਰੂਪ ਵਿਚ ਵਿਰੋਧਤਾ ਕੀਤੀ। ਉਸ ਸਮੇਂ ਸਿੱਧੇ ਰਾਹ ਉੱਪਰ ਲੋਕਾਂ ਦੀ ਵੱਡੀ ਗਿਣਤੀ ਨੂੰ ਚੱਲਦੇ ਰੱਖਣ ਲਈ ਜ਼ਰੂਰੀ ਸੀ ਕਿ ਕੁਝ ਵਿਅਕਤੀ ਉਸ ਰਾਹ ਦੀ ਸਿੱਧੀ ਸੇਧ ਨੂੰ ਦ੍ਰਿੜ੍ਹਤਾ ਨਾਲ ਪ੍ਰਾਪਤ ਕਰ ਲੈਣ। ਆਪਣੇ ਜੀਵਨ ਦੇ ਅੰਤਲੇ ਸਮੇਂ ਉਨ੍ਹਾਂ ਕਰਤਾਰਪੁਰ ਨਾਂ ਦਾ ਸ਼ਹਿਰ ਵਸਾ ਕੇ ਉਚੇਚਾ ਧਿਆਨ ਦਿੰਦੇ ਹੋਏ ਨਵੇਂ ਆਗੂ ਤਿਆਰ ਕਰਨ ਦਾ ਯਤਨ ਕੀਤਾ ਜੋ ਉਨ੍ਹਾਂ ਦੇ ਆਦਰਸ਼, ਵਿਚਾਰਧਾਰਾ, ਭਾਵਨਾ ਅਤੇ ਪ੍ਰੋਗਰਮਾਂ ਨੂੰ ਸਮਝ ਸਕਣ। ਇਨ੍ਹਾਂ ਨਵੇਂ ਆਗੂਆਂ ਵਿਚ ਸਭ ਤੋਂ ਸਿਰਕੱਢ ਭਾਈ ਲਹਿਣਾ ਜੀ ਜਿਸ ਨੂੰ ਗੁਰੂ ਜੀ ਨਾਲ ਅਤੁੱਟ ਪਿਆਰ ਸੀ। ਇਹ ਭਾਈ ਲਹਿਣਾ ਜੀ ਬਾਅਦ ਵਿਚ ਦੂਸਰੇ ਗੁਰੂ ਸ੍ਰੀ ਗੁਰੂ ਅੰਗਦ ਦੇਵ ਜੀ ਬਣੇ। ਅਜਿਹਾ ਮਾਲੂਮ ਹੁੰਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਮੂਲੋਂ ਹੀ ਇਕ ਨਵੇਂ ਸਮਾਜ ਦਾ ਨਿਰਮਾਣ ਕਰਨਾ ਚਾਹੁੰਦੇ ਸਨ, ਜਿਸ ਵਿਚ ਜਾਤੀ ਪ੍ਰਥਾ, ਸੰਪਰਦਾਇਕਤਾ, ਕਠੋਰ ਰੀਤਾਂ, ਅੰਧ-ਵਿਸ਼ਵਾਸਾਂ ਅਤੇ ਕਿਸੇ ਪ੍ਰਕਾਰ ਦੇ ਸੋਸ਼ਣ ਦੀ ਕੋਈ ਥਾਂ ਨਾ ਹੋਵੇ, ਜਿੱਥੇ ਸਾਰੇ ਲੋਕ ਗੁਰੂ ਜੀ ਦੀ ਦਇਆ-ਦ੍ਰਿਸ਼ਟੀ ਨਾਲ ਇਕ ਨਿਰਾਕਾਰ ਈਸ਼ਵਰ ਦੀ ਭਗਤੀ ਕਰਨ ਅਤੇ ਜਿੱਥੇ ਸਚਾਈ, ਪ੍ਰੇਮ, ਸੰਤੋਖ, ਖਿਮਾਂ, ਦਇਆ, ਨਿਮਰਤਾ, ਹਮਦਰਦੀ, ਨਿਡਰਤਾ ਆਦਿ ਨੈਤਿਕ ਸਿਧਾਂਤਾਂ ਦਾ ਬੋਲ-ਬਾਲਾ ਹੋਵੇ।[੨] ਡਾ. ਏ.ਜੀ. ਬੈਨਰਜੀ ਅਨੁਸਾਰ "ਉਸ ਸਮੇਂ ਦੀ ਸਮਾਜਿਕ ਅਵਸਥਾ ਨੂੰ ਧਿਆਨ ਵਿਚ ਰੱਖਦਿਆਂ ਇਹ ਮਨੁੱਖ ਦੇ ਕਰਤੱਵਾਂ ਬਾਰੇ ਕ੍ਰਾਂਤੀਕਾਰੀ ਵਿਚਾਰ ਸਨ।"[੩]

ਸ੍ਰੀ ਗੁਰੂ ਅੰਗਦ ਦੇਵ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸੁਨੇਹੇ ਨੂੰ ਜੀਉਂਦਿਆਂ ਰੱਖਣ ਲਈ ਅਤੇ ਪਹਿਲੇ ਗੁਰੂ ਦੀ ਸਥਾਪਤ ਸਮੁੱਚੀ ਮਾਨਵਤਾ ਦੀ ਇਕ ਜੀਊਂਦੀ ਰਵਾਇਤ ਬਣਾਉਣ ਵਿਚ ਬਹੁਤ ਵੱਡਾ ਹਿੱਸਾ ਪਾਇਆ। ਉਨ੍ਹਾਂ ਨੇ ਗੁਰੂ ਜੀ ਦੁਆਰਾ ਸ਼ੁਰੂ ਕੀਤੀ 'ਸੰਗਤ' ਸੰਸਥਾ ਨੂੰ ਨਿਸ਼ਚਿਤ ਰੂਪ ਦਿੱਤਾ, ਗੁਰਮੁਖੀ ਲਿੱਪੀ ਨੂੰ ਨਵਾਂ ਰੂਪ ਅਤੇ ਨਾਂ ਦਿੱਤਾ, ਸਲੋਕਾਂ ਦੀ ਰਚਨਾ ਕੀਤੀ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਇਕੱਠੀ ਕਰਨੀ, ਲੰਗਰ ਪ੍ਰਥਾ ਦਾ ਵਿਕਾਸ, ਖਡੂਰ ਸਾਹਿਬ ਨੂੰ ਆਪਣੇ ਪ੍ਰਚਾਰ ਦਾ ਮੁੱਖ ਕੇਂਦਰ ਬਣਾਉਣ ਦੇ ਮਹੱਤਵਪੂਰਨ ਤੇ

ਕ੍ਰਾਂਤੀਕਾਰੀ ਕੰਮ ਸਨ। ਡਾ. ਗੋਕਲ ਚੰਦ ਨਾਰੰਗ ਅਨੁਸਾਰ "ਦੂਜੇ ਗੁਰੂ ਸਾਹਿਬ ਦੁਆਰਾ ਕੀਤੇ ਗਏ ਕਾਰਜਾਂ ਦੇ ਫਲਸਰੂਪ ਹੀ ਮੁੱਖ ਰੂਪ ਵਿਚ ਇਕ ਨਵੀਂ ਸੰਪਰਦਾ ਦਾ ਜਨਮ ਹੋਇਆ ਅਤੇ ਸਿੱਖਾਂ ਵਿਚ ਇਕ ਖਾਸ ਤਰ੍ਹਾਂ ਦੇ ਸੰਗਠਨ ਦੇ ਬੀਜ ਬੀਜੇ ਗਏ।"[੪] ਤੀਸਰੇ ਗੁਰੂ ਸ੍ਰੀ ਗੁਰੂ ਅਮਰਦਾਸ ਜੀ ਦਾ ਗੁਰਗੱਦੀ ਦਾ ੨੨ ਵਰ੍ਹਿਆਂ ਦਾ ਸਮਾਂ ਸਿੱਖ ਧਰਮ ਦੇ ਸੰਗਠਨ ਅਤੇ ਵਿਕਾਸ ਵਿਚ ਮਹੱਤਵਪੂਰਨ ਸਥਾਨ ਰੱਖਦਾ ਹੈ। 'ਸ੍ਰੀ ਗੁਰੂ ਅਮਰਦਾਸ ਜੀ ਦੇ ਕਾਲ ਨੂੰ ਸਿੱਖ ਧਰਮ ਦੇ ਇਤਿਹਾਸ ਵਿਚ ਕਈ ਪ੍ਰਕਾਰ ਨਾਲ ਇਕ ਮਹੱਤਵਪੂਰਨ ਮੋੜ ਲਿਆਉਣ ਵਾਲਾ ਕਾਲ ਸਮਝਿਆ ਜਾ ਸਕਦਾ ਹੈ।"[੫] ਸ੍ਰੀ ਗੁਰੂ ਅਮਰਦਾਸ ਜੀ ਗੁਰੂ ਅਤੇ ਗੁਰਮਤਿ ਦੇ ਉਤਸ਼ਾਹੀ ਪ੍ਰਚਾਰਕ ਸਨ। ਉਨ੍ਹਾਂ ਵਿਚ ਸੰਤੋਖ, ਸਹਿਣਸ਼ੀਲਤਾ, ਖਿਮਾਂ, ਦਿਆਲਤਾ, ਨਿਮਰਤਾ ਤੇ ਪ੍ਰੇਮ ਦੀਆਂ ਭਾਵਨਾਵਾਂ ਕੁੱਟ-ਕੁੱਟ ਕੇ ਭਰੀਆਂ ਹੋਈਆਂ ਸਨ। ੭੩ ਸਾਲ ਦੀ ਉਮਰ ਵਿਚ ਉਨ੍ਹਾਂ ਨੂੰ ਗੁਰਗੱਦੀ ਪ੍ਰਾਪਤ ਹੋਈ, ਫਿਰ ਵੀ ਉਨ੍ਹਾਂ ਨੇ ਸਿੱਖ ਧਰਮ ਦੇ ਵਿਕਾਸ ਵਿਚ ਬਹੁਮੁੱਲਾ ਹਿੱਸਾ ਪਾਇਆ। ਉਨ੍ਹਾਂ ਦੁਆਰਾ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਬਾਉਲੀ ਦਾ ਨਿਰਮਾਣ, ਲੰਗਰ ਪ੍ਰਥਾ ਦਾ ਵਿਸਥਾਰ, ਬਾਣੀ ਦਾ ਸੰਗ੍ਰਹਿ ਅਤੇ ਸੰਗਠਨ, ਮੰਜੀ ਪ੍ਰਥਾ ਦਾ ਅਰੰਭ, ਸਮਾਜਿਕ ਖੇਤਰ ਵਿਚ ਸੁਧਾਰਾਂ ਨੂੰ ਬੜੇ ਸੁਚੱਜੇ ਤੇ ਕ੍ਰਾਂਤੀਪੂਰਵਕ ਢੰਗ ਨਾਲ ਲਾਗੂ ਕੀਤਾ। ਸਤੀ ਪ੍ਰਥਾ ਦੀ ਨਿਖੇਧੀ, ਜਾਤੀ ਭੇਦ-ਭਾਵ ਅਤੇ ਛੂਤ-ਛਾਤ ਦਾ ਖੰਡਨ, ਪਰਦਾ ਪ੍ਰਥਾ ਦੀ ਮਨਾਹੀ, ਵਿਆਹ, ਜਨਮ ਅਤੇ ਮੌਤ ਸੰਬੰਧੀ ਰੀਤੀ-ਰਿਵਾਜਾਂ ਦੀ ਸਥਾਪਨਾ ਕੀਤੀ।[੬] ਡਾ. ਇੰਦੂ ਭੂਸ਼ਨ ਬੈਨਰਜੀ ਅਨੁਸਾਰ "ਸ੍ਰੀ ਗੁਰੂ ਅੰਗਦ ਦੇਵ ਜੀ ਨੇ ਨਿਰਸੰਦੇਹ ਸਿੱਖਾਂ ਦੀ ਸੁਤੰਤਰ ਹੋਂਦ ਕਾਇਮ ਕਰਨ ਲਈ ਬਹੁਤ ਕੰਮ ਕੀਤਾ ਸੀ ਪਰੰਤੂ ਸ੍ਰੀ ਗੁਰੂ ਅਮਰਦਾਸ ਜੀ ਦੇ ਅਧੀਨ ਹਿੰਦੂ ਤੇ ਸਿੱਖ ਵਿਚ ਅੰਤਰ ਅਧਿਕ ਸਪੱਸ਼ਟ ਹੋਇਆ। ਸਿੱਖ ਸਹਿਜੇ-ਸਹਿਜੇ ਕੱਟੜ ਹਿੰਦੂ ਸਮਾਜ ਤੋਂ ਨਿਖੜਨ ਲੱਗ ਪਏ ਅਤੇ ਆਪਣੀ ਇਕ ਵੱਖਰੀ ਸ਼੍ਰੇਣੀ ਜਾਂ ਇਕ ਤਰ੍ਹਾਂ ਦਾ ਨਵਾਂ ਭਾਈਚਾਰਾ ਬਣਾਉਣ ਲੱਗੇ।[੭] ਚੌਥੇ ਗੁਰੂ ਸ੍ਰੀ ਗੁਰੂ ਰਾਮਦਾਸ ਜੀ ਦੇ ਗੁਰੂ-ਕਾਲ ਸਮੇਂ ਸ੍ਰੀ ਅੰਮ੍ਰਿਤਸਰ ਸ਼ਹਿਰ ਦੀ ਸਥਾਪਨਾ ਹੋਈ, ਜੋ ਕਿ ਸਿੱਖ ਇਤਿਹਾਸ ਵਿਚ ਇਕ ਅਤਿ ਮਹੱਤਵਪੂਰਨ ਘਟਨਾ ਮੰਨੀ ਜਾਂਦੀ ਹੈ। ਮਸੰਦ ਪ੍ਰਥਾ ਦਾ ਅਰੰਭ ਹੋਇਆ, ਜਿਸ ਨਾਲ ਸਿੱਖ ਧਰਮ ਦੇ ਸੰਗਠਨ ਅਤੇ ਵਿਸਥਾਰ ਵਿਚ ਪ੍ਰਸ਼ੰਸ਼ਾਯੋਗ ਵਾਧਾ ਹੋਇਆ। 'ਸੰਗਤ', 'ਪੰਗਤ' ਅਤੇ 'ਮੰਜੀ' ਆਦਿ ਸੰਸਥਾਵਾਂ ਦਾ ਵਿਕਾਸ ਹੋਇਆ। ਮੈਕਾਲਿਫ ਅਨੁਸਾਰ, "ਸ੍ਰੀ ਗੁਰੂ ਰਾਮਦਾਸ ਜੀ ਦੀ ਪ੍ਰਤਿਭਾ ਦਿਨੋ-ਦਿਨ ਸੂਰਜ ਦੀਆਂ ਕਿਰਨਾਂ ਵਾਂਗ ਦੂਰ-ਦੂਰ ਫੈਲਣ ਲੱਗੀ ਅਤੇ ਇਕ ਵਿਸ਼ਾਲ ਦਰਖ਼ਤ ਵਾਂਗ ਸਿੱਖ ਧਰਮ ਦਾ ਵਿਕਾਸ ਹੋਇਆ। ਇਸ ਰੁੱਖ ਦਾ ਬੀਜ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬੀਜਿਆ ਸੀ। ਸ੍ਰੀ ਗੁਰੂ ਅੰਗਦ ਦੇਵ ਜੀ ਦੇ ਸਮੇਂ ਇਸ ਦਾ ਤਣਾ ਬਹੁਤ ਉੱਚਾ ਹੋ ਗਿਆ ਅਤੇ ਇਸ

ਦੀਆਂ ਜੜ੍ਹਾਂ ਧਰਤੀ ਵਿਚ ਬਹੁਤ ਡੂੰਘੀਆਂ ਚਲੀਆਂ ਗਈਆਂ, ਜਦ ਕਿ ਸ੍ਰੀ ਗੁਰੂ ਅਮਰਦਾਸ ਜੀ ਦੇ ਸਮੇਂ ਇਸ ਦੀਆਂ ਟਾਹਣੀਆਂ ਹਰ ਪਾਸੇ ਫੈਲ ਗਈਆਂ।"[੮] ਸ੍ਰੀ ਗੁਰੂ ਰਾਮਦਾਸ ਜੀ ਨੇ ਸ੍ਰੀ ਗੁਰੂ ਅਮਰਦਾਸ ਜੀ ਦੀ ਤਰ੍ਹਾਂ ਸਮਾਜਿਕ ਖੇਤਰ ਵਿਚ ਸੁਧਾਰ ਕਰਦੇ ਹੋਏ ਵਿਆਹ ਦੀਆਂ ਰੀਤਾਂ ਸੰਬੰਧੀ ਲਾਵਾਂ ਕਰਕੇ ਪ੍ਰਸਿੱਧ ਹੋਏ ਪਾਵਨ ਸ਼ਬਦਾਂ ਦੀ ਰਚਨਾ ਕੀਤੀ। ਇਸ ਤੋਂ ਇਲਾਵਾ ਗੁਰੂ ਜੀ ਅਤੇ ਬਾਦਸ਼ਾਹ ਅਕਬਰ ਵਿਚਕਾਰ ਮਿੱਤਰਤਾਪੂਰਨ ਸੰਬੰਧ ਬਣੇ ਰਹੇ। ਸੱਯਦ ਮੁਹੰਮਦ ਲਤੀਫ ਅਨੁਸਾਰ, "ਗੁਰੂ ਸਾਹਿਬ ਜੀ ਦੀ ਲਾਹੌਰ ਵਿਚ ਸਹਿਣਸ਼ੀਲ ਅਕਬਰ ਨਾਲ ਮੁਲਾਕਾਤ ਹੋਈ ਸੀ, ਮੁਗਲ ਬਾਦਸ਼ਾਹ ਗੁਰੂ ਸਾਹਿਬ ਦੇ ਗੁਣਾਂ ਤੋਂ ਅਤਿਅੰਤ ਪ੍ਰਸੰਨ ਹੋਇਆ ਅਤੇ ਬਾਦਸ਼ਾਹ ਨੇ ਸਨਮਾਨ ਦੇ ਤੌਰ 'ਤੇ ਗੁਰੂ ਜੀ ਨੂੰ ਕਾਫ਼ੀ ਭੂਮੀ ਦਾਨ ਵਿਚ ਪ੍ਰਦਾਨ ਕੀਤੀ।"[੯] ੧੫੮੧ ਈ. ਵਿਚ ਆਪਣੇ ਦੇਹਾਂਤ ਤੋਂ ਪਹਿਲਾਂ ਸ੍ਰੀ ਗੁਰੂ ਰਾਮਦਾਸ ਜੀ ਨੇ ਆਪਣੇ ਸਭ ਤੋਂ ਛੋਟੇ ਪੁੱਤਰ ਅਰਜਨ ਦੇਵ ਨੂੰ ਆਪਣਾ ਉਤਰਾਧਿਕਾਰੀ ਥਾਪਿਆ। ਪਹਿਲਾਂ ਗੁਰਗੱਦੀ ਜੱਦੀ ਨਹੀਂ ਸੀ। ਇਸ ਘਟਨਾ ਨਾਲ ਸਿੱਖ ਧਰਮ ਦੇ ਇਤਿਹਾਸ ਵਿਚ ਮਹੱਤਵਪੂਰਨ ਮੋੜ ਆਇਆ। ਇਸ ਨਾਲ ਸਿੱਖ ਸ਼ਕਤੀ ਦੇ ਵਿਕਾਸ ਵਿਚ ਬੜਾ ਵੱਡਾ ਵਾਧਾ ਹੋਇਆ। ਇਸ ਤੋਂ ਪਿੱਛੋਂ ਸਿੱਖ ਗੁਰੂ ਨੂੰ ਕੇਵਲ ਆਪਣਾ ਅਧਿਆਤਮਕ ਰਹਿਨੁਮਾ ਹੀ ਨਹੀਂ ਸਗੋਂ ਸੰਸਾਰਿਕ ਨੇਤਾ ਅਤੇ ਬਾਦਸ਼ਾਹ ਵੀ ਸਮਝਣ ਲੱਗੇ।[੧੦] ਇਥੇ ਇਹ ਗੱਲ ਵਰਣਨਯੋਗ ਹੈ ਕਿ ਗੁਰਗੱਦੀ ਜੱਦੀ ਹੋਣ ਦੇ ਬਾਵਜੂਦ ਵੀ ਇਸ ਦਾ ਆਧਾਰ ਸੁਯੋਗਤਾ ਸੀ। ਬਾਅਦ ਵਿਚ ਗੁਰੂ ਵੱਲੋਂ ਪੁੱਤਰਾਂ ਨੂੰ ਛੱਡ ਕੇ ਗੁਰਗੱਦੀ ਪੋਤਰੇ ਨੂੰ ਸੌਂਪਣ ਦੀ ਉਦਾਹਰਣ ਵੀ ਮਿਲਦੀ ਹੈ।

ਪੰਜਵੇਂ ਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੇ ਗੁਰਗੱਦੀ ਕਾਲ ਦੇ ੨੫ ਸਾਲਾਂ ਦੌਰਾਨ ਸਿੱਖਾਂ ਦੀ ਬੜੀ ਸੁਯੋਗਤਾ, ਸੁਘੜਤਾ ਤੇ ਸਿਆਣਪ ਨਾਲ ਰਹਿਨੁਮਾਈ ਕੀਤੀ। ਉਨ੍ਹਾਂ ਦੇ ਗੁਰੂ-ਕਾਲ ਦਾ ਸਿੱਖ ਧਰਮ ਦੇ ਵਿਕਾਸ ਵਿਚ ਵਿਸ਼ੇਸ਼ ਮਹੱਤਵ ਹੈ। ਇਸ ਕਾਲ ਦੌਰਾਨ ਮਹਾਨ ਪਵਿੱਤਰ ਧਾਰਮਿਕ ਗ੍ਰੰਥ 'ਸ੍ਰੀ ਗੁਰੂ ਗ੍ਰੰਥ ਸਾਹਿਬ' ਦਾ ਸੰਪਾਦਨ ਹੋਇਆ। ਸ੍ਰੀ ਅੰਮ੍ਰਿਤਸਰ ਵਿਖੇ ਸ੍ਰੀ ਹਰਿਮੰਦਰ ਸਾਹਿਬ ਦਾ ਨਿਰਮਾਣ ਹੋਇਆ ਜੋ ਕਿ ਸਿੱਖਾਂ ਦਾ ਸਰਬਉੱਤਮ ਤੀਰਥ ਸਥਾਨ ਬਣ ਗਿਆ। ਗੁਰੂ ਜੀ ਇਕ ਉੱਚ ਕੋਟੀ ਦੇ ਸੰਗਠਨ-ਕਰਤਾ ਸਨ, ਜਿਨ੍ਹਾਂ ਨੇ ਸਿੱਖਾਂ ਦੀ ਧਾਰਮਿਕ ਮਾਮਲਿਆਂ ਦੇ ਨਾਲ-ਨਾਲ ਸਮਾਜਿਕ ਮਾਮਲਿਆਂ ਵਿਚ ਵੀ ਰਹਿਨੁਮਾਈ ਕੀਤੀ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਗੁਰੂ-ਕਾਲ ਦੇ ੨੫ ਵਰ੍ਹਿਆਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਬੀਜਿਆ ਗਿਆ ਬੀਜ ਪੂਰਨ ਰੂਪ ਵਿਚ ਫਲਿਆ-ਫੁਲਿਆ।[੧੧] ਸੱਯਦ ਮੁਹੰਮਦ ਲਤੀਫ ਅਨੁਸਾਰ "ਸ੍ਰੀ ਗੁਰੂ ਅਰਜਨ ਦੇਵ ਜੀ ਇਕ ਉੱਦਮੀ ਤੇ ਵੱਡੀਆਂ ਉਮੰਗਾਂ ਵਾਲੇ ਗੁਰੂ ਸਨ ਅਤੇ ਉਨ੍ਹਾਂ ਦੇ ਉਦੇਸ਼ ਬਹੁਤ ਉੱਚੇ ਸਨ। ਉਨ੍ਹਾਂ ਨੇ ਸਿੱਖਾਂ ਨੂੰ ਇਕ ਸੰਪਰਦਾ ਵਿਚ ਸੰਗਠਿਤ ਕੀਤਾ ਅਤੇ ਆਪਣੀ ਅਧਿਆਤਮਕ

ਸ਼ਕਤੀ ਦੇ ਵਿਸਥਾਰ ਲਈ ਉਪਰਾਲੇ ਕੀਤੇ।[੧੨] ਛੇਵੇਂ ਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਜਨਮ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਘਰ ਮਾਤਾ ਗੰਗਾ ਜੀ ਤੋਂ ਪਿੰਡ ਵਡਾਲੀ ਜ਼ਿਲ੍ਹਾ ਅੰਮ੍ਰਿਤਸਰ ਵਿਖੇ ਮਿਤੀ ੧੯ ਜੂਨ, ੧੫੯੫ ਈ. ਨੂੰ ਹੋਇਆ। ਉਹ ਮਾਂ-ਬਾਪ ਦੇ ਇਕਲੌਤੇ ਪੁੱਤਰ ਸਨ। ਉਨ੍ਹਾਂ ਨੇ ਬਚਪਨ ਵਿਚ ਸਿੱਖ-ਜਗਤ ਦੀਆਂ ਦੋ ਮਹਾਨ ਸ਼ਖ਼ਸੀਅਤਾਂ, ਭਾਈ ਬੁੱਢਾ ਜੀ ਅਤੇ ਭਾਈ ਗੁਰਦਾਸ ਜੀ ਪਾਸੋਂ ਧਾਰਮਿਕ, ਅਸਤਰ-ਸ਼ਸਤਰ, ਘੋੜਸਵਾਰੀ, ਸ਼ਿਕਾਰ ਖੇਡਣ ਅਤੇ ਹੋਰ ਖੇਡਾਂ ਖੇਡਣ ਦਾ ਅਭਿਆਸ ਪ੍ਰਾਪਤ ਕੀਤਾ।

ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਅਰੰਭੀ ਗੁਰਗੱਦੀ ਦੀ ਜੋਤ ਜਦੋਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਪ੍ਰਾਪਤ ਹੋਈ ਤਾਂ ਸਿੱਖ ਧਰਮ ਦੇ ਇਤਿਹਾਸ ਵਿਚ ਇਕ ਨਵੇਂ ਯੁੱਗ ਦਾ ਅਰੰਭ ਹੋਇਆ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਉਪਦੇਸ਼ਾਂ ਵਿਚ, ਉਨ੍ਹਾਂ ਦੇ ਸਮਕਾਲੀ ਭਗਤਾਂ ਦੇ ਉਲਟ ਕ੍ਰਾਂਤੀ ਦੀ ਗੂੰਜ ਸਪੱਸ਼ਟ ਸੁਣਾਈ ਦਿੰਦੀ ਸੀ। ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ, "੨੫ ਮਈ ੧੬੦੬ ਈ. ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਗੁਰਗੱਦੀ ਉੱਪਰ ਬਿਰਾਜੇ ਅਤੇ ਮਸੰਦ-ਨਸ਼ੀਨੀ ਸਮੇਂ ਸੇਲੀ ਟੋਪੀ ਪਹਿਨਣ ਦੀ ਪੁਰਾਣੀ ਰੀਤ ਹਟਾ ਕੇ ਇਸ ਦੀ ਜਗ੍ਹਾ ਕਲਗੀ ਸੀਸ 'ਤੇ ਅਤੇ ਮੀਰੀ-ਪੀਰੀ ਦੇ ਦੋ ਖੜਗ ਗਾਤਰੇ ਸਜਾਏ, ਕਿਉਂਕਿ ਭਾਰਤ ਦੀ ਅਧੋਗਤੀ ਹਾਲਤ ਵੇਖ ਕੇ ਆਪਣੇ ਦੇਸ਼ ਉਦਾਰ ਲਈ ਭਗਤੀ ਗਿਆਨ ਦੇ ਨਾਲ-ਨਾਲ ਸੂਰਵੀਰਤਾ ਦਾ ਪ੍ਰਚਾਰ ਵੀ ਜ਼ਰੂਰੀ ਜਾਣਿਆ।[੧੩] ਗੁਰਗੱਦੀ 'ਤੇ ਬੈਠਣ ਤੋਂ ਬਾਅਦ ਉਨ੍ਹਾਂ ਨੇ ਰਾਜਸੀ ਚਿੰਨ੍ਹਾਂ ਨੂੰ ਅਪਣਾਉਣਾ ਸ਼ੁਰੂ ਕੀਤਾ। ਸ੍ਰੀ ਹਰਿਮੰਦਰ ਸਾਹਿਬ ਦੇ ਨੇੜੇ ਹੀ 'ਸ੍ਰੀ ਅਕਾਲ ਤਖ਼ਤ ਸਾਹਿਬ' ਅਰਥਾਤ 'ਈਸ਼ਵਰ ਦੀ ਗੱਦੀ' ਦਾ ਨਿਰਮਾਣ, ਸੈਨਾ ਦਾ ਸੰਗਠਨ, ਆਪਣੇ ਰੋਜ਼ਾਨਾ ਜੀਵਨ ਵਿਚ ਪਰਿਵਰਤਨ ਸ਼ੁਰੂ ਕਰਨ ਦੇ ਨਾਲ-ਨਾਲ ਸ੍ਰੀ ਅੰਮ੍ਰਿਤਸਰ ਸ਼ਹਿਰ ਦੀ ਕਿਲ੍ਹਾਬੰਦੀ ਕਰਵਾਉਣੀ ਸ਼ੁਰੂ ਕੀਤੀ।[੧੪] ਡਾ. ਤੇਜਾ ਸਿੰਘ ਤੇ ਪ੍ਰੋ. ਗੰਡਾ ਸਿੰਘ ਅਨੁਸਾਰ, "ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਉਪਰੋਕਤ ਕਾਰਜਾਂ ਦੇ ਫਲਸਰੂਪ ਨਿਰਾਸ਼ ਸਿੱਖਾਂ ਨੂੰ ਇਕ ਨਵਾਂ ਜੀਵਨ ਮਿਲਿਆ, ਸਿੱਖ ਪਰੰਪਰਾ ਅਨੁਸਾਰ ਜਿਸ ਤਰ੍ਹਾਂ ਬਨਸਪਤੀਆਂ ਨੂੰ ਵਰਖਾ ਰੁੱਤ ਵਿਚ ਪੁਨਰ-ਜੀਵਨ ਪ੍ਰਾਪਤ ਹੁੰਦਾ ਹੈ ਉਸੇ ਤਰ੍ਹਾਂ ਸਿੱਖਾਂ ਨੂੰ ਇਕ ਨਵਾਂ ਜੀਵਨ ਪ੍ਰਾਪਤ ਹੋਇਆ ਆਪਣੀ ਇਸ ਨੀਤੀ ਨੂੰ ਲਾਗੂ ਕਰਨ ਲਈ ਗੁਰੂ ਜੀ ਦੁਆਰਾ ਸਮੇਂ-ਸਮੇਂ ਹੁਕਮਨਾਮੇ ਵੀ ਜਾਰੀ ਕੀਤੇ ਗਏ।[੧੫]

ਮੀਰੀ-ਪੀਰੀ ਫਾਰਸੀ-ਅਰਬੀ ਦੋ ਭਾਸ਼ਾਵਾਂ ਦੇ ਸੁਮੇਲਕ ਸ਼ਬਦ ਹਨ ਜਿਨ੍ਹਾਂ ਦਾ ਭਾਵ ਹੈ ਕਿ ਸਿੱਖ ਅਧਿਆਤਮਕ ਖੇਤਰ ਦੇ ਨਾਲ ਦੁਨਿਆਵੀ ਖੇਤਰ ਵਿਚ ਆਪਣੀ ਸਵੈ-ਰੱਖਿਆ ਲਈ ਸ਼ਸਤਰ ਧਰਨ ਕਰਨਗੇ। ਡਾ. ਹਰਬੰਸ ਸਿੰਘ ਅਨੁਸਾਰ, 'ਮੀਰੀ-ਪੀਰੀ ਸ਼ਬਦ ਸਿੱਖਾਂ ਦੀ ਮੁੱਢਲੀ ਪਰੰਪਰਾ ਹੈ ਜੋ ਕਿ ਉਨ੍ਹਾਂ ਦੇ

ਸਮਾਜਿਕ ਰਿਸ਼ਤੇ-ਨਾਤੇ, ਧਾਰਮਿਕ ਅਤੇ ਰਾਜਨੀਤਿਕ ਜੀਵਨ ਨੂੰ ਪ੍ਰਭਾਵਿਤ ਕਰਦੀ ਹੈ। ਸ਼ਬਦ 'ਮੀਰ' ਫਾਰਸੀ ਭਾਸ਼ਾ ਦੇ ਸ਼ਬਦ 'ਮੀਰੀ' ਤੋਂ ਲਿਆ ਗਿਆ ਹੈ ਜੋ ਕਿ ਅਰਬੀ ਭਾਸ਼ਾ ਦੇ ਸ਼ਬਦ 'ਅਮੀਰ' ਦਾ ਸ਼ਬਦਾਰਥ ਹੈ ਜਿਸ ਦਾ ਸ਼ਬਦੀ ਅਰਥ ਕਮਾਂਡਰ, ਗਵਰਨਰ ਜਾਂ ਸਾਹਿਬਜ਼ਾਦਾ ਹੁੰਦਾ ਹੈ। ਇਹ ਸ਼ਬਦ ਦੁਨਿਆਵੀ ਖੇਤਰ ਵਿਚ ਪ੍ਰਤੀਨਿਧਤਾ ਦੇ ਤੌਰ 'ਤੇ ਵਰਤਿਆ ਗਿਆ ਹੈ ਅਤੇ 'ਪੀਰੀ' ਫਾਰਸੀ ਭਾਸ਼ਾ ਦੇ ਹੀ ਸ਼ਬਦ 'ਪੀਰ' ਤੋਂ ਲਿਆ ਗਿਆ ਹੈ ਜਿਸ ਦਾ ਅਰਥ ਹੈ ਸੰਤ, ਅਧਿਆਤਮਕ ਗੁਰੂ ਜਾਂ ਕਿਸੇ ਧਾਰਮਿਕ ਸੰਸਥਾ ਦਾ ਮੁਖੀ ਜੋ ਕਿ ਸਿੱਖੀ ਜੀਵਨ ਵਿਚ ਅਧਿਆਤਮਕ ਸ਼ਕਤੀ ਦੀ ਪ੍ਰਤੀਨਿਧਤਾ ਕਰਦਾ ਹੈ। ਮੀਰੀ-ਪੀਰੀ ਦੀ ਧਾਰਨਾ ਦੇ ਜਨਮ ਬਾਰੇ ਆਮ ਤੌਰ 'ਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਗੁਰੂ-ਕਾਲ ਨਾਲ ਜੋੜਿਆ ਜਾਂਦਾ ਹੈ। ਕਿਉਂਕਿ ਉਨ੍ਹਾਂ ਨੇ ਪਹਿਲੇ ਪੰਜ ਗੁਰੂ ਸਾਹਿਬਾਨਾਂ ਤੋਂ ਹਟ ਕੇ ਸ਼ਾਨੋ-ਸ਼ੌਕਤ ਦਾ ਜੀਵਨ ਅਪਣਾਉਂਦੇ ਹੋਏ ਗੁਰਗੱਦੀ ੧੬੦੬ ਈ. ਵਿਚ ਧਾਰਨ ਕੀਤੀ।[੧੬]

ਇਸ ਧਾਰਨਾ ਨੂੰ ਸਿੱਖੀ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੁਆਰਾ ਅਪਣਾਈ ਗਈ ਨਵੀਂ ਨੀਤੀ ਵੀ ਕਿਹਾ ਜਾਂਦਾ ਹੈ। ਹੁਣ ਸਵਾਲ ਇਹ ਪੈਦਾ ਹੁੰਦਾ ਹੈ ਕਿ ਮੀਰੀ-ਪੀਰੀ ਨੂੰ ਧਾਰਨਾ ਕੀ ਸਮੇਂ ਦੀ ਲੋੜ ਸੀ, ਜਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਸ਼ੁਰੂ ਕੀਤੀ ਜੋਤ ਨੂੰ ਅੱਗੇ ਤੋਰਨ ਦਾ ਇਕ ਪੜਾਅ ਸੀ ਜੋ ਕਿ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸਮੇਂ ਦੇ ਅਨੁਕੂਲ ਪੂਰਾ ਕੀਤਾ। ਇਸ ਨੀਤੀ ਨੂੰ ਧਾਰਨ ਕਰਨ ਲਈ ਜ਼ਿੰਮੇਵਾਰ ਪ੍ਰਮੁੱਖ ਕਾਰਨ ਮੱਧਕਾਲੀਨ ਭਾਰਤ ਵਿਚ ਆਈਆਂ ਸਮਾਜਿਕ ਗਿਰਾਵਟਾਂ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਸਿੱਖ ਪੰਥ ਦੀ ਸਥਾਪਨਾ ਦਾ ਮੰਤਵ ਜਾਤੀਵਾਦੀ ਵਿਚਾਰਧਾਰਾ ਅਤੇ ਜਾਤੀਵਾਦੀ ਸਮਾਜ ਨਾਲ ਮੁਕੰਮਲ ਤੋੜ-ਵਿਛੋੜਾ ਸੀ। ਜਾਤ-ਪਾਤ ਦੇ ਭੇਦ-ਭਾਵ ਤੋਂ ਰਹਿਤ ਸਿੱਖ ਪੰਥ ਦੀ ਸਥਾਪਨਾ ਨੇ ਭਾਰਤੀ ਸਮਾਜ ਵਿਚ ਨਵਾਂ ਕਾਂਡ ਸ਼ੁਰੂ ਕੀਤਾ। ਲਿੰਗਾਇਤਾਂ, ਚੈਤੰਨਿਆਂ ਦੇ ਭਗਤਾਂ, ਸੁਧਾਰਵਾਦੀ ਭਗਤਾਂ ਤੇ ਹੋਰਨਾਂ ਤੋਂ ਉਲਟ ਸਿੱਖ ਗੁਰੂਆਂ ਦਾ ਵਾਸਤਾ ਮਹਿਜ ਸੁਧਾਰਾਂ ਨਾਲ ਨਹੀਂ ਸੀ, ਸਗੋਂ ਉਨ੍ਹਾਂ ਦਾ ਮੰਤਵ ਤਾਂ ਸਿੱਖ ਪੰਥ ਨੂੰ ਜਾਤੀਵਾਦੀ ਸਮਾਜ ਤੇ ਜਾਤ-ਪਾਤ ਪ੍ਰਣਾਲੀ ਤੋਂ ਮੁਕੰਮਲ ਤੋੜ-ਵਿਛੋੜੇ ਦਾ ਅਲੰਬਰਦਾਰ ਬਣਾਉਣਾ ਸੀ।[੧੭] ਸਭ ਤੋਂ ਵੱਡੀ ਗੱਲ ਤਾਂ ਇਹ ਹੈ ਕਿ ਸਿੱਖ ਗੁਰੂਆਂ ਨੇ ਨਾ ਕੇਵਲ ਜਾਤ-ਪਾਤ ਦੇ ਰੁਤਬੇ ਦਾ ਖ਼ਾਤਮਾ ਕੀਤਾ, ਸਗੋਂ ਇਸ ਰੁਤਬੇ ਉੱਪਰ ਅਧਾਰਤ ਸਮਾਜਿਕ ਪ੍ਰਣਾਲੀ ਤੋਂ ਵੀ ਕਿਨਾਰਾ ਕੀਤਾ।[੧੮] ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰਾਜਨੀਤੀ ਪ੍ਰਤੀ ਨਿਰਲੇਪਤਾ ਨਹੀਂ ਸੀ ਦਿਖਾਈ ਉਨ੍ਹਾਂ ਨੇ ਜ਼ਾਲਮ, ਭ੍ਰਿਸ਼ਟਾਚਾਰੀ ਕਰਮਚਾਰੀਆਂ ਦਾ ਬੜੇ ਜ਼ੋਰਦਾਰ ਸ਼ਬਦਾਂ ਵਿਚ ਖੰਡਨ ਕੀਤਾ। ਮੁਗ਼ਲ ਬਾਦਸ਼ਾਹ ਦੁਆਰਾ ਨਿਰਦੋਸ਼ ਮਨੁੱਖਾਂ ਉੱਪਰ ਕੀਤੇ ਅਤਿਆਚਾਰਾਂ ਦਾ ਵਿਰੋਧ ਆਪਣੀ ਬਾਣੀ

ਵਿਚ ਸਪੱਸ਼ਟ ਰੂਪ ਨਾਲ ਕੀਤਾ ਹੈ। ਦੂਜੇ, ਤੀਜੇ, ਚੌਥੇ ਗੁਰੂ ਸਾਹਿਬਾਨ ਨੇ ਉਪਰੋਕਤ ਵਰਣਨ ਅਨੁਸਾਰ ਧਰਮ ਪ੍ਰਚਾਰ ਦੇ ਨਾਲ-ਨਾਲ ਸਿੱਖਾਂ ਨੂੰ ਰਾਜਸੀ ਖੇਤਰ ਲਈ ਵੀ ਤਿਆਰ ਕੀਤਾ। ਪੰਗਤ, ਸੰਗਤ, ਮੰਜੀ ਅਤੇ ਮਸੰਦ ਆਦਿ ਪ੍ਰਮੁੱਖ ਸੰਸਥਾਵਾਂ ਨੇ ਸਿੱਖ ਧਰਮ ਦੇ ਵਿਕਾਸ ਵਿਚ ਬੜਾ ਮਹੱਤਵਪੂਰਨ ਰੋਲ ਅਦਾ ਕੀਤਾ। ਹੁਣ ਗੁਰੂ ਸਾਹਿਬ ਨੂੰ ਧਰਮ ਪ੍ਰਚਾਰ ਲਈ ਸੰਗਤਾਂ ਦੇ ਸਹਿਯੋਗ ਨਾਲ ਆਰਥਿਕ ਖੇਤਰ ਵਿਚ ਮਾਇਆ ਵੀ ਪ੍ਰਾਪਤ ਹੋਣ ਲੱਗੀ। ਆਦਿ ਸ੍ਰੀ ਗ੍ਰੰਥ ਸਾਹਿਬ ਜੀ ਦੇ ਸੰਕਲਨ ਨਾਲ ਸਿੱਖਾਂ ਨੂੰ ਪਵਿੱਤਰ ਧਾਰਮਿਕ ਗ੍ਰੰਥ ਪ੍ਰਾਪਤ ਹੋਇਆ। ਉਨ੍ਹਾਂ ਲਈ ਸ਼ਸਤਰਧਾਰੀ ਹੋਣ ਦੀ ਹੁਣ ਅਤਿ ਜ਼ਰੂਰੀ ਲੋੜ ਸੀ। ਡਾਕਟਰ ਤਿਰਲੋਚਨ ਸਿੰਘ ਅਨੁਸਾਰ 'ਸਿੱਖਾਂ ਨੂੰ ਸੈਨਿਕ ਸਿੱਖਿਆ ਦੇਣ ਦਾ ਕੰਮ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਹੀ ਅਰੰਭ ਕਰ ਦਿੱਤਾ ਸੀ ਕਿਉਂਕਿ ਉਨ੍ਹਾਂ ਨੇ ਅਨੁਭਵ ਕਰ ਲਿਆ ਸੀ ਕਿ ਭਿਆਨਕ ਸਮਾਂ ਨੇੜੇ ਆ ਰਿਹਾ ਹੈ। ਉਨ੍ਹਾਂ ਨੇ ਨਾ ਕੇਵਲ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਅਤੇ ਉਨ੍ਹਾਂ ਦੀ ਉਮਰ ਦੇ ਹੋਰ ਬਾਲਕਾਂ ਨੂੰ ਸੈਨਿਕ ਸਿੱਖਿਆ ਸਗੋਂ ਕਈ ਯੋਗ ਤੇ ਨਿਪੁੰਨ ਯੋਧਿਆਂ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਸੈਨਾ ਤਿਆਰ ਕਰਨ ਲਈ ਲਗਾਇਆ।"[੧੯]

ਮੁਗ਼ਲ ਬਾਦਸ਼ਾਹ ਜਲਾਲ-ਊ-ਦੀਨ ਮੁਹੰਮਦ ਅਕਬਰ ਦੇ ਸਿੱਖ ਗੁਰੂਆਂ ਨਾਲ ਮਿੱਤਰਤਾ ਪੂਰਣ ਸੰਬੰਧ ਸਥਾਪਤ ਰਹੇ। ਉਸ ਦੀ ਮੌਤ ਤੋਂ ਬਾਅਦ ੧੬੦੫ ਈ. ਵਿਚ ਅਕਬਰ ਦਾ ਪੁੱਤਰ ਸਲੀਮ-ਊ-ਦੀਨ ਮੁਹੰਮਦ ਜਹਾਂਗੀਰ ਰਾਜਗੱਦੀ 'ਤੇ ਬੈਠਾ। ਉਸ ਦੇ ਰਾਜ-ਗੱਦੀ 'ਤੇ ਬੈਠਣ ਨਾਲ ਮੁਗ਼ਲ-ਸਿੱਖ ਸੰਬੰਧਾਂ ਵਿਚ ਫਰਕ ਪੈਣਾ ਸ਼ੁਰੂ ਹੋ ਗਿਆ। ਇਹ ਆਪਸੀ ਵਿਰੋਧਤਾ ਦਾ ਇਤਿਹਾਸ ਵਿਚ ਸਭ ਤੋਂ ਪਹਿਲਾ ਮੋੜ ਸੀ। ਤੁਜ਼ਕ-ਏ-ਜਹਾਂਗੀਰੀ ਅਨੁਸਾਰ, "ਗੋਇੰਦਵਾਲ ਵਿਚ ਜਿਹੜਾ ਕਿ ਦਰਿਆ ਬਿਆਸ ਦੇ ਕਿਨਾਰੇ ਉੱਤੇ ਹੈ, ਪੀਰ ਦੇ ਲਿਬਾਸ ਵਿਚ ਅਰਜਨ ਨਾਮ ਦਾ ਇਕ ਹਿੰਦੂ ਹੈ, ਜਿਸ ਨੇ ਬਹੁਤ ਸਾਰੇ ਭੋਲੇ-ਭਾਲੇ ਹਿੰਦੂਆਂ, ਸਗੋਂ ਮੂਰਖ ਤੇ ਬੇਸਮਝ ਮੁਸਲਮਾਨਾਂ ਨੂੰ ਭੀ ਆਪਣੀ ਰਹਿਣੀ-ਬਹਿਣੀ ਦਾ ਮੁਰੀਦ ਬਣਾ ਕੇ ਆਪਣੇ ਵਲੀ ਤੇ ਪੀਰ ਹੋਣ ਦਾ ਨਗਾਰਾ ਵਜਾਇਆ ਹੋਇਆ ਹੈ। ਉਹ ਉਸ ਨੂੰ ਗੁਰੂ ਆਖਦੇ ਹਨ। ਸਾਰੇ ਪਾਸਿਆਂ ਤੋਂ ਫਰੇਬ ਤੇ ਠੱਗੀ ਪਸੰਦ ਲੋਕ ਉਸ ਦੇ ਕੋਲ ਆ ਕੇ ਉਸ ਉੱਤੇ ਆਪਣੀ ਸ਼ਰਧਾ ਪ੍ਰਗਟ ਕਰਦੇ ਹਨ। ਤਿੰਨ-ਚਾਰ ਸਦੀਆਂ ਤੋਂ, ਉਨ੍ਹਾਂ ਇਹ ਦੁਕਾਨ ਚਲਾਈ ਹੋਈ ਹੈ। ਬਹੁਤ ਚਿਰ ਤੋਂ ਮੇਰੇ ਮਨ ਵਿਚ ਇਹ ਵਿਚਾਰ ਆ ਰਿਹਾ ਸੀ ਕਿ ਜਾਂ ਤਾਂ ਇਸ ਝੂਠ ਦੇ ਵਪਾਰ ਨੂੰ ਬੰਦ ਕਰ ਦੇਣਾ ਚਾਹੀਦਾ ਹੈ ਜਾਂ ਫਿਰ ਉਸ ਨੂੰ ਇਸਲਾਮ ਧਰਮ ਵਿਚ ਲੈ ਆਉਣਾ ਚਾਹੀਦਾ ਹੈ।[੨੦] ਜਹਾਂਗੀਰ ਦੇ ਰਾਜਗੱਦੀ 'ਤੇ ਬੈਠਣ ਤੋਂ ਬਾਅਦ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਵਿਰੋਧੀਆਂ ਨੇ ਬਾਦਸ਼ਾਹ ਨੂੰ ਉਨ੍ਹਾਂ ਦੇ ਖਿਲਾਫ ਭੜਕਾਉਣਾ ਸ਼ੁਰੂ ਕਰ ਦਿੱਤਾ। ਪ੍ਰਿਥੀ ਚੰਦ ਜੋ ਕਿ ਗੁਰੂ ਜੀ ਦਾ

ਸਭ ਤੋਂ ਵੱਡਾ ਭਰਾ ਸੀ, ਨੇ ਬਾਦਸ਼ਾਹ ਨੂੰ ਮਿਲ ਕੇ ਸ਼ਿਕਾਇਤ ਕੀਤੀ। ਸ਼ਾਹਿਬਜ਼ਾਦਾ ਖੁਸਰੋ ਦੇ ਵਿਦਰੋਹ ਕਾਰਨ ਬਾਦਸ਼ਾਹ ਨੇ ਤਤਕਾਲੀ ਤੌਰ 'ਤੇ ਗੁਰੂ ਜੀ ਨੂੰ ਗ੍ਰਿਫਤਾਰ ਕਰ ਲਿਆ। ਸਰ ਜਾਦੂ ਨਾਥ ਸਰਕਾਰ ਅਨੁਸਾਰ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਦਾ ਕਾਰਨ ਉਨ੍ਹਾਂ ਦੁਆਰਾ ਸਾਹਿਬਜ਼ਾਦਾ ਖੁਸਰੋ ਨੂੰ ਮਿਲਣਾ ਸੀ ਜੋ ਕਿ ਆਪਣੇ ਆਪ ਵਿਚ ਇਕ ਰਾਜਨੀਤਿਕ ਅਪਰਾਧ ਸੀ ਜਿਸ ਕਾਰਨ ਬਾਦਸ਼ਾਹ ਨੇ ਉਨ੍ਹਾਂ ਨੂੰ ਦੋ ਲੱਖ ਰੁਪਏ ਜ਼ੁਰਮਾਨਾ ਕੀਤਾ, ਜਿਸ ਦੀ ਗੁਰੂ ਜੀ ਨੇ ਅਦਾਇਗੀ ਕਰਨ ਤੋਂ ਨਾਂਹ ਕਰ ਦਿੱਤੀ ਜਿਸ ਕਾਰਨ ਗੁਰੂ ਜੀ ਨੂੰ ਅਜਿਹੀ ਸਜ਼ਾ ਦਿੱਤੀ ਗਈ।[੨੧] ਕੁਝ ਇਤਿਹਾਸਕਾਰਾਂ ਅਨੁਸਾਰ ਸ੍ਰੀ ਗੁਰੂ ਅਰਜਨ ਦੇਵ ਜੀ ਖੁਸਰੋ ਨੂੰ ਮਿਲੇ ਹੀ ਨਹੀਂ ਸਨ। ਤੁਜ਼ਕ-ਏ-ਜਹਾਂਗੀਰੀ ਵਿਚ ਅੱਗੇ ਜਾ ਕੇ ਜਹਾਂਗੀਰ ਨੇ ਵਰਣਨ ਕੀਤਾ ਹੈ "ਇਸ ਜਾਹਲ ਮਨੁੱਖ ਨੇ ਖੁਸਰੋ ਨੂੰ ਮਿਲਣ ਦਾ ਨਿਸਚਾ ਕੀਤਾ। ਉਸ ਥਾਂ 'ਤੇ ਜਿੱਥੇ ਖੁਸਰੋ ਨੇ ਪੜਾਉ ਕੀਤਾ ਹੋਇਆ ਸੀ ਇਹ ਉਸ ਨੂੰ ਮਿਲਿਆ ਅਤੇ ਉਸ ਨੂੰ ਪਹਿਲਾਂ ਹੀ ਮਿੱਥੀਆਂ ਕੁਝ ਗੱਲਾਂ ਦੱਸੀਆਂ ਤੇ ਆਪਣੀ ਉਂਗਲੀ ਨਾਲ ਉਸ ਦੇ (ਖੁਸਰੋ) ਮੱਥੇ ਉੱਤੇ ਕੇਸਰ ਦਾ ਟਿੱਕਾ ਲਗਾਇਆ ਜਿਸ ਨੂੰ ਹਿੰਦੂ ਲੋਕ ਤਿਲਕ ਕਹਿੰਦੇ ਹਨ ਅਤੇ ਸ਼ੁੱਭ ਸ਼ਗਨ ਮੰਨਦੇ ਹਨ।[੨੨] 'ਦਾਬਿਸਤਾਨ-ਏ-ਮਜ਼ਾਹਿਬ' ਅਨੁਸਾਰ ਗੁਰੂ ਜੀ ਨੇ ਖੁਸਰੋ ਲਈ ਅਰਦਾਸ ਕੀਤੀ।[੨੩] ਮੈਕਾਲਿਫ ਦੇ ਕਥਨ ਅਨੁਸਾਰ ਗੁਰੂ ਸਾਹਿਬ ਜੀ ਨੂੰ ਰਾਜਕੁਮਾਰ ਦੀ ਹਾਲਤ 'ਤੇ ਤਰਸ ਆ ਗਿਆ ਜਿਸ ਕਾਰਨ ਉਨ੍ਹਾਂ ਨੇ ਉਸ ਨੂੰ ਕਾਬਲ ਜਾਣ ਲਈ ਰਾਹ ਦੇ ਖਰਚੇ ਲਈ ੫੦੦੦ ਰੁਪਏ ਦਿੱਤੇ।[੨੪] ਡਾਕਟਰ ਗੰਡਾ ਸਿੰਘ ਅਨੁਸਾਰ ਨਾ ਤਾਂ ਗੁਰੂ ਸਾਹਿਬ ਜੀ ਨੇ ਖੁਸਰੋ ਦੇ ਮੱਥੇ ਉੱਤੇ ਤਿਲਕ ਲਾਇਆ, ਨਾ ਉਸ ਨੂੰ ਰੁਪਏ ਦਿੱਤੇ ਅਤੇ ਨਾ ਹੀ ਜਿੱਤ ਲਈ ਅਰਦਾਸ ਕੀਤੀ। ਉਪਰੋਕਤ ਸਾਰੀਆਂ ਗੱਲਾਂ ਮਨ-ਘੜਤ ਹਨ।[੨੫] ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਮੈਕਾਲਿਫ ਦੇ ਸ਼ਬਦਾਂ ਅਨੁਸਾਰ ਆਪਣੀ ਪਵਿੱਤਰਤਾ ਲਈ, ਹਿੰਦੂਆਂ ਤੇ ਮੁਸਲਮਾਨਾਂ ਨੂੰ ਸਿੱਖ ਧਰਮ ਵਿਚ ਲਿਆਉਣ ਲਈ, ਸ੍ਰੀ ਗ੍ਰੰਥ ਸਾਹਿਬ ਜੀ ਦਾ ਸੰਕਲਨ ਕਰਨ ਲਈ ਅਤੇ ਆਪਣੇ ਮਦਦਗਾਰ (ਅਕਬਰ) ਦੇ ਪੋਤਰੇ ਦੀ ਸਹਾਇਤਾ ਕਰਨ ਕਰ ਕੇ ਮੁਸਲਮਾਨ ਸਮਰਾਟ ਦੀ ਅਣਮਨੁੱਖਤਾ ਦਾ ਸ਼ਿਕਾਰ ਹੋਏ।[੨੬]

ਇਕ ਇਤਿਹਾਸਕ ਸ੍ਰੋਤ ਪੁਸਤਕ, 'ਸਿੱਖਾਂ ਦੀ ਭਗਤਮਾਲਾ' ਅਨੁਸਾਰ ਜਦੋਂ ਗੁਰੂ ਅਰਜਨ ਸਾਹਿਬ ਜੀ ਨੂੰ ਭਾਈ ਸੰਗਾਰੂ ਅਤੇ ਭਾਈ ਜੈਤਾ ਜੀ ਨੇ ਤਲਵਾਰ ਧਾਰਨ ਕਰਨ ਲਈ ਬੇਨਤੀ ਕੀਤੀ ਤਾਂ ਗੁਰੂ ਸਾਹਿਬ ਜੀ ਨੇ ਬਚਨ ਕੀਤਾ "ਅਸਾਂ ਜੋ ਸ਼ਸਤਰ ਪਕੜਨੇ ਹੈਨਿ ਸੋ (ਗੁਰੂ) ਹਰਿਗੋਬਿੰਦ ਸਾਹਿਬ ਦਾ ਰੂਪ ਧਾਰ ਕਰ ਪਕੜਨੇ ਹੈਨ, ਸਮਾਂ ਕਲਜੁਗ ਦਾ ਵਰਤਨਾ ਹੈ। ਸ਼ਸਤਰਾਂ ਦੀ ਵਿੱਦਿਆ ਕਰ ਮੀਰ ਦੀ ਮੀਰੀ ਖਿੱਚ ਲੈਣੀ ਹੈ ਤੇ ਸ਼ਬਦ ਦੀ ਪ੍ਰੀਤ ਕਰ ਪੀਰ ਦੀ ਪੀਰੀ ਲੈਣੀ ਹੈ।

ਤੁਸੀਂ ਛੇਵੇਂ ਪਾਤਸ਼ਾਹ ਦੇ ਹਜ਼ੂਰ ਰਹਿਣਾ"[੨੭] ਸੂਰਮੇ ਨੂੰ ਚਾਹੀਦਾ ਹੈ ਧਰਮ ਦਾ ਯੁੱਧ ਕਰੇ। ਜੋ ਕੁਝ ਪਾਸ ਹੈ ਸੋ ਦਾਨ ਕਰੇ। ਲੁੱਟੇ ਨਾ, ਦਾਨ ਕਰਕੇ ਸ਼ਸਤਰਾਂ ਵਿਚ ਬਰਕਤ ਹੁੰਦੀ ਹੈ, ਜਸ ਹੁੰਦਾ ਹੈ।[੨੮] ਲਾਹੌਰ ਨੂੰ ਰਵਾਨਾ ਹੋਣ ਤੋਂ ਪਹਿਲਾਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੇ ਪੁੱਤਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਆਖ਼ਰੀ ਹੁਕਮ ਦਿੱਤਾ ਕਿ ਤਖ਼ਤ 'ਤੇ ਖ਼ੁਦਮੁਖ਼ਤਿਆਰ ਹੋ ਕੇ ਬੈਠੋ ਅਤੇ ਆਪਣੀ ਯੋਗਤਾ ਅਨੁਸਾਰ ਫੌਜ ਰੱਖੋ।[੨੯] ਸ੍ਰੀ ਗੁਰੂ ਅਰਜਨ ਦੇਵ ਜੀ ਦੇ ਹੁਕਮ ਦੀ ਤਾਮੀਲ ਕਰਦੇ ਹੋਏ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸਿੱਖ ਫੌਜ ਦੇ ਐਲਾਨਨਾਮੇ ਦੀ ਸ਼ੁਰੂਆਤ ਕੀਤੀ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਮੁਖੀ ਸਿੱਖਾਂ ਨੂੰ ਵੀ ਬੜੇ ਚੜ੍ਹਦੀ ਕਲਾ ਵਾਲੇ, ਉਪਦੇਸ਼ਾਂ ਨਾਲ ਸਰਸ਼ਾਰ ਕੀਤਾ।[੩੦] 'ਬੰਸਾਵਲੀਨਾਮਾ' ਦੇ ਲਿਖਾਰੀ ਅਨੁਸਾਰ:

*"ਹਰਗੋਬਿੰਦ ਦੀ ਬਾਹਿ ਪਕੜਾਈ।*
*ਭਾਈ ਗੁਰਦਾਸ ਨੂੰ ਬੈਠ ਸਮਝਾਇਆ।*
*ਸਾਡਾ ਲਗੇਗਾ ਸੀਸ ਇਹ ਨਿਸਚਾ ਆਇਆ।*
*ਅਸਾਂ ਹੋਇਆ ਤੁਰਕਾਂ ਵਿਚ ਜਾਣਾ।*
*ਉਨਾਂ ਕਰਨੀ ਹੈ ਹੁਜਤ।*
*ਤੁਸਾਂ ਦੁਆਏ ਵਿਚ ਕਰਨਾ ਟਿਕਾਣਾ।*
*ਸਰੀਰ ਹੈ ਛੁਟਣਾ। ਸੰਸਾ ਨਹੀਂ ਕੋਈ।*
*ਰਜਾਇ ਖਾਵੰਦ ਦੀ ਇਸ ਤਰ੍ਹਾਂ ਹੋਈ।*
*ਸਾਹਿਬ ਮੱਥਾ ਟੇਕ ਵਿਦਿਆ ਹੋਇ ਗਏ।*
*ਦੁਸ਼ਟ-ਚੋਕੜੀ ਵਿਚ ਆਵਤ ਭਏ।*
*ਜੁਆਬ ਸੁਆਲ ਬਹੁਤ ਹੀ ਹੋਇਆ।*
*ਭਹੇ ਕੈਦ ਦੁਖ ਪਾਇਆ, ਸੁਖ ਖਇਆ।"*[੩੧]

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ੧੬੦੬ ਈ. ਵਿਚ ਗੱਦੀ ਸੰਭਾਲਦਿਆਂ ਹੀ ਇਨਕਲਾਬੀ ਪ੍ਰੋਗਰਾਮ ਦਾ ਮੁੱਢ ਬੰਨ੍ਹ ਦਿੱਤਾ। ਉਨ੍ਹਾਂ ਦੁਆਰਾ ਮੀਰੀ ਤੇ ਪੀਰੀ ਦੀਆਂ ਦੋ ਕਿਰਪਾਨਾਂ ਪਹਿਨਣਾ ਇਹ ਪ੍ਰਤੱਖ ਕਰਨਾ ਸੀ ਕਿ ਸਿੱਖ ਲਹਿਰ ਮੀਰੀ ਅਥਵਾ ਰਾਜਸੀ ਸ਼ਕਤੀ ਦੀ ਪ੍ਰਾਪਤੀ ਨੂੰ ਪੀਰੀ ਅਥਵਾ ਰਹੱਸਵਾਦੀ ਜੀਵਨ ਦੇ ਪ੍ਰਤੀ ਪ੍ਰਤਿਕੂਲ ਨਹੀਂ ਮੰਨਦੀ। ਸਿੱਖਾਂ ਦੀ ਸੈਨਿਕ ਖੇਤਰ ਵਿਚ ਅਗਵਾਈ ਕਰਨ ਦੇ ਇਰਾਦੇ ਨੇ ਹੀ ਉਨ੍ਹਾਂ ਤੋਂ ਮੀਰੀ ਦੀ ਵਰਤੋਂ ਕਰਵਾਈ ਸੀ। ਪੀਰੀ ਦੀ ਤਲਵਾਰ ਧਾਰਨ ਕਰਨ ਦਾ ਮੰਤਵ ਸਿੱਖਾਂ ਨੂੰ ਰਹੱਸਵਾਦੀ ਜੀਵਨ ਦੀ ਅਗਵਾਈ ਦੇਣ ਲਈ ਕਿਰਪਾਨ ਦੀ ਵਰਤੋਂ ਅਵੱਸ਼ ਹੋ ਗਈ ਹੈ, ਦੀ ਸੂਚਨਾ ਦੇਣਾ ਸੀ। ਸਿੱਖਾਂ ਦੀਆਂ ਰਹੱਸਵਾਦੀ ਲੋੜਾਂ ਦੀ ਪੂਰੀ ਨੂੰ ਵਾਸਤਵ ਵਿਚ ਸਿੱਖ ਗੁਰੂ ਮਜ਼ਬੂਤੀ ਨਾਲ ਸਿਰੇ ਚੜ੍ਹਾ ਰਹੇ ਸਨ। ਰਹੱਸਵਾਦੀ ਜੀਵਨ ਦੀ ਪ੍ਰਫੁੱਲਤਾ ਵਿਚ ਹੀ ਉਹ ਸਥਾਈ ਅਮਨ

ਤੇ ਮਨੁੱਖਤਾ ਦੀਆਂ ਸੰਪੂਰਨ ਸੰਭਾਵਨਾਵਾਂ ਦੇ ਵਿਕਾਸ ਦੀ ਗਰੰਟੀ ਮੰਨਦੇ ਸਨ। ਰਹੱਸਵਾਦੀ ਜੀਵਨ ਵੱਡੀ ਗਿਣਤੀ ਵਿਚ ਸਿੱਖਾਂ ਦੇ ਸਮਝ ਆ ਜਾਣ ਕਾਰਨ ਉਨ੍ਹਾਂ ਵਿਚ ਸਮਾਜਿਕ ਸੁਧਾਰ ਤੇ ਰਾਜਨੀਤਿਕ ਇਨਕਲਾਬ ਦੀ ਕ੍ਰਾਂਤੀ ਉਪਜ ਹੋਈ ਸੀ।[੩੨] ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀਆਂ ਦੋ ਕਿਰਪਾਨਾਂ ਸਿੱਖ ਧਰਮ ਦੇ ਅਨੁਯਾਈਆਂ ਦੇ ਜੀਵਨ ਵਿਚ ਰਹੱਸਵਾਦੀ ਤੇ ਸਮਾਜਿਕ ਪੱਖਾਂ ਦੀ ਸਮਾਨ ਮਹੱਤਤਾ ਰੱਖਦੀਆਂ ਸਨ। ਉਨ੍ਹਾਂ ਦੀ ਮੀਰੀ ਕਿਸੇ ਇਕ-ਪੁਰਖੀ ਰਾਜ ਦਾ ਸੰਕਲਪ ਨਹੀਂ ਸੀ ਸਗੋਂ ਮੁਗ਼ਲਾਂ ਦੀ ਤਾਕਤ ਨੂੰ ਪੰਜਾਬ ਦੇ ਸੁਸਿੱਖਿਅਤ ਲੋਕਾਂ ਵਿਚ ਵੰਡ ਦੇਣ ਦਾ ਸੁਪਨਾ ਸੀ। ਉਨ੍ਹਾਂ ਦੀ ਪੀਰੀ ਲੋਕ-ਰਾਜ ਤੋਂ ਵੀ ਅੱਗੇ ਲੋਕਾਂ ਲਈ ਵਿਸ਼ਵਾਰਥੀ ਜੀਵਨ ਦੀ ਪ੍ਰਾਪਤੀ ਦਾ ਸੰਕਲਪ ਸੀ। ਸਿੱਖ ਲਹਿਰ ਦੇ ਵਿਕਾਸ ਦੀ ਇਹ ਵਿਸ਼ੇਸ਼ਤਾ ਦਾ ਮੰਤਵ ਕੇਵਲ ਇਨਕਲਾਬੀ ਪ੍ਰੋਗਰਾਮ ਨੂੰ ਇਸ ਲਹਿਰ ਦੇ ਮਨੋਰਥਾਂ ਵਿਚ ਸ਼ਾਮਲ ਕਰਨਾ ਹੀ ਨਹੀਂ ਸੀ ਸਗੋਂ ਇਹ ਸਿੱਧ ਕਰਨਾ ਸੀ ਕਿ ਰਹੱਸਵਾਦੀ ਜੀਵਨ ਇਨਕਲਾਬੀ ਜ਼ਹਿਨੀਅਤ ਤੋਂ ਸੰਤੁਸ਼ਟ ਸਮਾਜ ਪੈਦਾ ਕਰਨ ਦੀ ਸਮਰੱਥਾ ਰੱਖਦਾ ਹੈ ਤਾਂ ਜੋ ਇਸ ਦਾ ਵਿਕਾਸ, ਉੱਚੇ ਪੱਧਰਾਂ ਤਕ ਪਹੁੰਚ ਜਾਵੇ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਅਤੇ ਉਨ੍ਹਾਂ ਤੋਂ ਬਾਅਦ ਦੇ ਗੁਰੂ ਜੀ ਵੀ ਸਿੱਖਾਂ ਨੂੰ ਰਹੱਸਵਾਦੀ ਬਨਿਆਦਾਂ ਤੋਂ ਅਵੇਸਲੇ ਹੋਣ ਵਿਰੁੱਧ ਤਾੜਨਾ ਕਰਦੇ ਰਹੇ।[੩੩]

ਸਿੱਖ ਗੁਰੂਆਂ ਦੀ ਕ੍ਰਿਪਾਨ ਧਾਰਨ ਦੀ ਨੀਤੀ ਨਾ ਤਾਂ ਰਹੱਸਵਾਦੀ ਆਦਰਸ਼ਾਂ ਦੀ ਪਕੜ ਢਿੱਲੀ ਪੈਣ ਦੀ ਸੂਚਕ ਸੀ ਤੇ ਨਾ ਨਿਰੋਲ ਧਰਮ ਦੀ ਰੱਖਿਆ ਦਾ ਵਸੀਲਾ। ਉਹ ਫ਼ਕੀਰੀ ਜੀਵਨ ਤੋਂ ਮੂੰਹ ਮੋੜ ਕੇ ਸੰਸਾਰੀ ਕੀਮਤਾਂ ਨੂੰ ਤਰਜੀਹ ਦੇਣ ਵਾਲੇ ਰਾਜਸੀ ਮਨੁੱਖ ਨਹੀਂ ਹੋ ਗਏ ਸਨ ਤੇ ਨਾ ਹੀ ਧਰਮ ਦੇ ਪ੍ਰਚਾਰ ਦੀਆਂ ਰੁਕਾਵਟਾਂ ਦੂਰ ਕਰਨ ਲਈ ਲੜਨ ਵਾਲੇ ਧਾਰਮਿਕ ਯੋਧੇ। ਉਹ ਮਨੁੱਖੀ ਜੀਵਨ ਦੀ ਚਾਲ ਨੂੰ ਕੁਦਰਤੀ ਧੂਹ ਅਨੁਸਾਰ ਅੱਗੇ ਵਧਣ ਦੇ ਵੱਧ ਤੋਂ ਵੱਧ ਅਵਸਰ ਦੇਣ ਦੇ ਇੱਛੁਕ ਸਨ। ਇਹ ਧੂਹ ਰੂਹਾਨੀ ਜੀਵਨ, ਸਮੂਹਿਕ ਚੇਤੰਨਤਾ ਤੇ ਰਾਜਸੀ ਸੁਤੰਤਰਤਾ ਦੀ ਚਾਹ ਆਪਣੇ ਆਪ ਉਪਜਾਉਂਦੀ ਜਾਂਦੀ ਹੈ ਜੇਕਰ ਇਸ ਦੇ ਸੋਮੇ ਹਰਕਤ ਵਿਚ ਲੈ ਆਂਦੇ ਜਾਣ। ਮੀਰੀ-ਪੀਰੀ ਦੀ ਧਾਰਨਾ ਅਨੁਸਾਰ ਗੁਰੂ ਜੀ ਨੇ ਪੰਜਾਬ ਦੇ ਪੂਰਬੀ, ਉੱਤਰੀ ਤੇ ਦੱਖਣੀ-ਪੂਰਬੀ ਇਲਾਕਿਆਂ ਨੂੰ ਇਸ ਲਹਿਰ ਦੇ ਪ੍ਰਭਾਵ ਹੇਠ ਲਿਆਉਣ ਲਈ ਯਤਨ ਕੀਤੇ। ਗੁਰੂ ਜੀ ਨੇ ਮਾਲਵੇ ਦੇ ਸੂਰਬੀਰ ਲੋਕਾਂ ਵਿਚ ਸਿੱਖ ਲਹਿਰ ਦੇ ਆਦਰਸ਼ ਫੈਲਾਉਣ ਵੱਲ ਧਿਆਨ ਦਿੱਤਾ ਤੇ ਉਸ ਤੋਂ ਬਾਅਦ ਪਹਾੜੀ ਪੰਜਾਬ ਨਾਲ ਮਿਲਦੇ ਉੱਤਰੀ ਇਲਾਕਿਆਂ ਨੂੰ ਵੀ ਇਸ ਲੜੀ ਵਿਚ ਪਰੋਤਾ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਮੁਗ਼ਲ ਫੌਜਾਂ ਨਾਲ ਛੋਟੀਆਂ-ਛੋਟੀਆਂ ਲੜਾਈਆਂ ਕਰਕੇ ਪੰਜਾਬ ਦੇ ਲੋਕਾਂ ਵਿਚ ਰਾਜਸੀ ਇਨਕਲਾਬ ਦੇ ਸੁਪਨੇ ਜਗਾਉਣੇ ਸ਼ੁਰੂ ਕਰ ਦਿੱਤੇ।[੩੪]

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਇਸ ਧਾਰਨਾ ਅਨੁਸਾਰ ਕੇਸਰੀ ਬਾਣਾ ਧਾਰਨ ਕੀਤਾ, ਦਸਤਾਰ ਤੇ ਕਲਗੀ ਸਜਾਈ। ਰਾਜਸੀ ਠਾਠ-ਬਾਠ ਨਾਲ ਉਨ੍ਹਾਂ ਗੁਰਗੱਦੀ 'ਤੇ ਬੈਠਣਾ ਸ਼ੁਰੂ ਕੀਤਾ। ਹਰ ਸਮੇਂ ਉਹ ਆਪਣੇ ਨਾਲ ੫੦ ਤੋਂ ੬੦ ਅੰਗ-ਰੱਖਿਅਕ ਰੱਖਣ ਲੱਗੇ। ਜਿੰਨਾਂ ਨਾਲ ਉਨ੍ਹਾਂ ਦੇ ਰਾਜਸੀ ਜੀਵਨ ਵਿਚ ਹੋਰ ਵਾਧਾ ਹੋਇਆ। ਉਨ੍ਹਾਂ ਨੇ ਸੁਤੰਤਰਤਾ ਦੇ ਚਿੰਨ੍ਹ ਕਲਗੀ, ਦਸਤਾਰ, ਬਾਜ਼, ਘੋੜੇ, ਹਥਿਆਰ ਆਦਿ ਵੀ ਰੱਖੇ। ਗੱਦੀਨਸ਼ੀਨੀ ਸਮੇਂ ਸੰਗਤ ਵਿਚ ਐਲਾਨ ਕੀਤਾ "ਸੇਲੀ ਸੰਭਾਲ ਕੇ ਰੱਖ ਦਿੱਤੀ ਅਤੇ ਗੁਜ਼ਰ ਰਹੇ ਸਮੇਂ ਮੁਤਾਬਿਕ ਉਨ੍ਹਾਂ ਦੀ ਸੇਲੀ ਕਿਰਪਾਨ ਦਾ ਗਾਤਰਾ ਹੋਵੇਗੀ ਅਤੇ ਦਸਤਾਰਾ ਸ਼ਾਹੀ ਠਾਠ ਦਾ ਲਖਾਇਕ ਹੋਵੇਗਾ।[੩੫] ਬਾਬਾ ਬੁੱਢਾ ਜੀ ਨੇ ਗੁਰੂ ਜੀ ਦੇ ਹੁਕਮ ਅਨੁਸਾਰ ਦੋ ਕਿਰਪਾਨਾਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਪਹਿਨਾਈਆਂ।ਇਕ ਮੀਰੀ ਦੀ ਇਕ ਪੀਰੀ ਦੀ। ਇਸ ਘਟਨਾ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸ਼ਰਧਾਲੂ ਮੀਆਂ ਅਬਦੁੱਲਾ ਅਤੇ ਨੱਥਾ ਮੱਲ ਜਿਨ੍ਹਾਂ ਨੂੰ ਢਾਡੀ ਕਲਾ ਦੇ ਮੋਢੀ ਹੋਣ ਦਾ ਸੁਭਾਗ ਪ੍ਰਾਪਤ ਹੈ, ਨੇ ਇਸ ਤਰ੍ਹਾਂ ਵਰਣਿਤ ਕੀਤਾ ਹੈ:

*ਦੋ ਤਲਵਾਰੀਂ ਬੱਧੀਆਂ,*
*ਇਕ ਮੀਰੀ ਦੀ ਇਕ ਪੀਰਿ ਦੀ।*
*ਇਕ ਅਜ਼ਮਤ ਦੀ, ਇਕ ਰਾਜ ਦੀ,*
*ਇਕ ਰਾਖੀ ਕਰੇ ਵਜ਼ੀਰ ਦੀ।*[੩੬]

ਸਿੱਖ ਗੁਰੂ ਸਾਹਿਬਾਨ ਨੇ ਭਾਰਤੀ ਤਵਾਰੀਖ਼ ਵਿਚ ਪਹਿਲੀ ਵਾਰ ਤਲਵਾਰ ਦੀ ਮਾਰੂ ਸ਼ਕਤੀ ਨੂੰ ਉਸਾਰੀ ਸ਼ਕਤੀ ਵਿਚ ਬਦਲਿਆ। ਸੱਤਾ ਦੇ ਦੋ ਮਾਰੂ ਸਿਧਾਂਤਾਂ ਨੂੰ ਕਿਰਪਾਨ ਨਾਲ ਸਿੱਧਾ ਕਰਨ ਨੂੰ ਧਰਮ ਕਰਾਰ ਦਿੱਤਾ ਗਿਆ। ਮੀਰੀ-ਪੀਰੀ ਦਾ ਸਿਧਾਂਤ ਜੋ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਹੀ ਦ੍ਰਿਸ਼ਟੀਗੋਚਰ ਹੋ ਚੁੱਕਾ ਸੀ। ਰਾਗ ਆਸਾ ਵਿਚ ਗੁਰੂ ਸਾਹਿਬ ਜੀ ਦੀ ਸਿੰਘ ਸਿਰਜਣਾ ਸਾਫ ਰੂਪ ਵਿਚ ਦਿਖਾਈ ਦਿੰਦੀ ਹੈ। ਦੋ ਕਿਰਪਾਨਾਂ ਦਾ ਇਹ ਸੰਕਲਪ ਹਲਤਮੁਖੀ ਪ੍ਰਭਤਾ ਅਤੇ ਪਲਤਮੁਖੀ ਪ੍ਰਭਤਾ ਵੱਖੋ-ਵੱਖਰੀਆਂ ਵੀ ਸਨ ਅਤੇ ਅੰਤਰ ਸੰਬੰਧਿਤ ਵੀ। ਸ੍ਰੀ ਦਰਬਾਰ ਸਾਹਿਬ ਜੀ ਦੀ ਰੂਹਾਨੀ ਸ਼ਕਤੀ ਦਾ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਸੰਸਾਰਕ ਸ਼ਕਤੀ ਦਾ ਪ੍ਰਤੀਕ ਹੈ।[੩੭] ਇਸੇ ਧਾਰਨਾ ਅਨੁਸਾਰ ਹੀ ਸ੍ਰੀ ਅਕਾਲ ਤਖ਼ਤ ਸਾਹਿਬ ਅਰਥਾਤ ਈਸ਼ਵਰ ਦੀ ਗੱਦੀ ਦਾ ਨੀਂਹ-ਪੱਥਰ ਰੱਖਿਆ। ਜਿਸ ਨੂੰ ਅਕਾਲ ਬੁੰਗਾ ਵੀ ਕਿਹਾ ਜਾਂਦਾ ਹੈ। ਇਸ ਦੇ ਅੰਦਰ ੧੨ ਫੁੱਟ ਉੱਚੇ ਥੜ੍ਹੇ ਦਾ ਨਿਰਮਾਣ ਕੀਤਾ ਗਿਆ। ਇਸ ਦੇ ਸੰਪੂਰਨ ਹੋਣ ਤੋਂ ਬਾਅਦ ਗੁਰੂ ਜੀ ਇਸ ਥਾਂ 'ਤੇ ਬੈਠ ਕੇ ਸੈਨਿਕ ਤੇ ਰਾਜਨੀਤਿਕ ਖੇਤਰ ਵਿਚ ਸਿੱਖਾਂ ਦੀ ਰਹਿਨੁਮਾਈ ਕਰਨ ਲੱਗੇ। ਇਸ ਥਾਂ 'ਤੇ ਸਿੱਖ ਸੈਨਿਕਾਂ ਨੂੰ ਸੈਨਿਕ ਸਿੱਖਿਆ, ਧਰਮ ਦੀ ਰੱਖਿਆ ਲਈ

ਵੈਰੀਆਂ ਨਾਲ ਯੁੱਧ ਕਰਨ ਦੇ ਢੰਗ ਅਤੇ ਸ਼ਸਤਰ ਆਦਿ ਵੰਡੇ ਜਾਂਦੇ ਸਨ। ਸ੍ਰੀ ਅਕਾਲ ਤਖ਼ਤ ਸਾਹਿਬ ਦੇ ਨੇੜੇ ਹੀ ਗੁਰੂ ਸਾਹਿਬ ਦੀ ਦੇਖ-ਰੇਖ ਵਿਚ ਸਿੱਖਾਂ ਵਿਚ ਕਸਰਤ ਅਤੇ ਕੁਸ਼ਤੀਆਂ ਹੁੰਦੀਆਂ ਸਨ ਤਾਂ ਜੋ ਅਧਿਆਤਮਿਕਤਾ ਦੇ ਨਾਲ-ਨਾਲ ਉਹ ਸਰੀਰਕ ਤੌਰ 'ਤੇ ਵੀ ਰਿਸ਼ਟ-ਪੁਸ਼ਟ ਹੋਣ।[੩੮] ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਜਿਸ ਥਾਂ 'ਤੇ ਸੱਜ ਕੇ ਮੀਰੀ-ਪੀਰੀ ਦੀਆਂ ਦੋਵੇਂ ਕਿਰਪਾਨਾਂ ਪਹਿਨੀਆਂ ਸਨ, ਉਸ ਥਾਂ 'ਤੇ ਸੁਨਹਿਰੀ ਬੰਗਲਾ ਬਣਿਆ ਹੋਇਆ ਹੈ ਜਿਸ ਦੇ ਅੰਦਰ ਗੁਰੂ ਸਾਹਿਬਾਨ, ਸਾਹਿਬਜ਼ਾਦਿਆਂ, ਸ਼ਹੀਦਾਂ ਤੇ ਸੂਰਬੀਰ ਸਿੰਘਾਂ ਦੇ ਇਤਿਹਾਸਕ ਸ਼ਸਤਰ ਸੰਗਤਾਂ ਦੇ ਦਰਸ਼ਨਾਂ ਹਿਤ ਸਜਾਏ ਜਾਂਦੇ ਹਨ। ਇਨ੍ਹਾਂ ਸ਼ਸਤਰਾਂ ਦੇ ਇਕ-ਇਕ ਕਰ ਕੇ ਨਾਮ ਦੇ ਨਾਲ-ਨਾਲ ਉਨ੍ਹਾਂ ਦੇ ਇਤਿਹਾਸ ਦੱਸ ਕੇ ਸ਼ਾਮ ਨੂੰ 'ਸੋਦਰੁ ਰਹਿਰਾਸਿ' ਦੇ ਪਾਠ ਦੀ ਅਰਦਾਸ ਪਿੱਛੋਂ ਸੰਗਤਾਂ ਨੂੰ ਖੁੱਲ੍ਹੇ ਦਰਸ਼ਨ ਕਰਵਾਏ ਜਾਣ ਉਪਰੰਤ ਹਾਲ ਦੀ ਕੋਠਾ ਸਾਹਿਬ ਵਿਚਲੀ ਕੰਧ ਵਿਚ ਬਣੀ ਲੱਕੜ ਦੀ ਸੁੰਦਰ ਅਲਮਾਰੀ ਵਿਚ ਰੱਖ ਦਿੱਤੇ ਜਾਂਦੇ ਹਨ। ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਰੱਖੇ ਹੋਏ ਪ੍ਰਮੁੱਖ ਸ਼ਸਤਰ ਦੋ ਧਾਰਾ ਖੰਡਾ, ਤੇਗਾ ਅਤੇ ਕਟਾਰ ਹਨ। ਗੁਰੂ ਸਾਹਿਬ ਨੇ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਬੈਠਦੇ ਹੀ ਸਿੱਖ ਸੰਗਤਾਂ ਨੂੰ ਹੁਕਮਨਾਮਾ ਜਾਰੀ ਕੀਤਾ, ਜੋ ਕਿ ਸਿੱਖ ਗੁਰੀਲਾ ਯੁੱਧ-ਪ੍ਰਣਾਲੀ ਦੀ ਸ਼ੁਰੂਆਤ ਸੀ। ਪਹਿਲਾ ਹੁਕਮਨਾਮਾ ਜੋ ਸਿੱਖਾਂ ਦੇ ਨਾਂ ਗੁਰੂ ਸਾਹਿਬ ਨੇ ਜਾਰੀ ਕੀਤਾ, 'ਗੁਰੂ ਪੰਥ ਪ੍ਰਕਾਸ਼' ਅਨੁਸਾਰ, "ਗੁਰੂ ਅਰਜਨ ਸਾਹਿਬ ਸੱਚਖੰਡ ਚਲੇ ਗਏ ਅਤੇ ਛੇਵੇਂ ਗੁਰੂ ਨੂੰ ਤਖ਼ਤ 'ਤੇ ਬਿਠਾਇਆ ਗਿਆ ਹੈ। ਜੋ ਵੀ ਉਨ੍ਹਾਂ ਨੂੰ ਇਸ ਤਖ਼ਤ 'ਤੇ ਮਿਲਣ ਆਵੇ, ਕੇਵਲ ਚੰਗੇ ਘੋੜੇ ਅਤੇ ਚੰਗੇ ਹਥਿਆਰ ਭੇਟਾ ਲੈ ਕੇ ਆਵੇ।"[੩੯] ਮੀਰੀ-ਪੀਰੀ ਦੀ ਧਾਰਨਾ ਦੇ ਵਿਕਾਸ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਨਿਰਮਾਣ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਇਕ ਅਤਿ ਮਹੱਤਵਪੂਰਨ ਤੇ ਮਹਾਨ ਕਾਰਜ ਸੀ। ਸ੍ਰੀ ਅਕਾਲ ਤਖ਼ਤ ਸਾਹਿਬ ਸਦਾ ਲਈ ਸਿੱਖਾਂ ਦੀ ਇਕ ਮਹੱਤਵਪੂਰਨ ਸੰਸਥਾ ਬਣ ਗਿਆ। ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਹੋਏ ਫੈਸਲਿਆਂ ਦੀ ਪਾਲਣਾ ਕਰਨਾ ਸਿੱਖ ਆਪਣਾ ਧਾਰਮਿਕ ਕਰਤੱਵ ਸਮਝਣ ਲੱਗੇ। ਡਾ. ਤ੍ਰਿਲੋਚਨ ਸਿੰਘ ਅਨੁਸਾਰ, "ਸ੍ਰੀ ਅਕਾਲ ਤਖ਼ਤ ਸਾਹਿਬ ਦਾ ਨਿਰਮਾਣ ਮੁਗ਼ਲ ਬਾਦਸ਼ਾਹਾਂ ਦੀ ਸ਼ਕਤੀ ਨੂੰ ਇਕ ਵੰਗਾਰ ਸੀ ਤੇ ਇਹ ਹਰ ਤਰ੍ਹਾਂ ਦੇ ਡਰ ਅਤੇ ਤਾਨਾਸ਼ਾਹੀ ਸ਼ਾਸਨ ਤੋਂ ਸੁਤੰਤਰਤਾ ਅਤੇ ਸਵਰਾਜ ਦੀ ਸਥਾਪਨਾ ਦੇ ਐਲਾਨ ਦੇ ਤੁਲ ਸੀ।[੪੦] ਸਿੱਖਾਂ ਦੇ ਇਸ ਧਾਰਮਿਕ ਕੇਂਦਰ ਸਥਾਨ ਲਈ ਹੁਣ ਸਭ ਤੋਂ ਵੱਡੀ ਲੋੜ ਸੀ, ਇਸ ਦੀ ਰੱਖਿਆ ਕਰਨਾ। ਇਸ ਗੱਲ ਨੂੰ ਅਨੁਭਵ ਕਰਦੇ ਹੋਏ ਗੁਰੂ ਜੀ ਨੇ ਗੁਰਦੁਆਰਾ ਲੋਹਗੜ੍ਹ ਸਾਹਿਬ ਦਾ ਨਿਰਮਾਣ ਕਰਵਾ ਕੇ ਉੱਥੇ ਕਾਫੀ ਮਾਤਰਾ ਵਿਚ ਸੈਨਿਕਾਂ ਅਤੇ ਹਥਿਆਰਾਂ ਦਾ ਪ੍ਰਬੰਧ ਕੀਤਾ। ਰਾਮਦਾਸਪੁਰ ਭਾਵ ਸ੍ਰੀ ਅੰਮ੍ਰਿਤਸਰ ਸ਼ਹਿਰ ਦੇ ਚਾਰੋਂ ਪਾਸੇ ਚਾਰਦੀਵਾਰੀ ਦਾ

ਨਿਰਮਾਣ ਕਰਵਾਇਆ ਤਾਂ ਜੋ ਇਸ ਸ਼ਹਿਰ ਦੀ ਹਮਲਾਵਰਾਂ ਤੋਂ ਰੱਖਿਆ ਕੀਤੀ ਜਾ ਸਕੇ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਉਪਰੋਕਤ ਕਾਰਜਾਂ ਦੇ ਫਲਸਰੂਪ ਨਿਰਾਸ਼ ਸਿੱਖਾਂ ਨੂੰ ਇਕ ਨਵਾਂ ਜੀਵਨ ਮਿਲਿਆ।[੪੧]

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਇਸ ਧਾਰਨਾ ਅਨੁਸਾਰ ਸਮਾਜਿਕ ਖੇਤਰ ਵਿਚ ਮਰਦ ਦੇ ਬਰਾਬਰ ਦਾ ਅਧਿਕਾਰ ਔਰਤ ਨੂੰ ਪ੍ਰਦਾਨ ਕੀਤਾ। ਗੁਰੂ ਜੀ ਦੀਆਂ ਬਚਪਨ ਤੋਂ ਹੀ ਗਤੀਵਿਧੀਆਂ ਸਿਰਜਣਾਤਮਕ ਤੇ ਕ੍ਰਾਂਤੀਕਾਰੀ ਸਨ। ਰਾਜਸੀ ਚਿੰਨ੍ਹ ਧਾਰਨ ਕਰਨ ਤੋਂ ਬਾਅਦ ਸਿੱਖਾਂ ਨੂੰ ਸੈਨਿਕਾਂ ਦੇ ਰੂਪ ਵਿਚ ਉਨ੍ਹਾਂ ਨੇ ਸੰਗਠਿਤ ਕਰਨਾ ਸ਼ੁਰੂ ਕੀਤਾ। 'ਦਬਿਸਤਾਨ-ਏ-ਮਜ਼ਾਹਿਬ' ਦੇ ਲੇਖਕ ਅਨੁਸਾਰ ਗੁਰੂ ਸਾਹਿਬ ਦੀ ਸੈਨਾ ਵਿਚ ੮੦੦ ਘੋੜੇ, ੩੦੦ ਘੋੜਸਵਾਰ ਤੇ ੬੦ ਬੰਦੂਕਚੀ ਸਨ। ਇਸ ਤੋਂ ਇਲਾਵਾ ਕੁਝ ਇਤਿਹਾਸਕਾਰਾਂ ਦਾ ਵਿਚਾਰ ਹੈ ੫੦੦ ਸਵੈ-ਸੇਵਕਾਂ ਦੀ ਸੈਨਾ, ਜਿਸ ਦਾ ਕੰਮ ਗੁਰੂ ਸਾਹਿਬ ਦੀ ਦੇਖ-ਰੇਖ ਕਰਨਾ ਸੀ, ਉਹ ਉਪਰੋਕਤ ਤੋਂ ਵੱਖਰੀ ਸੀ।[੪੨] ਸੈਨਿਕ ਭਰਤੀ ਦੌਰਾਨ ਗੁਰੂ ਜੀ ਨੇ ਮੁਸਲਮਾਨ ਪਠਾਣਾਂ ਦੀ ਭਰਤੀ ਵੀ ਕੀਤੀ ਜਿਸ ਦਾ ਸੈਨਾ ਨਾਇਕ ਪੈਂਦਾ ਖਾਨ ਨਾਮੀ ਪਠਾਣ ਨੂੰ ਲਗਾਇਆ ਗਿਆ। ਇਸ ਗੱਲ ਤੋਂ ਸਪੱਸ਼ਟ ਜਾਣਕਾਰੀ ਪ੍ਰਾਪਤੀ ਹੁੰਦੀ ਹੈ ਕਿ ਗੁਰੂ ਜੀ ਦੀ ਮੁਸਲਮਾਨਾਂ ਪ੍ਰਤੀ ਕੋਈ ਦੁਸ਼ਮਣੀ ਦੀ ਭਾਵਨਾ ਨਹੀਂ ਸੀ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਪਹਿਲੇ ਸਿੱਖ ਗੁਰੂ ਸਨ ਜਿਨ੍ਹਾਂ ਨੇ ਆਪਣੀ ਇਸ ਨੀਤੀ ਅਨੁਸਾਰ ਆਪਣੇ ਦੈਨਿਕ ਜੀਵਨ ਵਿਚ ਤਬਦੀਲੀ ਕੀਤੀ। ਪ੍ਰਭਾਤ ਵੇਲੇ ਇਸ਼ਨਾਨ ਕਰਨ ਤੋਂ ਬਾਅਦ ਉਹ ਉਤਸ਼ਾਹੀ ਢੰਗ ਨਾਲ ਸ਼ਸਤਰ ਧਾਰਨ ਕਰਨ ਉਪਰੰਤ ਲੰਗਰ ਵਿਚ ਚਲੇ ਜਾਂਦੇ, ਪੰਗਤ ਵਿਚ ਬੈਠ ਕੇ ਲੰਗਰ ਛਕਣ ਤੋਂ ਬਾਅਦ ਆਪਣੇ ਸੇਵਕਾਂ ਸਮੇਤ ਜੰਗਲਾਂ ਨੂੰ ਸ਼ਿਕਾਰ ਕਰਨ ਲਈ ਚਲੇ ਜਾਂਦੇ। ਗੁਰੂ ਜੀ ਦੀ ਨਵੀਂ ਨੀਤੀ ਦੀਆਂ ਮੁੱਖ ਵਿਸ਼ੇਸ਼ਤਾਵਾਂ ਸਿੱਖਾਂ ਵਿਚ ਸੈਨਿਕ ਕਲਾ ਪੈਦਾ ਕਰਨਾ ਤਾਂ ਜੋ ਉਹ ਅਨਿਆਂ ਅਤੇ ਅੱਤਿਆਚਾਰ ਦੇ ਵਿਰੁੱਧ ਲੜ ਸਕਣ ਅਤੇ ਸਿੱਖਾਂ ਦੇ ਨਿਤਨੇਮ ਜੀਵਨ ਵਿਚ ਪਰਿਵਰਤਨ ਕਰਨਾ। ਗੁਰੂ ਜੀ ਦੁਆਰਾ ਹੁਣ ਨਿਤਨੇਮ ਦੇ ਪਰਿਵਰਤਨ ਕਰਨ ਕਰ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਸਿੰਘਾਂ ਨੂੰ ਉਤਸ਼ਾਹਪੂਰਵਕ ਜੀਵਨ ਜੀਊਣ ਦੀ ਪ੍ਰੇਰਨਾ ਦੇਣ ਲਈ ਢਾਡੀ ਵਾਰਾਂ ਗਾਉਣ ਦੇ ਨਾਲ-ਨਾਲ ਨਗਾਰਾ ਵੀ ਵਜਾਇਆ ਜਾਣ ਲੱਗ ਪਿਆ। ਨਵੀਂ ਨੀਤੀ ਦੇ ਵਰਣਿਤ ਕਾਰਨਾਂ ਕਰ ਕੇ ਅਤੇ ਗੁਰੂ ਜੀ ਦੀ ਵਧ ਰਹੀ ਸ਼ਕਤੀ ਨੂੰ ਦੇਖ ਕੇ ਬਾਦਸ਼ਾਹ ਜਹਾਂਗੀਰ ਨੇ ਉਨ੍ਹਾਂ ਨੂੰ ਗਵਾਲੀਅਰ ਦੇ ਕਿਲ੍ਹੇ ਵਿਚ ਕੈਦ ਕਰ ਦਿੱਤਾ। ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ "ਕਈ ਪਤਵੰਤੇ ਮੁਸਲਮਾਨਾਂ ਦੇ ਕਹਿਣ ਤੇ ਬਾਦਸ਼ਾਹ ਜਹਾਂਗੀਰ ਨੇ ਗੁਰੂ ਜੀ ਨੂੰ ਰਿਹਾਅ ਕਰ ਦਿੱਤਾ, ਉਨ੍ਹਾਂ ਦੇ ਨਾਲ ੫੨ ਹੋਰ ਰਾਜਸੀ ਕੈਦੀਆਂ ਨੂੰ ਵੀ ਰਿਹਾਅ ਕੀਤਾ ਗਿਆ। ਜਿਸ ਕਰ ਕੇ ਗੁਰੂ ਜੀ ਨੂੰ 'ਬੰਦੀ ਛੋੜ' ਵੀ ਕਿਹਾ ਜਾਂਦਾ ਹੈ।[੪੩]

ਜਹਾਂਗੀਰ ਦੀ ਮੌਤ ਤੋਂ ਬਾਅਦ ੧੬੨੮ ਈ. ਵਿਚ ਉਸ ਦਾ ਪੁੱਤਰ ਸਹਾਬ-ਊ-ਦੀਨ ਮੁਹੰਮਦ ਸ਼ਾਹਜਹਾਂ ਰਾਜਗੱਦੀ 'ਤੇ ਬੈਠਿਆ। ਜਹਾਂਗੀਰ ਦੇ ਸਮੇਂ ਭਾਵੇਂ ਗੁਰੂ ਜੀ ਨੂੰ ਗਵਾਲੀਅਰ ਦੇ ਕਿਲ੍ਹੇ ਵਿਚ ਕੈਦ ਕਰ ਲਿਆ ਗਿਆ ਪ੍ਰੰਤੂ ਕੁਝ ਸਮੇਂ ਬਾਅਦ ਉਨ੍ਹਾਂ ਨੂੰ ਰਿਹਾਅ ਕਰਨ ਉਪਰੰਤ ਮੁਸਲਮਾਨਾਂ 'ਤੇ ਸਿੱਖਾਂ ਦੇ ਆਪਸੀ ਮਿੱਤਰਤਾਪੂਰਨ ਸੰਬੰਧ ਸਥਾਪਿਤ ਰਹੇ। ਸ਼ਾਹਜਹਾਨ ਦੇ ਰਾਜਗੱਦੀ 'ਤੇ ਬੈਠਣ ਦੇ ਨਾਲ ਇਨ੍ਹਾਂ ਸੰਬੰਧਾਂ ਵਿਚ ਤਬਦੀਲੀ ਆਉਣ ਲੱਗੀ। ਜਿਸ ਕਰ ਕੇ ਮੁਗ਼ਲਾਂ ਤੇ ਸਿੱਖਾਂ ਵਿਚਕਾਰ ਚਾਰ ਯੁੱਧ ਹੋਏ। ਪਹਿਲਾ ਯੁੱਧ ੧੬੩੪ ਈ. ਵਿਚ ਅੰਮ੍ਰਿਤਸਰ ਵਿਖੇ ਮੁਗ਼ਲ ਸੈਨਾਪਤੀ ਮੁਖਲਿਸ ਖਾਨ ਨਾਲ ਹੋਇਆ ਜਿਸ ਦਾ ਕਾਰਨ ਸ਼ਿਕਾਰ ਕਰਦੇ ਸਮੇਂ ਸੁੰਦਰ ਬਾਜ਼ ਦੀ ਪ੍ਰਾਪਤੀ ਸਬੰਧੀ ਝਗੜਾ ਸੀ। ਸਯੱਦ ਮੁਹੰਮਦ ਲਤੀਫ ਅਨੁਸਾਰ "ਇਹ ਮੁਸਲਮਾਨਾਂ ਅਤੇ ਸਿੱਖਾਂ ਵਿਚਕਾਰ ਪਹਿਲੀ ਲੜਾਈ ਸੀ।"[੪੪] ਦੂਸਰਾ ਯੁੱਧ ਹਰਿਗੋਬਿੰਦਪੁਰ ਦੇ ਸਥਾਨ 'ਤੇ ਅਬਦੁੱਲਾ ਖਾਨ ਨਾਲ ਹੋਇਆ। ਤੀਸਰਾ ਯੁੱਧ ਗੁਲਬਾਗ ਅਤੇ ਦਿਲਬਾਗ ਨਾਮੀ ਨਾਲ ਦੋ ਘੋੜਿਆਂ ਕਾਰਨ ਬਠਿੰਡਾ ਜ਼ਿਲ੍ਹੇ ਦੇ ਪਿੰਡ ਮਹਿਰਾਜ ਦੇ ਸਥਾਨ 'ਤੇ ਮੁਗ਼ਲ ਸੈਨਾਪਤੀ ਕਮਰਬੇਗ ਸੈਨਾਨੀ ਨਾਲ ਹੋਇਆ। ਚੌਥਾ ਅਤੇ ਅੰਤਿਮ ਯੁੱਧ ਪੈਂਦੇ ਖਾਨ ਜੋ ਮੁੱਢਲੇ ਸਮੇਂ ਗੁਰੂ ਜੀ ਦੀ ਫੌਜ ਵਿਚ ਜਰਨੈਲ ਸੀ ਦੇ ਬਾਜ ਉਠਾਉਣ ਕਰਕੇ ਕਰਤਾਰਪੁਰ ਦੇ ਸਥਾਨ 'ਤੇ ੨੬ ਅਪ੍ਰੈਲ ੧੬੩੫ ਈ.ਨੂੰ ਹੋਇਆ।[੪੫]

ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ "ਇਸ ਯੁੱਧ ਤੋਂ ਬਾਅਦ ਗੁਰੂ ਜੀ ਕੀਰਤਪੁਰ ਜਾ ਬਿਰਾਜੇ ਅਤੇ ਧਰਮ ਪ੍ਰਚਾਰ ਦਾ ਕੰਮ ਜਾਰੀ ਰੱਖਿਆ। ਉਨ੍ਹਾਂ ਨੇ ਦੂਰ-ਦੂਰ ਜਾ ਕੇ ਸਿੱਖ ਧਰਮ ਦਾ ਪ੍ਰਚਾਰ ਕੀਤਾ, ਕਸ਼ਮੀਰ, ਪੀਲੀਭੀਤ ਅਤੇ ਮਾਲਵੇ ਵਿਚ ਸਿਧਵਾਂ ਕਲਾਂ ਆਦਿ ਥਾਵਾਂ 'ਤੇ ਯਾਤਰਾਵਾਂ ਕਰ ਕੇ ਲੱਖਾਂ ਪ੍ਰਾਣੀਆਂ ਨੂੰ ਮੁਕਤੀ ਦਾ ਰਾਹ ਦਰਸਾਇਆ ਅਤੇ ਉਦਾਸੀ ਪ੍ਰਚਾਰਕਾਂ ਨੂੰ ਦੇਸ਼-ਦੇਸ਼ਾਂਤਰਾਂ ਵਿਚ ਭੇਜ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਝੰਡੇ ਨੂੰ ਝੁਲਾਇਆ।"[੪੬]

ਹਰ ਇਕ ਇਨਕਲਾਬ ਦੇ ਦੋ ਪਹਿਲੂ ਹੁੰਦੇ ਹਨ, ਪਹਿਲਾ ਢਾਹੂ ਅਤੇ ਦੂਸਰਾ ਉਸਾਰੂ। ਇਨਕਲਾਬ ਤੋਂ ਭਾਵ ਪੁਰਾਣੇ ਨਿਜ਼ਾਮ ਦੇ ਉਲਟ ਕੰਮ ਕਰਨਾ। ਪੁਰਾਣੇ ਨੂੰ ਢਾਹੇ ਬਗੈਰ ਨਵੇਂ ਸਮਾਜ ਦੀ ਉਸਾਰੀ ਨਹੀਂ ਹੋ ਸਕਦੀ। ਮੱਧਕਾਲੀਨ ਸਮੇਂ ਹਿੰਦੂ ਪ੍ਰਣਾਲੀ ਵਿਚ ਜਾਤ-ਪਾਤ ਦਾ ਮਸਲਾ ਗੰਭੀਰ ਰੂਪ ਧਾਰਨ ਕਰ ਚੁੱਕਾ ਸੀ। ਹਿੰਦੂ ਸਮਾਜ ਦੇ ਅੰਦਰ ਰਹਿ ਕੇ ਇਸ ਨੂੰ ਸੁਧਾਰਿਆ ਨਹੀਂ ਜਾ ਸਕਦਾ ਸੀ। ਇਸ ਗੱਲ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਦੂਸਰੇ ਗੁਰੂ ਸਾਹਿਬਾਨ ਨੇ ਅਨੁਭਵ ਕਰ ਲਿਆ ਸੀ। ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਜਿਸ ਨੇ ਵੀ ਹਿੰਦੂ ਪ੍ਰਣਾਲੀ ਅੰਦਰ ਰਹਿ ਕੇ ਇਸ ਅੰਦਰ ਸੁਧਾਰ ਕਰਨ ਦੇ ਯਤਨ ਕੀਤੇ ਉਹ ਆਪ ਇਸ ਦੇ ਅੰਦਰ ਹੀ ਰਹਿ ਗਿਆ।[੪੭] ਕਿਉਂਕਿ ਜ਼ਾਤ-ਪਾਤ ਪ੍ਰਣਾਲੀ ਦਾ ਛੋਟੇ ਤੋਂ ਛੋਟਾ

ਪੁਰਜਾ ਅਤੇ ਇਸ ਪ੍ਰਣਾਲੀ ਦੀ ਮਸ਼ੀਨਰੀ ਦੀ ਹਰ ਇਕ ਚਾਲ ਸਮਾਜਿਕ ਨਾ ਬਰਾਬਰੀ ਅਤੇ ਦਰਜਾ ਬਦੱਰਜੀ ਨਾਲ ਪ੍ਰੋਤੇ ਹੋਏ ਸਨ। ਜ਼ਾਤ-ਪਾਤ ਲਹਿਰਾਂ ਤਾਂ ਕਾਇਮ ਰਹਿ ਸਕਦੀਆਂ ਹਨ ਜੇਕਰ ਉਹ ਇਸ ਪ੍ਰਣਾਲੀ ਤੋਂ ਬਾਹਰ ਰਹਿਣ। ਉਸਾਰੀ ਪੱਖੋਂ ਵੀ ਸਿੱਖ ਪੰਥ ਦੀ ਉਸਾਰੀ ਵੱਖਰੇ ਸਾਂਚੇ ਵਿਚ ਘੜੀਆਂ ਇੱਟਾਂ ਨਾਲ ਕੀਤੀ ਗਈ। ਭਾਈ ਗੁਰਦਾਸ ਜੀ ਨੇ ਆਪਣੀ ਗਿਆਰ੍ਹਵੀਂ ਵਾਰ ਵਿਚ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਸਮੇਂ ਤੋਂ ਲੈ ਕੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਮੇਂ ਤਕ ਦੀਆਂ ਕਈ ਸੰਗਤਾਂ ਦੀ ਅਜਿਹੀ ਬਣਤਰ ਦਾ ਹਵਾਲਾ ਦਿੱਤਾ ਹੈ।[੪੮] ਸਮਾਜਿਕ ਤੇ ਸਿਆਸੀ ਇਨਕਲਾਬਾਂ ਨੂੰ ਇਕ ਹੱਦ ਤੋਂ ਵੱਧ ਨਹੀਂ ਨਿਖੇੜਿਆ ਜਾਣਾ ਚਾਹੀਦਾ ਕਿਉਂਕਿ ਸਮਾਜਿਕ ਇਨਕਲਾਬਾਂ ਦੇ ਆਪਣੇ ਅੰਦਰ ਹੀ ਸਿਆਸੀ ਇਨਕਲਾਬ ਦੇ ਬੀਜ ਹੁੰਦੇ ਹਨ।[੪੯] ਦਰਅਸਲ ਦੋਵਾਂ ਕਿਸਮਾਂ ਦੇ ਇਨਕਲਾਬਾਂ ਦਾ ਕਿਰਦਾਰ ਰਲਵਾਂ-ਮਿਲਵਾਂ ਹੁੰਦਾ ਹੈ। ਸਿਆਸੀ ਇਨਕਲਾਬ ਤੋਂ ਬਿਨਾਂ ਦੇਰ ਤਕ ਰਹਿਣ ਵਾਲਾ ਪਾਇਦਾਰ ਸਮਾਜਿਕ ਇਨਕਲਾਬ ਸੰਭਵ ਹੀ ਨਹੀਂ ਹੋ ਸਕਦਾ।[੫੦] ਇਥੇ ਅਸੀਂ ਉਨ੍ਹਾਂ ਤਬਦੀਲੀਆਂ ਦਾ ਜਾਇਜ਼ਾ ਲਵਾਂਗੇ ਜੋ ਸਿੱਖ ਇਨਕਲਾਬ ਨੇ ਸਿੱਖ ਸਮਾਜ ਦੇ ਵੱਖ-ਵੱਖ ਵਰਗਾਂ ਦੇ ਜੀਵਨ ਵਿਚ ਲਿਆਂਦੀਆਂ।

ਮੀਰੀ-ਪੀਰੀ ਦੀ ਧਾਰਨਾ ਅਨੁਸਾਰ ਜਦੋਂ ਗੁਰੂ ਜੀ ਨੇ ਆਪਣੇ ਪੂਰਬ ਅਧਿਕਾਰੀਆਂ ਤੋਂ ਵੱਖਰਾ ਜੀਵਨ ਬਤੀਤ ਕਰਨਾ ਸ਼ੁਰੂ ਕੀਤਾ ਤਾਂ ਸ਼ਰਧਾਲੂ ਸਿੱਖਾਂ ਨੂੰ ਅਚੰਭਾ ਹੋਇਆ। ਸ਼ਰਧਾਲੂ ਸਿੱਖਾਂ ਵਿਚ ਗੁਰੂ ਸਾਹਿਬ ਜੀ ਦੇ ਜੀਵਨ-ਉਦੇਸ਼ਾਂ ਬਾਰੇ ਕਈ ਤਰ੍ਹਾਂ ਦੀਆਂ ਗਲਤਫਹਿਮੀਆਂ ਪੈਦਾ ਹੋਣ ਲੱਗੀਆਂ। ਕੁਝ ਇਤਿਹਾਸਕਾਰਾਂ ਅਨੁਸਾਰ ਭਾਈ ਗੁਰਦਾਸ ਜੀ, ਬਾਬਾ ਬੁੱਢਾ ਜੀ ਅਤੇ ਗੁਰੂ ਜੀ ਦੀ ਮਾਤਾ—ਮਾਤਾ ਗੰਗਾ ਜੀ ਨੂੰ ਵੀ ਮੁੱਢਲੇ ਸਮੇਂ ਗੁਰੂ ਜੀ ਦੀ ਇਸ ਨੀਤੀ ਦੀ ਸਮਝ ਨਾ ਆਈ। ਭਾਈ ਗੁਰਦਾਸ ਜੀ ਨੇ ਆਪਣੀ ੨੬ਵੀਂ ਵਾਰ ਦੀ ਇਕ ਪਉੜੀ ਵਿਚ ਸਿੱਖਾਂ ਦੇ ਭਰਮਾਂ ਦਾ ਵਰਣਨ ਇਸ ਪ੍ਰਕਾਰ ਕੀਤਾ ਹੈ, 'ਪਹਿਲੇ ਗੁਰੂ ਮੰਦਰ ਵਿਚ ਬੈਠਿਆ ਕਰਦੇ ਸਨ, ਵਰਤਮਾਨ ਗੁਰੂ ਇਕ ਸਥਾਨ 'ਤੇ ਨਹੀਂ ਰਹਿੰਦਾ; ਇਸ ਤੋਂ ਪਹਿਲਾਂ ਬਾਦਸ਼ਾਹ ਪਹਿਲੇ ਗੁਰੂਆਂ ਦੇ ਦਰਸ਼ਨ ਕਰਨ ਆਉਂਦੇ ਸਨ, ਪਰੰਤੂ ਇਸ ਗੁਰੂ ਨੂੰ ਸਮਰਾਟ ਨੇ ਕਿਲ੍ਹੇ ਵਿਚ ਬੰਦੀ ਬਣਾ ਦਿੱਤਾ ਹੈ। ਪਹਿਲੇ ਗੁਰੂ ਜੀ ਗੁਰਗੱਦੀ 'ਤੇ ਬੈਠ ਕੇ ਸਿੱਖਾਂ ਦੀ ਰਹਿਨੁਮਾਈ ਕਰਦੇ ਸਨ, ਪਰੰਤੂ ਇਹ ਗੁਰੂ ਕੁੱਤੇ ਰੱਖਦਾ ਹੈ ਅਤੇ ਸ਼ਿਕਾਰ ਖੇਡਦਾ ਹੈ।"[੫੧] ਕੁਝ ਸ਼ਰਧਾਲੂ ਸਿੱਖ ਬਾਬਾ ਬੁੱਢਾ ਜੀ ਨੂੰ ਲੈ ਕੇ ਗੁਰੂ ਜੀ ਨੂੰ ਮਿਲੇ। ਗੁਰੂ ਸਾਹਿਬ ਜੀ ਨੇ ਉਨ੍ਹਾਂ ਨੂੰ ਵਿਸ਼ਵਾਸ ਦਿਵਾਇਆ ਕਿ ਉਹ ਇਹ ਸਭ ਕੁਝ ਮੌਜੂਦਾ ਸਮੇਂ ਦੀ ਹਾਲਤ ਅਨੁਸਾਰ ਸਿੱਖਾਂ ਦੇ ਭਲੇ ਲਈ ਹੀ ਕਰ ਰਹੇ ਹਨ। ਕੁਝ ਸਮੇਂ ਬਾਅਦ ਸਿੱਖਾਂ ਨੂੰ ਇਸ ਧਾਰਨਾ ਬਾਰੇ ਸਭ ਭੁਲੇਖੇ ਦੂਰ ਹੋ ਗਏ, ਉਨ੍ਹਾਂ ਨੇ ਉਤਸ਼ਾਹ ਪੂਰਵਕ ਢੰਗ ਨਾਲ ਗੁਰੂ ਜੀ ਦਾ ਸਾਥ ਦੇਣਾ ਸ਼ੁਰੂ ਕੀਤਾ।

'ਮੀਰੀ-ਪੀਰੀ' ਸ਼ਬਦ ਮੂਲ ਰੂਪ ਵਿਚ ਅਰਬੀ ਭਾਸ਼ਾ ਦੇ ਹਨ। ਉਪਰੋਕਤ ਵਰਣਨ ਅਨੁਸਾਰ ਇਨ੍ਹਾਂ ਦਾ ਭਾਵ ਅਰਥ ਵੀ ਅਰਬੀ ਮੂਲ ਦਾ ਹੀ ਹੈ। ਸਿੱਖ ਧਰਮ ਵਿਚ ਇਨ੍ਹਾਂ ਸ਼ਬਦਾਂ ਨੂੰ ਅਪਣਾਏ ਜਾਣ ਦਾ ਜੋ ਮਤਲਬ ਹੈ ਉਸ ਮੁਤਾਬਕ ਇਹ ਸ਼ਬਦ ਪੰਜਾਬੀ ਬੋਲੀ ਦਾ ਇਕ ਅਟੁੱਟ ਅੰਗ ਬਣ ਗਏ।[੫੨] ਗੁਰਬਾਣੀ ਵਿਚ ਜਿੱਥੇ-ਜਿੱਥੇ ਵੀ 'ਮੀਰ' ਸ਼ਬਦ ਦੀ ਵਰਤੋਂ ਹੋਈ ਹੈ ਉਹ ਰਾਜਨੀਤਿਕ ਸਰਦਾਰੀ ਨੂੰ ਦਰਸਾਉਣ ਲਈ ਹੀ ਹੈ। ਉਦਾਹਰਣ ਵਜੋਂ:

*ਕੋਟੀ ਹੂ ਪੀਰ ਵਰਜਿ ਰਹਾਏ ਜਾ ਮੀਰੁ ਸੁਣਿਆ ਧਾਇਆ॥* *(ਪੰਨਾ ੪੧੭)*

ਇਸੇ ਤਰ੍ਹਾਂ ਸ਼ਬਦ 'ਪੀਰ' ਵੀ ਗੁਰਬਾਣੀ ਵਿਚ ਜਿੱਥੇ-ਜਿੱਥੇ ਵਰਤਿਆ ਗਿਆ ਉਸ ਦਾ ਭਾਵ ਧਾਰਮਿਕ ਸਰਬਉੱਚਤਾ ਜਾਂ ਧਾਰਮਿਕ ਤੌਰ 'ਤੇ ਸੁਤੰਤਰ ਹੋਂਦ ਦਰਸਾਉਣ ਦਾ ਹੀ ਹੈ।

*ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥*
*ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥* *(ਪੰਨਾ ੧੪੧)*

ਗੁਰੂ ਸਾਹਿਬ ਦੁਆਰਾ ਧਾਰਨ ਕੀਤੀ ਇਹ ਨੀਤੀ ਸਮੇਂ ਦੇ ਅਨੁਕੂਲ ਸੀ ਕਿਉਂਕਿ ਸਿੱਖ ਗੁਰੂ ਸਾਹਿਬਾਨ ਨੇ ਨਾ ਸਿਰਫ ਆਪਣੇ ਆਪ ਨੂੰ ਰਾਜਨੀਤਿਕ ਮਾਮਲਿਆਂ ਤੋਂ ਨਿਰਲੇਪ ਰੱਖਿਆ ਸਗੋਂ ਆਪਣੇ ਸਮਕਾਲੀ ਬਾਦਸ਼ਾਹਾਂ ਨੂੰ ਪੂਰੀ-ਪੂਰੀ ਮਾਨਤਾ ਵੀ ਦਿੱਤੀ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਤਕ ਮੁਗ਼ਲਾਂ ਤੇ ਸਿੱਖਾਂ ਵਿਚਕਾਰ ਮਿੱਤਰਤਾ ਪੂਰਨ ਸੰਬੰਧ ਰਹੇ। ਗੁਰੂ ਸਾਹਿਬਾਨ ਦੇ ਵਿਚਰਨ ਦੇ ਢੰਗ-ਤਰੀਕਿਆਂ ਤੋਂ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਥਾਪਨਾ ਆਦਿ ਤੋਂ ਇਹ ਵਿਚਾਰਧਾਰਾ ਜ਼ਰੂਰ ਪ੍ਰਗਟ ਹੁੰਦੀ ਹੈ ਕਿ ਗੁਰੂ ਸਾਹਿਬਾਨ ਆਪਣੇ ਸਮਾਜ ਦੀ ਸੁਤੰਤਰਤਾ ਨੂੰ ਬਰਕਰਾਰ ਰੱਖ ਕੇ ਹੀ ਮੁਗ਼ਲ ਬਾਦਸ਼ਾਹਾਂ ਨਾਲ ਵਿਚਰਦੇ ਸਨ। ਇਸ ਨੂੰ ਅਸੀਂ ਆਧੁਨਿਕ ਬੋਲੀ ਵਿਚ ਆਤਮ-ਨਿਰਣੈ ਦੇ ਅਧਿਕਾਰਾਂ ਦੀ ਸੁਰੱਖਿਅਤਾ ਜਾਂ ਸਿੱਖ ਸਮਾਜ ਦੀ ਅੰਦਰੂਨੀ ਖੁਦਮੁਖਤਿਆਰੀ ਦਾ ਸੰਕਲਪ ਕਹਿ ਸਕਦੇ ਹਾਂ। ਡਾਕਟਰ ਇੰਦੂ ਭੂਸ਼ਣ ਬੈਨਰਜੀ ਅਨੁਸਾਰ ਬਾਹਰਲੀਆਂ ਤੇ ਅੰਦਰੂਨੀ ਦੋਵੇਂ ਹੀ ਪ੍ਰਕਾਰ ਦੀਆਂ ਪਰਸਥਿਤੀਆਂ ਬਦਲ ਰਹੀਆਂ ਹਨ ਅਤੇ ਗੁਰੂ ਸਾਹਿਬ ਦੀ ਨੀਤੀ ਵਿਚ ਨਵੀਆਂ ਹਾਲਤਾਂ ਅਨੁਸਾਰ ਪਰਿਵਰਤਨ ਜ਼ਰੂਰੀ ਸੀ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਅਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਕੈਦ ਨੇ ਨਿਸ਼ਚਿਤ ਰੂਪ ਵਿਚ ਇਹ ਸਪੱਸ਼ਟ ਕਰ ਦਿੱਤਾ ਸੀ ਕਿ ਔਖੇ ਦਿਨ ਆਉਣ ਵਾਲੇ ਹਨ ਅਤੇ ਇਹ ਹੁਣ ਸ਼ਾਂਤਮਈ ਸੰਗਠਨ ਦੀ ਪ੍ਰਾਚੀਨ ਨੀਤੀ ਕਾਫੀ ਨਹੀਂ ਸੀ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਹ ਭਵਿੱਖਬਾਣੀ ਕੀਤੀ ਸੀ ਅਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਵੀ ਇਹ ਸਪੱਸ਼ਟ ਰੂਪ ਵਿਚ ਤਾੜ ਲਿਆ ਸੀ ਕਿ ਸ਼ਸਤਰ ਧਾਰਨ ਕੀਤੇ ਬਿਨਾਂ ਸਿੱਖ ਸੰਪਰਦਾ ਅਤੇ ਉਸ ਦੇ ਸੰਗਠਨ ਦੀ ਰੱਖਿਆ ਕਰਨੀ ਅਸੰਭਵ ਹੈ। ਜਿਸ ਢੰਗ

ਨਾਲ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਇਸ ਉਦੇਸ਼ ਨੂੰ ਪੂਰਾ ਕਰਨ ਦਾ ਯਤਨ ਕੀਤਾ, ਇਸ ਤੋਂ ਉਨ੍ਹਾਂ ਦੀ ਸਿਆਣਪ ਅਤੇ ਰਾਜਨੀਤਿਕ ਦੂਰਦਰਿਸ਼ਟਤਾ ਦਾ ਕਾਫੀ ਸਬੂਤ ਮਿਲਦਾ ਹੈ। ਕਿਹਾ ਜਾਂਦਾ ਹੈ ਕਿ ਗੁਰੂ ਜੀ ਦੀ ਇਸ ਧਾਰਨਾ ਦਾ ਭਾਵ ਰਾਜਸੀ ਖੇਤਰ ਵਿਚ ਸੱਤਾ ਗ੍ਰਹਿਣ ਕਰਨਾ ਸੀ। ਵਾਸਤਵ ਵਿਚ ਗੁਰੂ ਜੀ ਇਹ ਧਾਰਨਾ ਅਪਣਾਉਣ ਉਪਰੰਤ ਆਪਣੇ ਧਾਰਮਿਕ ਕਰਤੱਵਾਂ ਦੀ ਪਾਲਣਾ ਨਿਯਮ ਅਨੁਸਾਰ ਕਰਦੇ ਰਹੇ। ਜੋ ਉਨ੍ਹਾਂ ਦੇ ਮੁਗ਼ਲਾਂ ਨਾਲ ਯੁੱਧ ਹੋਏ, ਉਨ੍ਹਾਂ ਦੀਆਂ ਸੈਨਿਕ ਕਾਰਵਾਈਆਂ ਦਾ ਮੰਤਵ ਧਰਮ ਦੀ ਰੱਖਿਆ ਕਰਨਾ ਸੀ।

ਧਰਮਵੀਰ ਗੁਰੂ ਜੀ ਦੇ ਪੰਜ ਪੁੱਤਰ ਬਾਬਾ ਗੁਰਦਿੱਤਾ ਜੀ, ਸੂਰਜਮੱਲ ਜੀ, ਅਣੀ ਰਾਇ ਜੀ, ਅਟੱਲ ਰਾਏ ਜੀ ਅਤੇ ਸ੍ਰੀ ਤੇਗ ਬਹਾਦਰ ਜੀ ਜੋ ਕਿ ਨੌਵੇਂ ਗੁਰੂ ਬਣੇ ਅਤੇ ਇਕ ਪੁੱਤਰੀ ਬੀਬੀ ਵੀਰੋ ਜੀ ਉਤਪੰਨ ਹੋਏ। ਆਪਣੇ ਪੋਤਰੇ ਹਰਿਰਾਏ ਸਾਹਿਬ ਜੀ ਨੂੰ ਗੁਰਗੱਦੀ ਉੱਪਰ ਨਿਯੁਕਤ ਕਰ ਕੇ ੩ ਮਾਰਚ ੧੬੬੪ ਈ. ਨੂੰ ਜੋਤੀ ਜੋਤਿ ਸਮਾਏ। ਦਰਿਆ ਸਤਲੁਜ ਦੇ ਕੰਢੇ ਉਨ੍ਹਾਂ ਦਾ ਸਸਕਾਰ ਕੀਤਾ ਗਿਆ। ਜਿਥੇ ਉਨ੍ਹਾਂ ਦੀ ਯਾਦ ਨੂੰ ਸਮਰਪਿਤ ਗੁਰਦੁਆਰਾ ਪਤਾਲਪੁਰੀ ਸਾਹਿਬ ਹੈ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਤੋਂ ਪਹਿਲਾਂ ਸਿੱਖ ਗੁਰੂਆਂ ਦੇ ਇਤਿਹਾਸ ਦੇ ਅਧਿਐਨ ਤੋਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਗੁਰੂ ਜੀ ਦੁਆਰਾ ਧਾਰਨ ਕੀਤੀ ਮੀਰੀ- ਪੀਰੀ ਦੀ ਇਸ ਧਾਰਨਾ ਦੇ ਬੀਜ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ ਵਿਚ ਸਪੱਸ਼ਟ ਰੂਪ ਵਿਚ ਵਿਦਮਾਨ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ ਵਿਚ ਅਤਿਆਚਾਰੀ ਹਾਕਮਾਂ ਦਾ ਜ਼ੋਰਦਾਰ ਸ਼ਬਦਾਂ ਵਿਚ ਖੰਡਨ ਕੀਤਾ ਅਤੇ ਲੋਕਾਂ ਨੂੰ ਆਤਮ-ਸਨਮਾਨ, ਆਤਮ-ਵਿਸ਼ਵਾਸ, ਬੀਰਤਾ, ਨਿਡਰਤਾ, ਸੱਚਾਈ ਆਦਿ ਨੂੰ ਅਪਣਾਉਣ ਲਈ ਉਪਦੇਸ਼ ਦਿੱਤਾ। ਸਿੱਖ ਧਰਮ ਸ੍ਰੀ ਗੁਰੂ ਅਰਜਨ ਦੇਵ ਜੀ ਤਕ ਪੂਰਨ ਰੂਪ ਵਿਚ ਅਧਿਆਤਮਕ ਹੋ ਚੁੱਕਾ ਸੀ। ਬਾਬਾ ਬੁੱਢਾ ਜੀ ਨੇ ਬਾਲ ਹਰਿਗੋਬਿੰਦ ਜੀ ਨੂੰ ਸੈਨਿਕ ਸਿੱਖਿਆ ਦਿੱਤੀ, ਇਸ ਤਰ੍ਹਾਂ ਇਸ ਨੀਤੀ ਦਾ ਅਰੰਭ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਹੀ ਹੋ ਗਿਆ। ਉਨ੍ਹਾਂ ਦੇ ਅੰਤਮ ਹੁਕਮ ਅਨੁਸਾਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸ਼ਸਤਰ ਧਾਰਨ ਕੀਤੇ। ਡਾਕਟਰ ਹਰੀ ਰਾਮ ਗੁਪਤਾ ਅਨੁਸਾਰ, "ਗੁਰੂ ਹਰਿਗੋਬਿੰਦ ਸਾਹਿਬ ਜੀ, ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਜਗਾਈ ਜੋਤ ਨੂੰ ਹੀ ਅਗਾਂਹ ਲੈ ਗਏ। ਪਰੰਤੂ ਉਨ੍ਹਾਂ ਨੇ ਇਸ ਵਿਚ ਕਿਰਪਾਨ ਦੀ ਚਮਕ ਸ਼ਾਮਿਲ ਕਰ ਦਿੱਤੀ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਇਸ ਨੀਤੀ ਉੱਪਰ ਚਲਦੇ ਹੋਏ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ੧੬੯੯ ਈ. ਵਿਚ ਖਾਲਸੇ ਦੀ ਸਥਾਪਨਾ ਕੀਤੀ। ਸਿੱਖਾਂ ਨੇ ਅਸਾਧਾਰਨ ਬੀਰਤਾ, ਦਲੇਰੀ, ਧਰਮ, ਪ੍ਰੇਮ ਅਤੇ ਆਤਮ-ਬਲੀਦਾਨ ਦੀਆਂ ਭਾਵਨਾਵਾਂ ਦਾ ਪ੍ਰਗਟਾਵਾ ਕਰਦੇ ਹੋਏ ਲੰਮੇ ਸਮੇਂ ਤਕ ਵੈਰੀਆਂ ਦਾ ਟਾਕਰਾ ਕੀਤਾ।

ਕੁਝ ਇਤਿਹਾਸਕਾਰਾਂ ਦੇ ਮਤ ਅਨੁਸਾਰ ਗੁਰੂ ਸਾਹਿਬ ਨੇ ਉਪਰੋਕਤ ਰਾਜਨੀਤੀ ਦੇ ਲੋਭ ਅਤੇ ਅਸਤਰ-ਸ਼ਸਤਰਾਂ ਦੀ ਚਮਕ-ਦਮਕ ਤੋਂ ਅਕਰਸ਼ਿਤ ਹੋ ਕੇ ਸਾਰੇ ਕਾਰਜ ਕੀਤੇ ਅਤੇ ਉਨ੍ਹਾਂ ਦੀ ਇਸ ਧਾਰਨਾ ਦਾ ਮੰਤਵ ਸੁਤੰਤਰ ਸ਼ਾਸਨ ਸਥਾਪਤ ਕਰਨਾ ਸੀ ਪ੍ਰੰਤੂ ਇਹ ਵਿਚਾਰ ਨਿਰਮੂਲ ਹਨ। ਡਾ. ਇੰਦੂ ਭੂਸ਼ਣ ਬੈਨਰਜੀ ਅਨੁਸਾਰ, "ਅਜਿਹਾ ਮਾਲੂਮ ਹੁੰਦਾ ਹੈ ਕਿ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਬਹੁਤ ਜ਼ਿਆਦਾ ਗ਼ਲਤ ਸਮਝਿਆ ਗਿਆ ਹੈ।" ਇਸ ਸਬੰਧ ਵਿਚ ਇਹ ਗੱਲ ਨਹੀਂ ਭੁੱਲਣੀ ਚਾਹੀਦੀ ਕਿ ਗੁਰੂ ਸਾਹਿਬ ਦੀਆਂ ਸੈਨਿਕ ਕਾਰਵਾਈਆਂ ਆਮ ਤੌਰ 'ਤੇ ਰੱਖਿਆਤਮਿਕ ਉਦੇਸ਼ ਨਾਲ ਹੀ ਕੀਤੀਆਂ ਗਈਆਂ ਅਤੇ ਉਨ੍ਹਾਂ ਦੇ ਲੱਗਭਗ ਸਾਰੇ ਯੁੱਧਾਂ ਬਾਰੇ ਕਿਹਾ ਜਾ ਸਕਦਾ ਹੈ ਕਿ ਹਮਲੇ ਉਨ੍ਹਾਂ ਨੇ ਨਹੀਂ ਕੀਤੇ, ਸਗੋਂ ਉਨ੍ਹਾਂ ਉੱਪਰ ਹਮਲੇ ਕੀਤੇ ਗਏ। ਵਾਸਤਵ ਵਿਚ ਇਸ ਧਾਰਨਾ ਨੇ ਸਿੱਖਾਂ ਨੂੰ ਸੰਤ-ਸਿਪਾਹੀਆਂ ਵਿਚ ਬਦਲ ਦਿੱਤਾ, ਭਾਵੇਂ ਸਤਵੇਂ, ਅਠਵੇਂ ਅਤੇ ਨੌਵੇਂ ਗੁਰੂ ਸਾਹਿਬਾਨ ਨੇ ਪੂਰਨ ਰੂਪ ਵਿਚ ਸ਼ਾਂਤੀ ਪੂਰਵਕ ਨੀਤੀ ਅਪਣਾਈ, ਪ੍ਰੰਤੂ ਫਿਰ ਵੀ ਉਹ ਆਪਣੇ ਪੂਰਵ ਅਧਿਕਾਰੀਆਂ ਦੀ ਨੀਤੀ ਉੱਪਰ ਹੀ ਚਲਦੇ ਰਹੇ। ਵਿਸ਼ੇਸ਼ ਕਰਕੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਸਿੱਖ ਧਰਮ ਦੇ ਵਿਕਾਸ ਵਿਚ ਮਹੱਤਵਪੂਰਨ ਯੋਗਦਾਨ ਪਾਇਆ। ਆਪਣੀ ਸ਼ਹੀਦੀ ਤੋਂ ਪਹਿਲਾਂ ਉਨ੍ਹਾਂ ਨੇ ਸਿੱਖਾਂ ਨੂੰ ਇਹ ਉਪਦੇਸ਼ ਦਿੱਤਾ ਕਿ 'ਨਾ ਕਿਸੇ ਤੋਂ ਡਰੋ ਤੇ ਨਾ ਕਿਸੇ ਨੂੰ ਡਰਾਉ'; ਉਨ੍ਹਾਂ ਵਿਚ ਹਿੰਮਤ, ਦਲੇਰੀ ਤੇ ਬਹਾਦਰੀ ਦੀਆਂ ਭਾਵਨਾਵਾਂ ਵੀ ਪੈਦਾ ਕਰਨ ਦੇ ਯਤਨ ਕੀਤੇ।

ਉਪਰੋਕਤ ਵਿਚਾਰਾਂ ਤੋਂ ਅਸੀਂ ਇਹ ਸਿੱਟਾ ਕੱਢ ਸਕਦੇ ਹਾਂ ਕਿ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਮੇਂ ਤੋਂ ਹੀ ਸਿੱਖ ਲਹਿਰ ਵਿਚ ਜੋ ਤਬਦੀਲੀ ਆਈ, ਉਹ ਨਿਰੋਲ ਰਾਜਸੀ ਸ਼ਕਤੀ ਦਾ ਫਲ ਨਹੀਂ ਸੀ। ਉਹ ਮਨੁੱਖੀ ਅਜ਼ਾਦੀ ਦੇ ਸੰਗਰਾਮ ਦਾ ਇਕ ਪੈਂਤੜਾ ਸੀ ਜਿਸ ਦਾ ਮੁੱਢ ਪਹਿਲੇ ਗੁਰੂ ਸਾਹਿਬਾਨ ਬੰਨ੍ਹ ਚੁੱਕੇ ਸਨ ਤੇ ਸਮੂਹਿਕ ਰਹੱਸਵਾਦੀ ਜੀਵਨ ਦੇ ਵਿਕਾਸ ਦੀ ਇਕ ਕੜੀ ਸੀ। ਇਸ ਨੀਤੀ ਨਾਲ ਭਾਵੇਂ ਸਿੱਖਾਂ ਵਿਚ ਸੈਨਿਕਵਾਦ ਦੀਆਂ ਰੁਚੀਆਂ ਦਾ ਵਿਕਾਸ ਹੋਇਆ। ਇਹ ਸੈਨਿਕਵਾਦ ਕਿਸੇ ਚੰਗੇ ਸਮਾਜ ਦੀ ਸਿਰਜਣਾ ਲਈ ਸੀ ਨਾ ਕਿ ਕਿਸੇ ਸੁਆਰਥ ਦੀ ਪੂਰਤੀ ਲਈ। ਇਸ ਧਾਰਨਾ ਨੇ ਸਿੱਖ ਕੌਮ ਨੂੰ ਆਤਮ-ਰੱਖਿਅਕ ਦੇ ਰੂਪ ਵਿਚ ਬਦਲ ਦਿੱਤਾ। ਜੋ ਸਿਧਾਂਤਾਂ 'ਤੇ ਆਧਾਰਿਤ ਸੀ। ਉਨ੍ਹਾਂ ਨੇ ਆਪਣੇ ਹਥਿਆਰਾਂ ਨਾਲ ਆਪਣੀ ਰਾਖੀ ਕਰਨ ਦੇ ਨਾਲ-ਨਾਲ ਦੱਬੇ-ਕੁਚਲੇ, ਬੇਸਹਾਰਾ ਲੋਕਾਂ ਦੀ ਮਦਦ ਕੀਤੀ। ਡਾ. ਹਰੀ ਰਾਮ ਗੁਪਤਾ ਅਨੁਸਾਰ, "ਉਨ੍ਹਾਂ ਨੇ ਆਪਣੇ ਆਪ ਨੂੰ ਇਕ ਸੰਤ, ਖਿਡਾਰੀ ਤੇ ਸੈਨਿਕ ਸਿੱਧ ਕੀਤਾ ਅਤੇ ਪੰਜਾਬ ਉੱਤੇ ਮੁਸਲਮਾਨਾਂ ਦੀ ਜਿੱਤ ਤੋਂ ਲੈ ਕੇ ਛੇ ਸੌ ਵਰ੍ਹਿਆਂ ਵਿਚ ਉਹ ਪੰਜਾਬ ਦੇ ਲੋਕਾਂ ਦੇ ਪਹਿਲੇ ਰਾਸ਼ਟਰੀ ਸੈਨਾ ਨਾਇਕ ਹੋਏ।"

## ਟਿੱਪਣੀਆਂ ਤੇ ਹਵਾਲੇ:


1. *McLeod, W.H., Guru Nanak and Sikh Religion, Oxford, 1968, p. 6.*
2. *Banerjee, A.C., Guru Nanak and His Times, Patiala, 1974, p. 15.*
3. *Ibid., p. 17.*
4. *Narang, Gokal Chand, Transformation of Sikhism, Delhi, 1960, p. 31.*
5. *Banerjee, Indubhushan, Evolution of the Khalsa, Calcutta, 1963, vol. II, p. 112.*
6. *Fauja Singh, Guru Amar Das, Delhi, 1979, p. 185.*
7. *Banerjee, Indubhushan, op. cit., p. 183.*
8. *Macauliffe, Max Arthur, Sikh Religion : Its Gurus, Sacred Writings and Authors, Oxford, 1909, Vol. II, pp. 150-51.*
9. *Latif, Syad Mohammad, History of the Punjab, New Delhi, 1964, p. 252.*
10. *Ibid., p. 253.*
11. *Khushwant Singh, A History of the Sikhs, Delhi, 1977, Vol. I, p. 61-62.*
12. *Latif, Syad Mohammad, op. cit., p. 259.*
13. *ਕਾਨ੍ਹ ਸਿੰਘ ਭਾਈ, ਗੁਰਸ਼ਬਦ ਰਤਨਾਕਰ ਮਹਾਨ ਕੋਸ਼, ਪਟਿਆਲਾ, ੧੯੩੧, ਪੰਨਾ ੨੬੫.*
14. *ਉਹੀ।*
15. *Teja Singh, Ganda Singh, A Short History of the Sikhs, Patiala, 1985, p. 39.*
16. *Harbans Singh, Encyclopeadia of Sikhism, Patiala, 1998, Vol. II, p. 89.*
17. *Jagjit Singh, Perspectives on the Sikh Tradition, Chandigarh, 1986, p. 99.*
18. *Hutton, J.S., Caste In India, Oxford. 1963, p. 133.*
19. *Trilochan Singh, Guru Tegh Bahadur, Delhi, 1967, p. 17.*
20. *Salim-ud-Din Mohammad, Jahangir, Tuzuk-l-Jahangiri, Eng. Trans. By A Rogers and Beveridge, New Delhi, p. 209.*
21. *Sarkar, Jadu Nath, History of Aurangzeb, Calcutta, 1930, Vol. III, p. 308.*
22. *Jahangir, op. cit., p. 210.*
23. *Mohsin Fani, Dabistan-l-Mazahib, Eng. Trans. By D. Shea and A Troyer, London, 1843, p. 203.*

24. *Macauliffe, op. cit., p. 159.*
25. *Ganda Singh, Guru Arjan's Martyrdom, Patiala, 1969, pp. 25-26.*
26. *Macauliffe, op. cit., Vol. III, p. 100.*
27. ਮਨੀ ਸਿੰਘ ਭਾਈ, ਸਿੱਖਾਂ ਦੀ ਭਗਤ ਮਾਲਾ, ਅੰਮ੍ਰਿਤਸਰ, ੧੯੫੫,ਪੰਨਾ ੮੭.
28. ਉਹੀ, ਪੰਨਾ ੧੪੯.
29. *Loehlin, C.H., The Sikhs and Their Scriptures, Lucknow, 1958, pp. 32-33.*
30. ਸਰਨਾ, ਜਸਵੀਰ ਸਿੰਘ, ਤੇਗਜ਼ਨ ਗੁਰੂ ਹਰਿਗੋਬਿੰਦ ਸਾਹਿਬ, ਬਾਰਾਮੂਲਾ, ੨੦੦੧, ਪੰਨਾ ੧੬.
31. ਛਿੱਬਰ, ਕੇਸਰ ਸਿੰਘ, ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ, ਚੰਡੀਗੜ੍ਹ, ੧੯੭੨ ਪੰਨਾ ੧੮੭.
32. ਰਾਮ ਸਿੰਘ, ਪੰਜਾਬੀ ਦੁਨੀਆਂ, ਪਟਿਆਲਾ, ਅਗਸਤ-ਸਤੰਬਰ ੨੦੦੦, ਪੰਨਾ ੭੭.
33. ਉਹੀ, ਪੰਨਾ ੭੮.
34. ਉਹੀ, ਪੰਨਾ ੭੯.
35. ਭਗਤ ਸਿੰਘ, ਗੁਰਬਿਲਾਸ ਪਾਤਸ਼ਾਹੀ ਛੇਵੀਂ, ਅੰਮ੍ਰਿਤਸਰ, ੧੯੬੪, ਪੰਨਾ ੧੫੦.
36. ਉਹੀ, ਪੰਨਾ ੧੫੩.
37. *Banerjee, A.C., Guru Nanak to Guru Gobind Singh, Allahabad, 1978, p. 141.*
38. *Ibid., p. 142.*
39. *Trilochan Singh, op. cit., p. 3.*
40. *Ibid., p. 4.*
41. *Mohsin Fani, op. cit., p. 207.*
42. *Ibid., p. 207.*
43. ਕਾਨ੍ਹ ਸਿੰਘ ਭਾਈ, ਉਹੀ, ਪੰਨਾ ੨੬੬.
44. *Latif, Syad Mohammad, op. cit., p. 253.*
45. *Ibid.*
46. ਕਾਨ੍ਹ ਸਿੰਘ ਭਾਈ, ਉਹੀ, ਪੰਨਾ ੨੬੬.
47. *Max Weber, The Religions of India, London, 1960, pp. 18-19.*
48. ਗੁਰਦਾਸ, ਭਾਈ, ਵਾਰਾਂ ਗਿਆਨ ਰਤਨਾਵਲੀ, ਅੰਮ੍ਰਿਤਸਰ, ੧੯੭੭, ਪੰਨਾ ੨੮੧.
49. *Max Weber, op. cit., p. 20.*
50. *Ibid.*
51. ਗੁਰਦਾਸ, ਭਾਈ, ਉਪਰੋਕਤ, ਪੰਨਾ ੨੮੩.
52. *Ibbetson, Denzil, Punjab Castes, Lahore, 1908, p. 47.*


■

# ਇਤਿਹਾਸ ਨੇ ਜਦੋਂ ਮੋੜ ਕੱਟਿਆ

*-ਸ. ਜਸਵੰਤ ਸਿੰਘ ਅਜੀਤ**

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਜਿਸ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੁਰਗੱਦੀ ਦੀ ਜ਼ਿੰਮੇਵਾਰੀ ਸੰਭਾਲੀ ਉਸ ਸਮੇਂ ਆਪ ਜੀ ਦੀ ਦੁਨਿਆਵੀ ਉਮਰ ਕੇਵਲ ੧੧ ਵਰ੍ਹਿਆਂ ਦੀ ਸੀ। ਇਤਨੀ ਛੋਟੀ ਜਿਹੀ ਉਮਰ ਵਿਚ ਹੀ ਆਪ ਜੀ ਦੇ ਸਾਹਮਣੇ ਬਹੁਤ ਵੱਡੀਆਂ ਚੁਨੌਤੀਆਂ ਸਨ। ਇਕ ਪਾਸੇ ਪਰਵਾਰ ਵਿੱਚੋਂ ਆਪ ਦਾ ਵਿਰੋਧ ਕੀਤਾ ਜਾ ਰਿਹਾ ਸੀ, ਦੂਜੇ ਪਾਸੇ ਜਾਬਰ ਹਕੂਮਤ ਸੀ, ਜਿਸ ਨੇ ਆਪ ਜੀ ਦੇ ਗੁਰੂ-ਪਿਤਾ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਅਸਹਿ ਤੇ ਅਕਹਿ ਤਸੀਹੇ ਦੇ ਕੇ ਸ਼ਹੀਦ ਕਰ ਦਿੱਤਾ, ਤਾਂ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਜ਼ਾਦੀ ਏਕਤਾ, ਸਮਾਨਤਾ ਅਤੇ ਮਾਨਵੀ ਕਦਰਾਂ-ਕੀਮਤਾਂ ਦੀ ਜੋ ਜੋਤ ਜਗਾਈ ਹੈ, ਉਹ ਬੁਝ ਜਾਏ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਬਾਲ ਉਮਰੇ ਹੀ ਇਨ੍ਹਾਂ ਚੁਨੌਤੀਆਂ ਨੂੰ ਨਾ ਕੇਵਲ ਸਵੀਕਾਰ ਕੀਤਾ, ਸਗੋਂ ਕਦਮ-ਕਦਮ 'ਤੇ ਉਨ੍ਹਾਂ ਨੂੰ ਵੰਗਾਰਿਆ ਵੀ।

ਜਹਾਂਗੀਰ ਬਾਦਸ਼ਾਹ ਦੇ ਹੁਕਮ ਨਾਲ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਹੋਈ ਸ਼ਹਾਦਤ ਨੇ ਗੁਰੂ-ਘਰ ਦੇ ਸ਼ਰਧਾਲੂਆਂ, ਨਿਆਂ ਅਤੇ ਇਨਸਾਫ ਦੇ ਪੁਜਾਰੀਆਂ ਦੇ ਦਿਲਾਂ ਵਿਚ ਗੁੱਸੇ ਤੇ ਜੋਸ਼ ਦਾ ਭਾਂਬੜ ਬਾਲ ਦਿੱਤਾ। ਉਹ ਜੋਸ਼, ਕ੍ਰੋਧ ਤੇ ਗੁੱਸੇ ਵਿਚ ਭਰੇ ਦੰਦੀਆਂ ਕਰੀਚਦੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਪਾਸ ਪੁੱਜਣ ਲੱਗੇ। ਗੁਰੂ ਸਾਹਿਬ ਨੇ ਉਨ੍ਹਾਂ ਨੂੰ ਧਰਵਾਸ ਦਿੱਤਾ ਅਤੇ ਕਿਹਾ ਕਿ ਹੁਣ ਜ਼ੁਲਮ ਆਪਣੀ ਚਰਮ ਸੀਮਾਂ 'ਤੇ ਪੁੱਜ ਗਿਆ ਹੈ, ਜ਼ੁਲਮ ਨੂੰ ਬਰਦਾਸ਼ਤ ਕਰੀ ਜਾਣਾ, ਜ਼ੁਲਮ ਕਰਨ ਵਰਗਾ ਹੀ ਵੱਡਾ ਪਾਪ ਹੈ, ਇਸ ਲਈ ਹੁਣ ਕੋਈ ਕਾਰਨ ਨਹੀਂ ਰਹਿ ਗਿਆ ਕਿ ਜ਼ੁਲਮ ਨੂੰ ਠੱਲ੍ਹ ਨਾ ਪਾਈ ਜਾ ਸਕੇ।

ਇਹ ਸੁਣ ਕੇ ਸ਼ਰਧਾ ਨਾਲ ਭਰਪੂਰ ਸਿੱਖਾਂ ਨੇ ਆਪਣਾ ਤਨ, ਮਨ ਤੇ ਧਨ ਗੁਰੂ ਅਰਪਣ ਕਰਨਾ ਅਰੰਭ ਕਰ ਦਿੱਤਾ। ਸਿੱਖ ਦੇਸ਼ ਦੇ ਕੋਨੇ-ਕੋਨੇ ਤੋਂ ਗੁਰੂ ਸਾਹਿਬ ਦੇ ਚਰਨਾਂ ਵਿਚ ਪੁੱਜ ਆਪਣਾ ਆਪ ਸਮਰਪਣ ਕਰਨ ਲੱਗੇ। ਸ਼ਾਹੀ ਸੂਹੀਆਂ ਨੇ ਇਹ ਖਬਰਾਂ ਜਹਾਂਗੀਰ ਦੇ ਦਰਬਾਰ ਤਕ ਪਹੁੰਚਾਉਣੀਆਂ ਸ਼ੁਰੂ ਕਰ ਦਿੱਤੀਆਂ, ਜਿਸ ਨਾਲ ਹਕੂਮਤ ਦੇ ਪੈਰਾਂ ਹੇਠੋਂ ਜ਼ਮੀਨ ਖਿਸਕਣ ਲੱਗ ਪਈ।

ਜਹਾਂਗੀਰ ਨੇ ਧੋਖੇ ਨਾਲ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਗ੍ਰਿਫਤਾਰ ਕਰਕੇ ਗਵਾਲੀਅਰ ਦੇ ਕਿਲ੍ਹੇ ਵਿਚ ਬੰਦ ਕਰ ਦਿੱਤਾ। ਸਿੱਖ ਸੰਗਤਾਂ ਨੇ ਸੁਣਿਆ ਤਾਂ ਉਨ੍ਹਾਂ ਦਾ ਖ਼ੂਨ ਉਬਾਲੇ ਖਾਣ ਲੱਗ ਪਿਆ। ਸ਼ਰਧਾ ਭਰਪੂਰ ਸੰਗਤਾਂ ਗਵਾਲੀਅਰ ਪੁੱਜਦੀਆਂ, ਗੁਰੂ

** # 64-C, U&V/B, Shalimar Bagh, Delhi-110088*

ਜੀ ਦੇ ਦਰਸ਼ਨ ਨਾ ਹੋਣ ਕਾਰਨ ਦੁਖੀ ਹੁੰਦੀਆਂ ਅਤੇ ਕਿਲ੍ਹੇ ਦੀ ਪਰਕਰਮਾ ਕਰ ਅਤੇ ਬਾਹਰ ਹੀ ਸਿਰ ਨਿਵਾ ਕੇ ਵਾਪਸ ਆ ਜਾਂਦੀਆਂ।

ਗੁਰੂ ਜੀ ਦੀ ਗ੍ਰਿਫਤਾਰੀ ਦੀ ਖ਼ਬਰ ਸਾਰੇ ਦੇਸ਼ ਵਿਚ ਇਕ-ਇਕ ਸਿੱਖ ਪਾਸ ਜਾ ਪੁੱਜੀ, ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਦੇ ਜ਼ਖ਼ਮ ਅਜੇ ਅੱਲੇ ਹੀ ਸਨ ਕਿ ਇਸ ਖ਼ਬਰ ਨੇ ਉਨ੍ਹਾਂ ਅੱਲੇ ਜ਼ਖ਼ਮਾਂ 'ਤੇ ਲੂਣ ਛਿੜਕਣ ਦਾ ਕੰਮ ਕੀਤਾ ਤੇ ਉਹ ਤੜਪ ਉੱਠੇ।

ਸਿੱਖਾਂ ਦੀ ਤੜਪ ਤੇ ਗਵਾਲੀਅਰ ਵੱਲ ਸਿੱਖਾਂ ਦੀਆਂ ਜਾਂਦੀਆਂ-ਆਉਂਦੀਆਂ ਵਹੀਰਾਂ ਦੀ ਖ਼ਬਰ ਜਦ ਜਹਾਂਗੀਰ ਬਾਦਸ਼ਾਹ ਪਾਸ ਪੁੱਜੀ ਤਾਂ ਉਸ ਨੇ ਮਹਿਸੂਸ ਕੀਤਾ ਕਿ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਦੇਰ ਤਕ ਬੰਦ ਰੱਖਣਾ, ਉਸ ਦੀ ਹਕੂਮਤ ਲਈ ਖ਼ਤਰਨਾਕ ਹੋਵੇਗਾ। ਜੇਕਰ ਦੇਰ ਤਕ ਸ਼ਰਧਾ ਭਰਪੂਰ ਸਿੱਖਾਂ ਨੂੰ ਉਨ੍ਹਾਂ ਦੇ ਸਤਿਗੁਰਾਂ ਦੇ ਦਰਸ਼ਨਾਂ ਤੋਂ ਵਾਂਝਿਆਂ ਰੱਖਿਆ ਗਿਆ ਤਾਂ ਉਹ ਭੜਕ ਉੱਠਣਗੇ ਤੇ ਹੋ ਸਕਦਾ ਹੈ ਕਿ ਉਹ ਆਪਣੇ ਸਤਿਗੁਰਾਂ ਦੇ ਦਰਸ਼ਨਾਂ ਲਈ ਗਵਾਲੀਅਰ ਦੇ ਕਿਲ੍ਹੇ 'ਤੇ ਹੱਲਾ ਬੋਲ ਦੇਣ। ਇਸ ਤਰ੍ਹਾਂ ਉਹ ਉਸ ਦੀ ਹਕੂਮਤ ਨੂੰ ਨਵੀਂ ਮੁਸੀਬਤ ਵਿਚ ਪਾ ਸਕਦੇ ਹਨ।

ਸੋ ਉਸ ਨੇ ਦੂਰ-ਅੰਦੇਸ਼ੀ ਤੋਂ ਕੰਮ ਲਿਆ ਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਗਵਾਲੀਅਰ ਦੇ ਕਿਲ੍ਹੇ ਤੋਂ ਰਿਹਾਅ ਕਰ ਦਿੱਤਾ। ਇਤਨਾ ਹੀ ਨਹੀਂ, ਸਗੋਂ ਉਸ ਨੇ ਉਨ੍ਹਾਂ ਦੀ ਇੱਛਿਆ ਅਨੁਸਾਰ ਗਵਾਲੀਅਰ ਦੇ ਕਿਲ੍ਹੇ ਵਿਚ ਬੰਦ ੫੨ ਰਾਜਿਆਂ ਨੂੰ ਵੀ ਛੱਡ ਦਿੱਤਾ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਅੰਮ੍ਰਿਤਸਰ ਪੁੱਜੇ ਤਾਂ ਸਿੱਖਾਂ ਵਿਚ ਖੁਸ਼ੀ ਦੀ ਲਹਿਰ ਦੌੜ ਗਈ।

ਉਨ੍ਹਾਂ ਦਿਨਾਂ ਵਿਚ ਹੀ ਦੀਵਾਲੀ ਦਾ ਤਿਉਹਾਰ ਸੀ, ਜੋ ਬੜੇ ਉਤਸ਼ਾਹ ਤੇ ਸ਼ਰਧਾ ਨਾਲ ਮਨਾਇਆ ਗਿਆ। ਉਹ ਸਿੱਖ, ਜੋ ਗੁਰੂ ਸਾਹਿਬ ਦੀ ਗ੍ਰਿਫਤਾਰੀ ਤੋਂ ਪਿੱਛੋਂ ਆਪੋ-ਆਪਣੇ ਇਲਾਕਿਆਂ ਵੱਲ ਵਾਪਸ ਚਲੇ ਗਏ ਸਨ, ਤਾਂ ਜੋ ਉਹ ਆਪਣੇ ਸਾਥੀਆਂ ਨੂੰ ਸਾਰੇ ਹਾਲਾਤ ਤੋਂ ਜਾਣੂ ਕਰਵਾ ਸਕਣ, ਉਹ ਗੁਰੂ ਸਾਹਿਬ ਦੀ ਰਿਹਾਈ ਦਾ ਪਤਾ ਚੱਲਣ 'ਤੇ ਆਪਣੇ ਹੋਰ ਸਾਥੀਆਂ ਸਹਿਤ ਗੁਰੂ ਸਾਹਿਬ ਦੇ ਚਰਨਾਂ ਵਿਚ ਪੁੱਜਣੇ ਸ਼ੁਰੂ ਹੋ ਗਏ।

ਤਨ-ਮਨ ਭੇਟ ਕਰਨ ਵਾਲੇ ਸਿੱਖਾਂ ਦੀ ਗਿਣਤੀ ਦਿਨ-ਬ-ਦਿਨ ਵਧਦੀ ਜਾ ਰਹੀ ਸੀ। ਇਸ ਸਥਿਤੀ ਨੂੰ ਵੇਖਦਿਆਂ ਗੁਰੂ ਜੀ ਨੇ ਉਨ੍ਹਾਂ ਨੂੰ ਪੰਜ ਹਿੱਸਿਆਂ ਵਿਚ ਵੰਡ ਕੇ ਹਰ ਇਕ ਹਿੱਸੇ ਨੂੰ ਇਕ ਜਥੇਦਾਰ ਦੇ ਅਧੀਨ ਸੈਨਿਕ-ਵਿੱਦਿਆ ਦੇਣੀ ਅਰੰਭ ਕਰਵਾ ਦਿੱਤੀ। ਪਹਿਲਾ ਹਿੱਸਾ ਭਾਈ ਲੰਗਾਹ ਜੀ ਦੇ ਅਧੀਨ ਸੀ, ਇਸ ਨੂੰ ਅਗਾਂਹ ਵਧ ਕੇ ਲੜਨ ਦੀ ਸਿੱਖਿਆ ਦਿੱਤੀ ਗਈ, ਦੂਜਾ ਹਿੱਸਾ, ਜੋ ਭਾਈ ਬਿਧੀ ਚੰਦ ਜੀ ਦੇ ਅਧੀਨ ਸੀ ਉਸ ਨੂੰ ਗੁਰੀਲਾ ਜੰਗ ਦੀ ਟ੍ਰੇਨਿੰਗ ਦਿੱਤੀ ਗਈ, ਭਾਈ ਪਿਰਾਣਾ ਜੀ ਦੇ ਅਧੀਨ ਤੀਜੇ ਜਥੇ ਨੂੰ ਪੰਜਾਬ ਦੇ ਪਿੰਡ-ਪਿੰਡ ਤੋਂ ਜਾਣੂ ਕਰਵਾਇਆ ਗਿਆ ਤਾਂ ਜੋ ਲੋੜ ਅਨੁਸਾਰ ਛੋਟੇ ਤੋਂ ਛੋਟੇ ਰਾਹਾਂ ਤੋਂ ਵੀ ਸਹਾਇਤਾ ਪਹੁੰਚਾਈ ਜਾ ਸਕੇ। ਚੌਥਾ ਜਥਾ, ਜੋ

ਭਾਈ ਪਿਰਾਗਾ ਜੀ ਦੇ ਅਧੀਨ ਸੀ, ਉਸ ਦਾ ਕੰਮ ਰਸਦ-ਪਾਣੀ ਦਾ ਪ੍ਰਬੰਧ ਕਰਨਾ ਸੀ ਅਤੇ ਪੰਜਵੇਂ ਜਥੇ ਦੇ ਸਪੁਰਦ ਹਥਿਆਰਾਂ ਦੀ ਸਪਲਾਈ ਤੇ ਸਟਾਕ ਦਾ ਪ੍ਰਬੰਧ ਕਰਨਾ ਸੀ, ਇਸ ਦੇ ਆਗੂ ਭਾਈ ਜੇਠਾ ਜੀ ਸਨ।

ਹੁਣ ਬਾਲਣ ਤਿਆਰ ਸੀ, ਲੋੜ ਸੀ ਤਾਂ ਕੇਵਲ ਇਕ ਚੰਗਿਆੜੀ ਦੀ ਜੋ ਅੱਗ ਭੜਕਾ ਸਕੇ। ਫਿਰ ਉਹ ਸਮਾਂ ਵੀ ਆ ਗਿਆ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਨਿੱਤ ਦੇ ਉਪਦੇਸ਼ਾਂ ਅਤੇ ਸੈਨਿਕ-ਵਿੱਦਿਆ ਨੇ ਅਰੋਗ ਆਤਮਾਵਾਂ ਵਿਚ ਨਾ ਕਵੇਲ ਨਿਡਰਤਾ ਪੈਦਾ ਕੀਤੀ, ਸਗੋਂ ਉਨ੍ਹਾਂ ਦੇ ਆਤਮ-ਵਿਸ਼ਵਾਸ ਨੂੰ ਵੀ ਦ੍ਰਿੜ੍ਹ ਕਰ ਦਿੱਤਾ।

ਹੁਣ ਉਹ ਨਿਤਾਣੇ ਤੇ ਸਤਾਏ ਲੋਕੀਂ, ਜੋ ਮੂੰਹੋਂ 'ਆਹ' ਦਾ ਨਾਹਰਾ ਵੀ ਨਹੀਂ ਸੀ ਮਾਰ ਸਕਦੇ, ਨਿਡਰਤਾ ਨਾਲ ਸ਼ਿਕਾਰ ਖੇਡਣ ਲੱਗ ਪਏ। ਹੁਣ ਉਨ੍ਹਾਂ ਨੂੰ ਸ਼ਾਹੀ ਹੁਕਮਰਾਨਾਂ ਲਈ ਰਾਖਵੇਂ ਜੰਗਲ ਵੀ ਪਾਬੰਦੀਆਂ ਤੋਂ ਦੂਰ ਭਾਸਣ ਲੱਗੇ। ਇਕ ਦਿਨ ਉਹ ਅਜਿਹੇ ਹੀ ਇਕ ਇਲਾਕੇ ਵਿਚ ਸ਼ਿਕਾਰ ਖੇਡਣ ਲਈ ਜਾ ਵੜੇ, ਜਿੱਥੇ ਸ਼ਾਹੀ ਫੌਜਾਂ ਵੀ ਸ਼ਿਕਾਰ ਖੇਡ ਰਹੀਆਂ ਸਨ, ਉਨ੍ਹਾਂ ਦਾ ਬਾਜ਼ ਅਕਾਸ਼ ਵਿਚ ਛੋਟੇ-ਛੋਟੇ ਪੰਛੀਆਂ ਨਾਲ ਖਿਲਵਾੜ ਕਰ ਰਿਹਾ ਸੀ, ਉਨ੍ਹਾਂ ਨੂੰ ਤਰਸਾ-ਤਰਸਾ ਕੇ ਮਾਰ ਰਿਹਾ ਸੀ। ਇਹ ਵੇਖ ਕੇ ਸਿੱਖਾਂ ਦਾ ਦਰਦ ਭਰਿਆ ਹਿਰਦਾ ਤੜਪ ਉਠਿਆ, ਉਨ੍ਹਾਂ ਨੇ ਸ਼ਾਹੀ ਬਾਜ਼ ਦੇ ਸ਼ਿਕਾਰ ਲਈ ਆਪਣਾ ਬਾਜ਼ ਛੱਡਿਆ, ਜਿਸ ਨੇ ਇੱਕੋ ਝਟਕੇ ਵਿਚ ਜ਼ਾਲਮ ਸ਼ਾਹੀ ਬਾਜ਼ ਨੂੰ ਹੇਠ ਪਟਾਕ ਮਾਰਿਆ, ਸਿੱਖਾਂ ਨੇ ਉਸ ਨੂੰ ਫੜ ਕੇ ਆਪਣੇ ਕਬਜ਼ੇ ਵਿਚ ਕਰ ਲਿਆ।

ਸ਼ਾਹੀ ਫੌਜਾਂ ਫੁੰਕਾਰ ਉੱਠੀਆਂ, ਉਨ੍ਹਾਂ ਨੇ ਸ਼ਾਹੀ ਦਬਾਅ ਅਤੇ ਉਸ ਦਾ ਡਰ ਪਾ ਕੇ ਸਿੱਖਾਂ ਤੋਂ ਬਾਜ਼ ਦੀ ਵਾਪਸੀ ਦੀ ਮੰਗ ਕੀਤੀ । ਪਰ ਹੁਣ ਸਿੱਖ ਉਹ ਨਿਤਾਣੇ ਵਿਅਕਤੀ ਨਹੀਂ ਸਨ, ਜਿਨ੍ਹਾਂ ਨੂੰ ਸ਼ਾਹੀ ਡਰ ਕੰਬਾ ਸਕਦਾ। ਹੁਣ ਇਨ੍ਹਾਂ ਦੀਆਂ ਆਤਮਾਵਾਂ ਜਾਗਰਿਤ ਸਨ, ਜ਼ੁਲਮ, ਅਨਿਆਏ ਤੇ ਭੈ ਦੇ ਸਾਹਮਣੇ ਉਹ ਝੁਕਣ ਲਈ ਕਿਸੇ ਕੀਮਤ 'ਤੇ ਵੀ ਤਿਆਰ ਨਹੀਂ ਸਨ, ਸੋ ਉਨ੍ਹਾਂ ਨੇ ਬਾਜ਼ ਵਾਪਸ ਕਰਨ ਤੋਂ ਇਨਕਾਰ ਕਰ ਦਿੱਤਾ। ਸ਼ਾਹੀ ਸੈਨਾਵਾਂ ਨੇ ਤਲਵਾਰਾਂ ਸੂਤੀਆਂ, ਸਿੱਖਾਂ ਨੇ ਵੀ ਜਵਾਬ ਵਿਚ ਤਲਵਾਰਾਂ ਕੱਢ ਲਈਆਂ। ਸਿੱਖਾਂ ਦੀਆਂ ਤਲਵਾਰਾਂ ਦੀ ਚਮਕ ਦੇਖ ਕੇ ਫੌਜੀਆਂ ਦੀਆਂ ਅੱਖਾਂ ਚੁੰਧਿਆ ਗਈਆਂ ਤੇ ਉਹ ਇਕ ਤਕੜੀ ਫੌਜ ਲੈ ਕੇ ਹਮਲਾ ਕਰਨ ਦੀ ਧਮਕੀ ਦੇ ਕੇ ਭੱਜ ਖੜੇ ਹੋਏ।

ਸਿੱਖਾਂ ਨੇ ਆਪਣੇ ਆਪ ਨੂੰ ਪਹਿਚਾਣ ਲਿਆ, ਗੁਰੂ ਜੀ ਦੀ ਦਿੱਤੀ ਹੋਈ ਸ਼ਕਤੀ ਤੋਂ ਉਹ ਜਾਣੂ ਹੋ ਗਏ। ਉਨ੍ਹਾਂ ਨੂੰ ਪਤਾ ਲੱਗ ਗਿਆ ਕਿ ਜ਼ੁਲਮ ਦੇ ਪੈਰ ਨਹੀਂ ਹੁੰਦੇ। ਉਹ ਖੁਸ਼ੀ ਵਿਚ ਜੈਕਾਰੇ ਲਾਉਂਦੇ ਗੁਰੂ ਜੀ ਪਾਸ ਆਏ ਤੇ ਉਨ੍ਹਾਂ ਨੂੰ ਸਾਰੇ ਹਾਲਾਤ ਤੋਂ ਜਾਣੂ ਕਰਵਾਇਆ। ਗੁਰੂ ਜੀ ਦੂਰ-ਅੰਦੇਸ਼ ਸਨ, ਉਨ੍ਹਾਂ ਨੇ ਮਹਿਸੂਸ ਕਰ ਲਿਆ ਕਿ ਸੱਪ ਜ਼ਖ਼ਮੀ ਹੋ ਗਿਆ ਹੈ, ਉਹ ਫੁੰਕਾਰ ਕੇ ਅਤੇ ਪਰਤ ਕੇ ਹਮਲਾ ਕਰੇਗਾ। ਇਸ ਲਈ ਉਨ੍ਹਾਂ ਨੇ ਆਉਣ ਵਾਲੇ ਸਮੇਂ ਦੀ ਚੁਨੌਤੀ ਦਾ ਸਾਹਮਣਾ ਕਰਨ ਦੀਆਂ ਤਿਆਰੀਆਂ

ਅਰੰਭ ਕਰ ਦਿੱਤੀਆਂ। ਬੀਬੀ ਵੀਰੋ ਦੀ ਸ਼ਾਦੀ ਦੇ ਦਿਨ ਸਨ, ਉਨ੍ਹਾਂ ਵਿਚਾਰ ਕੀਤੀ ਕਿ ਇਸ ਕਾਰਜ ਤੋਂ ਨਿਪਟ ਕੇ ਟਾਕਰੇ ਦੀ ਤਿਆਰੀ ਨੂੰ ਅੰਤਿਮ ਰੂਪ ਦਿੱਤਾ ਜਾਏ।

ਦੂਜੇ ਪਾਸੇ, ਛਿੱਥਿਆਂ ਪੈ ਕੇ ਵਾਪਸ ਮੁੜੀਆਂ ਸ਼ਾਹੀ ਫੌਜਾਂ ਨੇ ਲਾਹੌਰ ਦੇ ਹਾਕਮ ਕੁਲੀਜ਼ ਖਾਨ ਨੂੰ ਵਧਾ-ਚੜ੍ਹਾ ਕੇ ਹਾਲਾਤ ਦੱਸੇ। ਆਪਣੀ ਬੁਜ਼ਦਿਲੀ 'ਤੇ ਪਰਦਾ ਪਾਉਣ ਲਈ ਉਨ੍ਹਾਂ ਵਾਸਤੇ ਇਹ ਹੈ ਵੀ ਜ਼ਰੂਰੀ ਸੀ। ਕੁਲੀਜ਼ ਖਾਨ ਨੇ ਹੋਰ ਵੀ ਵਧਾ-ਚੜ੍ਹਾ ਕੇ ਬਾਦਸ਼ਾਹ ਸ਼ਾਹ ਜਹਾਨ ਨੂੰ ਹਾਲਾਤ ਲਿਖੇ। ਜਵਾਨੀ ਦੇ ਜੋਸ਼ ਵਿਚ ਤੇ ਪਿਉ ਜਹਾਂਗੀਰ ਦੀ ਮੌਤ ਤੋਂ ਪਿੱਛੋਂ ਆਪਣਾ ਰੋਹਬ ਜਮਾਣ ਲਈ ਉਸ ਵਾਸਤੇ ਜ਼ਰੂਰੀ ਸੀ ਕਿ ਅਜ਼ਾਦੀ ਦੀ ਜੋ ਜੋਤ ਜਗ ਰਹੀ ਹੈ, ਉਸ ਨੂੰ ਬੁਝਾ ਦੇਵੇ। ਸੋ ਉਸ ਨੇ ਕੁਲੀਜ਼ ਖਾਨ ਨੂੰ ਹੁਕਮ ਭੇਜਿਆ ਕਿ ਜਿਸ ਤਰ੍ਹਾਂ ਵੀ ਹੋ ਸਕੇ ਗੁਰੂ-ਘਰ ਨੂੰ ਤੇ ਸਿੱਖਾਂ ਨੂੰ ਦਬਾ ਦਿੱਤਾ ਜਾਏ, ਸਚਾਈ ਦੀ ਆਵਾਜ਼ ਨੂੰ ਕੁਚਲ ਦਿੱਤਾ ਜਾਏ।

ਉਧਰ ਕੁਲੀਜ਼ ਖਾਨ ਨੂੰ ਸੂਹੀਆਂ ਖ਼ਬਰ ਦਿੱਤੀ ਕਿ ਗੁਰੂ ਸਾਹਿਬ ਆਪਣੀ ਸਪੁੱਤਰੀ ਬੀਬੀ ਵੀਰੋ ਦੇ ਵਿਆਹ ਵਿਚ ਰੁੱਝੇ ਹੋਏ ਹਨ। ਇਸ ਸਮੇਂ ਅਚਾਨਕ ਹਮਲਾ ਸ਼ਾਹੀ ਸੈਨਾਵਾਂ ਲਈ ਜਿੱਤ ਪ੍ਰਾਪਤ ਕਰਨ ਦਾ ਸੁਨਹਿਰੀ ਮੌਕਾ ਹੈ, ਇਸ ਲਈ ਕੁਲੀਜ਼ ਖਾਨ ਨੇ ਉਸੇ ਸਮੇਂ ਆਪਣੇ ਫੌਜਦਾਰ ਮੁਖਲਿਸ ਖਾਨ ਅਤੇ ਜਬਰ ਜੰਗ ਦੀ ਅਗਵਾਈ ਵਿਚ ਸੱਤ ਹਜ਼ਾਰ ਫੌਜ ਨੂੰ ਗੁਰੂ ਸਾਹਿਬ ਪੁਰ ਅਚਾਨਕ ਹਮਲਾ ਕਰ ਦੇਣ ਦਾ ਹੁਕਮ ਦੇ ਕੇ ਭੇਜਿਆ।

ਮੌਕਾ ਬੜਾ ਨਾਜ਼ੁਕ ਸੀ, ਇਕ ਪਾਸੇ ਬੀਬੀ ਵੀਰੋ ਦੇ ਵਿਆਹ ਦੀਆਂ ਤਿਆਰੀਆਂ, ਦੂਜੇ ਪਾਸਿਓਂ ਮੁਗ਼ਲਾਂ ਦਾ ਹਮਲਾ, ਰੰਗ ਵਿਚ ਭੰਗ ਸੀ। ਪਰ ਹਾਲਾਤ ਦਾ ਟਾਕਰਾ, ਅਚਾਨਕ ਹਮਲੇ ਦਾ ਸਾਹਮਣਾ ਸਿੱਖਾਂ ਦੀ ਦਲੇਰੀ ਦੀ ਸੂਝ-ਬੂਝ ਅਤੇ ਪਰਖ ਦਾ ਸਮਾਂ ਸੀ।

ਇਤਿਹਾਸ ਮੂੰਹ ਅੱਡੀ ਵੇਖ ਰਿਹਾ ਸੀ ਕਿ ਹੁਣ ਕੀ ਹੋਵੇਗਾ? ਸ਼ਾਹੀ ਫੌਜ ਦੀ ਜਿੱਤ? ਸਚਾਈ ਦੀ ਹਾਰ? ਜਾਂ ਫਿਰ.....

ਪਿਪਲੀ ਸਾਹਿਬ ਦੇ ਨੇੜੇ ਕੁਝ ਸਿੱਖਾਂ ਨੇ ਸ਼ਾਹੀ ਫੌਜ ਨੂੰ ਬੜੀ ਤੇਜ਼ੀ ਨਾਲ ਅੱਗੇ ਆਉਂਦਿਆਂ ਵੇਖਿਆ ਤਾਂ ਉਹ ਤੁਰੰਤ ਸੁਚੇਤ ਹੋ ਗਏ। ਇਕ ਸਿੱਖ ਨੂੰ ਗੁਰੂ ਸਾਹਿਬ ਪਾਸ ਹਮਲੇ ਦੀ ਸੂਚਨਾ ਦੇਣ ਲਈ ਭੇਜਿਆ ਤੇ ਬਾਕੀਆਂ ਨੇ ਕਿਰਪਾਨਾਂ ਸੂਤ ਲਈਆਂ। ਉਥੇ ਹੀ ਤਲਵਾਰਾਂ ਟਕਰਾ ਪਈਆਂ। ਸ਼ਾਹੀ ਸੈਨਾ ਨੇ ਸਮਝਿਆ ਕਿ ਉਹ ਇਨ੍ਹਾਂ ਥੋੜ੍ਹੇ ਜਿਹੇ ਸਿੱਖਾਂ ਨੂੰ ਸਕਿੰਟਾਂ ਵਿਚ ਹੀ ਖ਼ਤਮ ਕਰ ਦੇਣਗੇ ਅਤੇ ਬਾਕੀਆਂ ਨੂੰ ਅਵੇਸਲੇ ਹੀ ਜਾ ਕੇ ਦਬੋਚ ਲੈਣਗੇ।

ਪਰ ਉਨ੍ਹਾਂ ਨੇ ਸਿੱਖਾਂ ਦੀ ਸ਼ਕਤੀ ਦਾ ਗਲਤ ਅਨੁਮਾਨ ਲਗਾਇਆ ਸੀ। ਉਨ੍ਹਾਂ ਨੂੰ ਪਤਾ ਨਹੀਂ ਸੀ ਕਿ ਜ਼ੁਲਮ ਕਰਨ ਵਾਲਿਆਂ ਨਾਲੋਂ ਜ਼ੁਲਮ ਨੂੰ ਠੱਲ੍ਹ ਪਾਉਣ ਵਾਲਿਆਂ ਵਿਚ ਸ਼ਕਤੀ ਕਿਤੇ ਜ਼ਿਆਦਾ ਹੁੰਦੀ ਹੈ। ਉਹ ਨਹੀਂ ਸਨ ਜਾਣਦੇ ਕਿ ਭਾੜੇ ਦੇ ਟੱਟੂਆਂ

ਨਾਲੋਂ ਸ਼ਰਧਾ ਵਿਚ ਰੱਤੇ ਲੋਕੀਂ ਵਧੇਰੇ ਜਾਨਾਂ ਹੂਲ ਕੇ ਲੜਦੇ ਹਨ।

ਗੁਰੂ ਸਾਹਿਬ ਨੂੰ ਹਮਲੇ ਦੀ ਖਬਰ ਮਿਲੀ ਤਾਂ ਉਨ੍ਹਾਂ ਨੇ ਉਸੇ ਸਮੇਂ ਜਥੇਦਾਰ ਨੂੰ ਹੁਕਮ ਦਿੱਤਾ ਕਿ ਦੁਸ਼ਮਣਾਂ ਨੂੰ ਅੱਗੇ ਵਧ ਕੇ ਸੰਭਾਲੋ। ਸਿੱਖ ਜੋਸ਼ ਅਤੇ ਉਤਸ਼ਾਹ ਨਾਲ ਅੱਗੇ ਵਧੇ। ਤਲਵਾਰਾਂ ਤੇ ਖੰਡੇ ਖੜਕ ਪਏ। ਇਸ ਲੜਾਈ ਦਾ ਜ਼ਿਕਰ ਕਰਦਿਆਂ 'ਗੁਰ ਪ੍ਰਤਾਪ ਸੂਰਜ ਗ੍ਰੰਥ' ਵਿਚ ਲਿਖਿਆ ਹੈ:

*ਸਰੋਹੀ ਚਲੀ ਬਾਢ ਵਾਰੀ ਹਲੱਬੀ*
*ਖਿਚੇ ਮਯਾਨ ਤੇਗੇ ਫੁਲਾਦੀ ਜੁਨੱਬੀ।*
*ਸੁ ਖੰਡੇ ਦੁਧਾਰੇ ਪ੍ਰਚੰਡੇ ਚਮੱਕੇ,*
*ਚਲੀ ਸੈਫ ਸਾਫੰ ਕਟੈਲੀ ਦਮੱਕੇ।*
*ਲਗੈ ਖੱਗ ਪੈ ਖੱਗ ਟੂਟੇ ਛਣੰਕੈ,*
*ਗਰੇ ਮੈਂ ਸੰਜੋਏ ਕਿ ਤਾਂ ਸੋਂ ਝਣੰਕੈ।*
*ਚਲੇ ਸੇਲ ਮੇਲੇ ਭਈ ਰੇਲ ਪੇਲੇ,*
*ਮਨੋਂ ਰੰਗ ਲੇ ਲੇ ਮਿਲੇ ਫਾਗ ਖੇਲੇਂ।*

ਲੜਾਈ ਜ਼ੋਰਾਂ 'ਤੇ ਸੀ, ਮੁਖਲਸ ਖਾਨ ਨੇ ਸ਼ਮਸ ਖਾਨ ਨੂੰ ਅੱਗੇ ਕੀਤਾ ਤੇ ਇਧਰੋਂ ਭਾਈ ਭਾਨਾ ਜੀ ਨੇ ਅੱਗੇ ਹੋ ਕੇ ਸ਼ਮਸ ਖਾਨ ਨੂੰ ਲਲਕਾਰਿਆ। ਦੋਹਾਂ ਵਿਚਕਾਰ ਜੰਮ ਕੇ ਲੜਾਈ ਹੋਈ ਅਤੇ ਭਾਈ ਭਾਨਾ ਜੀ ਦੀ ਤਲਵਾਰ ਨੇ ਸ਼ਮਸ ਖਾਨ ਦਾ ਸਿਰ ਧੜ ਨਾਲੋਂ ਵੱਖ ਕਰ ਦਿੱਤਾ। ਸ਼ਾਹੀ ਫੌਜਾਂ ਦੰਦ ਕਰੀਚ ਕੇ ਭਾਈ ਭਾਨਾ ਜੀ 'ਤੇ ਟੁੱਟ ਪਈਆਂ ਤੇ ਗੋਲੀਆਂ ਨਾਲ ਉਨ੍ਹਾਂ ਦਾ ਸਰੀਰ ਛਾਨਣੀ ਕਰ ਦਿੱਤਾ।

ਇਧਰ ਸਿੱਖਾਂ ਨੇ ਮੁਗ਼ਲਾਂ ਨੂੰ ਰੋਕਿਆ ਹੋਇਆ ਸੀ, ਉਧਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਪਰਵਾਰ ਦੀ ਸੁਰੱਖਿਆ ਦਾ ਪ੍ਰਬੰਧ ਕਰ ਗੋਬਿੰਦ ਗੜ੍ਹ ਕਿਲ੍ਹੇ ਵਿਚ ਪੁੱਜ ਗਏ। ਮੁਗ਼ਲ ਫੌਜੀਆਂ ਨੂੰ ਜਦ ਇਸ ਗੱਲ ਦਾ ਪਤਾ ਲੱਗਾ ਤਾਂ ਉਨ੍ਹਾਂ ਦਾ ਰੁਖ਼ ਕਿਲ੍ਹੇ ਵੱਲ ਹੋ ਗਿਆ। ਇਥੇ ਗੁਰੂ ਸਾਹਿਬ ਦੇ ਹੁਕਮ ਨਾਲ ਪਹਿਲੀ ਵਾਰ ਸੁੱਕੇ ਹੋਏ ਦਰਖ਼ਤ ਦੇ ਤਣੇ ਤੋਂ ਤੋਪ ਬਣਾਈ ਗਈ ਸੀ ਤੇ ਉਸ ਨਾਲ ਦੁਸ਼ਮਣ ਦੀਆਂ ਫੌਜਾਂ 'ਤੇ ਪੱਥਰਾਂ ਦੀ ਵਰਖਾ ਕੀਤੀ ਗਈ। ਇਸ ਤਰ੍ਹਾਂ ਇਕ ਪਾਸੇ ਤੋਂ ਪੱਥਰਾਂ ਦੀ ਵਰਖਾ ਹੋਣ ਲੱਗੀ 'ਤੇ ਦੂਜੇ ਪਾਸੇ ਗੁਰੂ ਸਾਹਿਬ ਨੇ ਤੀਰਾਂ ਦੀ ਵਰਖਾ ਅਰੰਭ ਕਰ ਦਿੱਤੀ। ਤੀਜੇ ਪਾਸੇ ਸਿੱਖਾਂ ਦੇ ਹਮਲੇ ਨੇ ਫੌਜਾਂ ਦੇ ਪੈਰ ਉਖਾੜ ਦਿੱਤੇ।

ਆਪਣੀਆਂ ਫੌਜਾਂ ਦੇ ਪੈਰ ਉਖੜਦੇ ਵੇਖ ਕੇ ਮੁਖਲਸ ਖਾਨ ਉਨ੍ਹਾਂ ਵਿਚ ਜਾ ਵੜਿਆ ਤੇ ਉਨ੍ਹਾਂ ਨੂੰ ਵੰਗਾਰ ਕੇ ਕਹਿਣ ਲੱਗਾ ਕਿ ਬਹਾਦਰੋ, ਤੁਸਾਂ ਵੱਡੀਆਂ-ਵੱਡੀਆਂ ਤਾਕਤਾਂ ਨੂੰ ਨਿਵਾਇਆ ਹੈ, ਵੱਡੇ-ਵੱਡੇ ਰਾਜ-ਤਖ਼ਤਾਂ ਨੂੰ ਪੈਰਾਂ ਹੇਠ ਰੋਲ਼ਿਆ ਹੈ। ਤੁਹਾਡੀ ਬਹਾਦਰੀ ਦੀਆਂ ਗੂੰਜਾਂ ਸੰਸਾਰ ਭਰ ਵਿਚ ਪਈਆਂ ਹਨ, ਤੁਹਾਡੇ ਘੋੜਿਆਂ ਦੀਆਂ ਟਾਪਾਂ ਦੀਆਂ ਆਵਾਜ਼ਾਂ ਸੁਣ ਕੇ ਵੱਡੇ-ਵੱਡੇ ਬਲੀਆਂ ਬਹਾਦਰਾਂ ਦੇ ਕਲੇਜੇ ਧੱਕ-

ਧੱਕ ਕਰਨ ਲੱਗ ਜਾਂਦੇ ਹਨ। ਇਹ ਨਿਮਾਣੇ ਸਿੱਖ ਤੁਹਾਡੇ ਸਾਹਮਣੇ ਕੀ ਹਨ? ਤੁਹਾਡੇ ਇਕ ਹੱਲੇ ਦੀ ਵੀ ਮਾਰ ਨਹੀਂ! ਮੁਖਲਸ ਖਾਨ ਦੀ ਇਸ ਵੰਗਾਰ ਨੇ ਮੁਗ਼ਲ ਫੌਜਾਂ ਦੇ ਉਖੜਦੇ ਪੈਰ ਫਿਰ ਜਮਾ ਦਿੱਤੇ। ਉਨ੍ਹਾਂ ਨੇ ਇਕ ਜ਼ੋਰ ਦਾ ਹੱਲਾ ਬੋਲਿਆ, ਜਿਸ ਨਾਲ ਕਿਲ੍ਹੇ ਦੀ ਇਕ ਦੀਵਾਰ ਟੁੱਟ ਗਈ। ਉਨ੍ਹਾਂ ਦੇ ਹੌਸਲੇ ਹੋਰ ਵਧੇ, ਪਰ ਸਿੱਖਾਂ ਨੇ ਉਨ੍ਹਾਂ ਨੂੰ ਜਾ ਲਿਆ ਅਤੇ ਰਾਤ ਹੋਣ ਕਾਰਨ ਲੜਾਈ ਰੁੱਕ ਗਈ।

ਮੁਖਲਸ ਖਾਨ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਚਿੱਠੀ ਲਿਖੀ, ਕਿ ਤੁਸੀਂ ਸ਼ਾਹੀ ਈਨ ਮੰਨ ਲਉ, ਅਸੀਂ ਵਾਪਸ ਚਲੇ ਜਾਵਾਂਗੇ। ਗੁਰੂ ਜੀ ਨੇ ਜਵਾਬ ਵਿਚ ਲਿਖਿਆ, ਅਸਾਂ ਕਿਸੇ ’ਤੇ ਹਮਲਾ ਨਹੀਂ ਕੀਤਾ, ਸਾਡੇ ’ਤੇ ਜੋ ਹਮਲਾ ਕੀਤਾ ਗਿਆ ਹੈ, ਉਸ ਦਾ ਜਵਾਬ ਦੇਣਾ ਅਸੀਂ ਚੰਗੀ ਤਰ੍ਹਾਂ ਜਾਣਦੇ ਹਾਂ। ਜ਼ੁਲਮ ਦੇ ਅੱਗੇ ਸਿਰ ਝੁਕਾਉਣ ਲਈ ਤਿਆਰ ਨਹੀਂ, ਆਪਣੀ ਅਣਖ ’ਤੇ ਕਿਸੇ ਦਾ ਵਾਰ ਅਸੀਂ ਸਹਿਣ ਨਹੀਂ ਕਰ ਸਕਦੇ।

ਦਿਨ ਚੜ੍ਹਦਿਆਂ ਫਿਰ ਤਲਵਾਰਾਂ ਖੜਕ ਪਈਆਂ। ਭਾਈ ਬਿਧੀ ਚੰਦ ਤੇ ਪੈਂਦੇ ਖਾਨ ਦੀ ਅਗਵਾਈ ਵਿਚ ਸਿੱਖ ਫੌਜਾਂ ਨੇ ਮੁਗ਼ਲਾਂ ਦੇ ਵੱਡੇ-ਵੱਡੇ ਮਹਾਂਰਥੀਆਂ, ਸੁਲਤਾਨ ਬੇਗ, ਦੀਦਾਰ ਖਾਨ ਆਦਿ ਨੂੰ ਮਾਰ-ਮੁਕਾਇਆ। ਮੁਖਲਸ ਖਾਨ ਨੇ ਆ ਗੁਰੂ ਜੀ ਨੂੰ ਵੰਗਾਰਿਆ। ਗੁਰੂ ਜੀ ਕਿਰਪਾਨ ਢਾਲ ਲੈ ਕੇ ਸਾਹਮਣੇ ਹੋਏ ਤਾਂ ਸਾਰੀਆਂ ਫੌਜਾਂ ਪਿਛਾਂਹ ਹਟ ਗਈਆਂ, ਕਿਉਂਕਿ ਅੰਤਮ ਫੈਸਲਾ ਇਸੇ ਲੜਾਈ ਨੇ ਕਰਨਾ ਸੀ। ਮੁਖਲਸ ਖਾਨ ਦੇ ਪਹਿਲੇ ਵਾਰ ਦੇ ਜਵਾਬ ਵਿਚ ਗੁਰੂ ਜੀ ਦੇ ਪਹਿਲੇ ਹੀ ਵਾਰ ਨਾਲ ਮੁਖਲਸ ਖਾਨ ਦਾ ਘੋੜਾ ਡਿੱਗ ਪਿਆ। ਗੁਰੂ ਜੀ ਨੇ ਵੀ ਘੋੜਾ ਛੱਡ ਦਿੱਤਾ, ਦੋਵੇਂ ਪੈਦਲ ਪਿੜ ਵਿਚ ਜੁੱਟ ਪਏ। ਫਿਰ ਪਹਿਲਾ ਵਾਰ ਮੁਖਲਸ ਖਾਨ ਨੇ ਕੀਤਾ, ਪਰ ਖਾਲੀ ਗਿਆ। ਉਸ ਨੇ ਕ੍ਰੋਧ ਵਿਚ ਭਰ ਕੇ ਵਾਰ ’ਤੇ ਵਾਰ ਕਰਨੇ ਸ਼ੁਰੂ ਕਰ ਦਿੱਤੇ। ਗੁਰੂ ਜੀ ਉਸ ਦਾ ਹਰ ਵਾਰ ਢਾਲ ’ਤੇ ਬਚਾਉਂਦੇ ਗਏ। ਅਖੀਰ ਗੁਰੂ ਜੀ ਨੇ ਅਜਿਹਾ ਭਰਵਾਂ ਵਾਰ ਕੀਤਾ ਕਿ ਗੁਰੂ ਜੀ ਦੀ ਤਲਵਾਰ ਨੇ ਮੁਖਲਸ ਖਾਨ ਦੀ ਢਾਲ ਨੂੰ ਚੀਰਦਿਆਂ ਹੋਇਆਂ ਉਸ ਦੇ ਸਿਰ ਨੂੰ ਵੱਢ ਕੇ ਸੁੱਟ ਦਿੱਤਾ।

ਮੁਖਲਸ ਖਾਨ ਦੇ ਡਿੱਗਣ ਦੀ ਦੇਰ ਸੀ ਕਿ ਸ਼ਾਹੀ ਫੌਜਾਂ ਦੇ ਪੈਰ ਉਖੜ ਗਏ, ਉਹ ਨਿਰਾਸ਼ ਹੋ ਕੇ ਪਿਛਾਂਹ ਨੱਸ ਉੱਠੀਆਂ। ਸਿੱਖਾਂ ਨੇ ਭੱਜੇ ਜਾਂਦਿਆਂ ਦਾ ਪਿੱਛਾ ਕਰਨਾ ਚਾਹਿਆ, ਪਰ ਗੁਰੂ ਜੀ ਨੇ ਉਨ੍ਹਾਂ ਨੂੰ ਰੋਕ ਦਿੱਤਾ। ਵਾਪਸ ਆ ਕੇ ਗੁਰੂ ਜੀ ਨੇ ਸ਼ਹੀਦ ਸਿੱਖਾਂ ਦੀਆਂ ਲਾਸ਼ਾਂ ਇਕੱਤਰ ਕਰ ਕੇ ਉਨ੍ਹਾਂ ਦਾ ਪੂਰਨ ਸਨਮਾਨ ਨਾਲ ਸਸਕਾਰ ਕੀਤਾ। ਮੁਗ਼ਲਾਂ ਤੇ ਪਠਾਣਾਂ ਦੀਆਂ ਲਾਸ਼ਾਂ ਇਕੱਤਰ ਕਰ ਕੇ ਪੂਰਨ ਸਨਮਾਨ ਨਾਲ ਦਬਾ ਦਿੱਤੀਆਂ।

ਮੁਗ਼ਲਾਂ ਦੀ ਇਸ ਹਾਰ ਨੇ ਸਿੱਖਾਂ ਵਿਚ ਹੋਰ ਉਤਸ਼ਾਹ ਤੇ ਜੋਸ਼ ਭਰਿਆ। ਉਨ੍ਹਾਂ ਨੇ ਮਹਿਸੂਸ ਕਰ ਲਿਆ ਕਿ ਜੇਕਰ ਉਹ ਚਾਹੁਣ ਤਾਂ ਜ਼ਾਲਮ ਉਨ੍ਹਾਂ ਦਾ ਕੁਝ ਵੀ ਨਹੀਂ

ਵਿਗਾੜ ਸਕਦਾ। ਜੇ ਉਹ ਦ੍ਰਿੜ੍ਹ ਇਰਾਦਾ ਕਰ ਲੈਣ ਤਾਂ ਉਹ ਜ਼ੁਲਮ ਤੇ ਅਨਿਆਂ ਦੀਆਂ ਜੜ੍ਹਾਂ ਉਖਾੜ ਕੇ ਰੱਖ ਸਕਦੇ ਹਨ।

ਇਤਿਹਾਸ, ਜੋ ਕੁਝ ਸਮਾਂ ਪਹਿਲਾਂ ਮੂੰਹ ਅੱਡੀ ਖੜ੍ਹਾ ਸੀ ਤੇ ਆਪਣੇ ਬਾਰੇ ਸੋਚ ਰਿਹਾ ਸੀ, ਕਿ ਉਸ ਨੇ ਕੀ ਕਰਨਾ ਹੈ? ਉਸ ਨੇ ਮੋੜ ਕੱਟ ਲਿਆ। ਕਿਉਂਕਿ ਉਸ ਨੇ ਸਮਝ ਲਿਆ ਸੀ ਕਿ ਜ਼ੁਲਮ ਦੀ ਚੱਕੀ ਹੁਣ ਹੋਰ ਦੇਰ ਤਕ ਨਹੀਂ ਚੱਲੇਗੀ, ਅਨਿਆਂ ਹੁਣ ਬੇ-ਰੋਕ-ਟੋਕ ਮਨੁੱਖਤਾ ਨੂੰ ਪੈਰਾਂ ਹੇਠ ਨਹੀਂ ਰੋਲ ਸਕੇਗਾ ਕਿਉਂਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਉਤਰਾਧਿਕਾਰੀ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਉਸ ਦੇ ਰਾਹ ਵਿਚ ਇਕ ਅਜਿਹੀ ਚਟਾਨ ਖੜ੍ਹੀ ਕਰ ਦਿੱਤੀ ਹੈ, ਜਿਸ ਦੇ ਹੁੰਦਿਆਂ ਉਸ ਦਾ ਅੱਗੇ ਵਧਣਾ ਨਾਮੁਮਕਿਨ ਹੋ ਗਿਆ ਹੈ। ■

---

## *ਜੰਮਿਆ ਪੂਤੁ ਭਗਤੁ ਗੋਵਿੰਦ ਕਾ*

*(ਸਫ਼ਾ ੭ ਦਾ ਬਾਕੀ ਹਿੱਸਾ)*

ਗੱਫੇ ਵੰਡੇ, ਉਥੇ ਨਾਲ ਆਤਮਕ ਭੋਜਨ ਨਾਮ-ਬਾਣੀ ਦੀ ਬਖ਼ਸ਼ਿਸ਼ ਕਰ ਕੇ ਵੀ ਸੰਗਤਾਂ ਨੂੰ ਨਿਹਾਲ ਕੀਤਾ। ਜਦੋਂ ਬਾਬਾ ਜੀ ਨੇ ਗੁਰੂ ਜੀ ਤੇ ਮਾਤਾ ਜੀ ਪਾਸੋਂ ਬਾਬੇ ਦੀ ਬੀੜ ਵਾਪਸ ਜਾਣ ਦੀ ਆਗਿਆ ਮੰਗੀ ਤਾਂ ਗੁਰੂ ਸਾਹਿਬ ਨੇ ਬਾਬਾ ਜੀ ਨੂੰ ਹੋਰ ਥੋੜ੍ਹੇ ਦਿਨ ਰੁਕਣ ਵਾਸਤੇ ਕਿਹਾ। ਬਾਬਾ ਬੁੱਢਾ ਜੀ 'ਸਤਿ ਬਚਨ' ਕਹਿ ਕੇ ਰੁਕ ਗਏ। ਅਕਾਲ ਪੁਰਖ ਵੱਲੋਂ ਤ੍ਰੁਠ ਕੇ ਬਖ਼ਸ਼ੀ ਇਸ ਖੁਸ਼ੀ ਵਿਚ ਗੁਰੂ ਜੀ ਸਮਾਜ ਭਲਾਈ ਦੇ ਕਾਰਜ ਕਰਨਾ ਚਾਹੁੰਦੇ ਸਨ।

ਇਕ ਦਿਨ ਬਾਬਾ ਬੁੱਢਾ ਜੀ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਨਾਲ ਨਗਰ 'ਗੁਰੂ ਕੀ ਵਡਾਲੀ' ਦੇ ਲਹਿੰਦੇ ਉੱਤਰੀ ਪਾਸੇ ਵੱਲ ਸੈਰ ਨੂੰ ਗਏ। ਰਮਣੀਕ ਅਸਥਾਨ ਵੇਖ ਕੇ ਗੁਰੂ ਜੀ ਨੇ ਬਚਨ ਕੀਤਾ, "ਬਾਬਾ ਜੀ! ਅਗਰ ਇਸ ਜਗ੍ਹਾ 'ਤੇ ਖੂਹ ਲੱਗ ਜਾਵੇ ਤਾਂ ਸੰਗਤਾਂ ਨੂੰ ਸੁਖ ਅਤੇ ਬਾਗ਼ ਤੇ ਪੈਲੀਆਂ ਨੂੰ ਬੜਾ ਲਾਭ ਹੋਵੇਗਾ... ਪਾਣੀ ਦੀ ਲੋੜ ਪੂਰੀ ਹੋ ਜਾਵੇਗੀ।"

ਬਾਬਾ ਜੀ ਕਹਿਣ ਲੱਗੇ, "ਮਹਾਰਾਜ! ਆਪ ਜੀ ਦੀ ਮਤਿ ਸ੍ਰੇਸ਼ਟ ਹੈ... ਤੁਸਾਂ ਦੀ ਜੋ ਵੀ ਰਜ਼ਾ ਹੈ... ਸਭ ਸਤਿ ਹੈ।"

ਗੁਰੂ ਜੀ ਨੇ ਇਸ ਜਗ੍ਹਾ ਬਾਬਾ ਬੁੱਢਾ ਜੀ ਪਾਸੋਂ ਟੱਕ ਲਗਵਾ ਕੇ ਸੰਮਤ ੧੬੫੨, ਸੰਨ ੧੫੯੫ ਵਿਚ ਖੂਹ ਦੀ ਖੁਦਵਾਈ ਕਰਨ ਦੀ ਸੇਵਾ ਅਰੰਭ ਕਰਵਾਈ। ਇਹ ਸ਼ੁਭ ਕਾਰਜ ਕਰ ਕੇ ਬਾਬਾ ਜੀ ਸਤਿਗੁਰੂ ਜੀ ਪਾਸੋਂ ਆਗਿਆ ਲੈ ਕੇ ਬਾਬੇ ਦੀ ਬੀੜ ਆ ਗਏ। ਇਸ ਅਰੰਭ ਹੋਏ ਵੱਡੇ ਖੂਹ ਦੇ ਮੁਕੰਮਲ ਹੋਣ 'ਤੇ ਫੱਗਣ ਮਹੀਨੇ ਦੀ ਬਸੰਤ ਪੰਚਮੀ, ਸੰਮਤ ੧੬੫੬ (ਸੰਨ ੧੫੯੬ ਵਿਚ ਛੇ ਮਾਹਲਾਂ ਪਾ ਕੇ ਪਹਿਲੇ ਦਿਨ ਚਲਾਇਆ ਗਿਆ ਜਿਸ ਦਾ ਨਾਮ 'ਛੇਹਰਟਾ' ਪੈ ਗਿਆ। ਹੁਣ ਇਥੇ ਕਸਬਾ 'ਛੇਹਰਟਾ ਸਾਹਿਬ' ਵੱਸ ਰਿਹਾ ਹੈ। ■

# ਭਗਤੀ ਤੇ ਸ਼ਕਤੀ ਦਾ ਸੋਮਾ ਸ੍ਰੀ ਅਕਾਲ ਤਖ਼ਤ ਸਾਹਿਬ

*-ਸ. ਇਕਬਾਲ ਸਿੰਘ**

ਅਕਾਲ ਪੁਰਖ ਵਾਹਿਗੁਰੂ ਦੇ ਗੁਣਾਂ ਦੀ ਵਿਆਖਿਆ ਮੂਲ ਮੰਤਰ ਵਿਚ ਦਰਜ ਕੀਤੀ ਗਈ ਹੈ, ਜਿਸ ਵਿਚ ਸ਼ਬਦ ਅਕਾਲ ਤੋਂ ਭਾਵ ਕਾਲ ਰਹਿਤ ਹੈ ਜੋ ਨਿਰਭਉ ਅਤੇ ਨਿਰਵੈਰੁ ਵੀ ਹੈ। ਉਸ ਦੀ ਪ੍ਰਾਪਤੀ ਗੁਰੂ ਦੀ ਕਿਰਪਾ ਨਾਲ ਹੀ ਸੰਭਵ ਹੈ। ਤਖ਼ਤ ਦਾ ਅਰਥ ਸਿੰਘਾਸਨ ਬੁੰਗੇ ਦਾ ਅਰਥ ਰਿਹਾਇਸ਼ ਦੀ ਥਾਂ ਹੈ। ਇਸ ਤਰ੍ਹਾਂ ਜਾਂ ਅਕਾਲ ਬੁੰਗਾ ਤੋਂ ਭਾਵ ਅਕਾਲ ਪੁਰਖ ਦਾ ਸਿੰਘਾਸਨ ਜਾਂ ਰਿਹਾਇਸ਼ ਦੀ ਥਾਂ ਹੈ। ਸ੍ਰੀ ਅਕਾਲ ਤਖ਼ਤ ਸਾਹਿਬ ਜੋ ਸਿੱਖ ਸੰਗਤਾਂ ਲਈ ਕੇਵਲ ਗੁਰਦੁਆਰਾ ਨਾ ਹੋ ਕੇ ਗੁਰੂ ਰੂਪ ਸੰਸਥਾ ਹੈ। ੧੬੦੬ ਈ. ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਨੀਂਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਆਪਣੇ ਕਰ-ਕਮਲਾਂ ਨਾਲ ਰੱਖੀ। ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਜੀ ਨੇ ਆਪਣੇ ਹੱਥੀਂ ਸੇਵਾ ਰਾਹੀਂ ਇਕ ਚਬੂਤਰਾ ਤਿਆਰ ਕੀਤਾ। ਆਮ ਤੌਰ 'ਤੇ ਅਨਿਆਂ ਵਿਰੁੱਧ ਸੀਸ ਵਾਰਨ ਦੀ ਗੱਲ ਸਿੱਖ ਇਤਿਹਾਸ ਵਿਚ ਜਦੋਂ ਵੀ ਹੁੰਦੀ ਹੈ ਤਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਨਾਮ ਇਸ ਨਵੀਂ ਵਿਚਾਰਧਾਰਾ ਦੇਣ ਲਈ ਬਿਆਨ ਕੀਤਾ ਜਾਂਦਾ ਹੈ, ਪਰ ਅਸਲੀਅਤ ਇਹ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਹੁਕਮ "ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥ ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥ (ਪੰਨਾ ੧੪੧੨) ਇਸ ਸਿਧਾਂਤ ਦਾ ਮੁੱਢ ਹੈ।

ਫੇਰ ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥ ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥ (ਪੰਨਾ ੧੧੦੨) ਨਾਲ ਅਨਿਆਂ ਵਿਰੁੱਧ ਖੜ੍ਹੇ ਹੋਣ ਦੀ ਪ੍ਰੇਰਨਾ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕੀਤੀ। ਪੰਚਮ ਪਾਤਸ਼ਾਹ ਆਪ ਘੋੜ ਸਵਾਰੀ ਕਰਦੇ ਸਨ ਅਤੇ ਨੇਜਾਬਾਜ਼ੀ ਦੇ ਮਾਹਰ ਸਨ। ਇਤਿਹਾਸਕਾਰਾਂ ਅਨੁਸਾਰ ਪੰਚਮ ਪਾਤਸ਼ਾਹ ਨੇ ਹੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੂੰ ਹਥਿਆਰਬੰਦ ਹੋਣ ਲਈ ਕਿਹਾ—

*"ਇਸ ਘਰ ਨਾਲ ਤੁਰਕਾਂ ਦੀ ਬਣੇਗੀ ਨਹੀਂ। ਤੇਜ਼ ਬੇਸ਼ਕ ਤੁਰਕਾਂ ਦਾ ਬੜਾ ਹੈ ਪਰ ਆਪਨਾ ਤੇਜ਼ ਭੋਗ ਕੇ ਆਪ ਹੀ ਸ਼ੀਤਲ ਹੋ ਜਾਣਗੇ। ਆਪ ਜੀ ਨੂੰ ਕਿਸੇ ਦਾ ਭੈ ਨਹੀਂ। ਸਭ ਕੋਈ ਜਗਤ ਕੇ ਲੋਗ, ਤੁਮਾਰੀ ਆਗਿਆ ਮੇਂ ਹੈ। ਕੋਈ ਸ਼ਸਤ੍ਰ ਤੁਮਾਰੇ ਨਿਕਟ ਨਹੀਂ ਆਵੇਗਾ। ਜੋ ਆਵੇਗਾ ਸੋ ਨਵਿਰਤ ਹੋ ਜਾਏਗਾ।"*

ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਤੋਂ ਬਾਅਦ ਸਿੱਖ ਕੌਮ ਵਿੱਚੋਂ

** ਸੀਨੀਅਰ ਪੁਲਿਸ ਕਪਤਾਨ। ਮੋ: ੯੭੮੦੦-੦੩੩੩੩*

ਨਿਰਾਸ਼ਤਾ ਖ਼ਤਮ ਕਰਨ ਲਈ ਛੇਵੀਂ ਪਾਤਸ਼ਾਹੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਗੁਰਤਾ-ਗੱਦੀ 'ਤੇ ਬਿਰਾਜਮਾਨ ਹੋਣ ਸਮੇਂ ਸੇਲੀ ਸੰਭਾਲ ਕੇ ਰੱਖਣ ਦਾ ਹੁਕਮ ਕੀਤਾ ਅਤੇ ਆਖਿਆ ਕਿ ਸੇਲੀ ਹੁਣ ਤਲਵਾਰ ਦਾ ਗਾਤਰਾ ਹੋਵੇਗੀ ਤੇ ਉਨ੍ਹਾਂ ਦੀ ਪਗੜੀ ਸ਼ਾਹੀ ਠਾਠ ਵਾਲੀ ਹੋਵੇਗੀ। ਫੇਰ ਗੁਰੂ ਜੀ ਨੇ ਮੀਰੀ ਅਤੇ ਪੀਰੀ ਦੀਆਂ ਦੋ ਕਿਰਪਾਨਾਂ ਧਾਰਨ ਕੀਤੀਆਂ। ਪੀਰੀ ਧਾਰਮਿਕ ਸੇਧ ਦਾ ਪ੍ਰਤੀਕ ਸੀ ਅਤੇ ਆਤਮ ਰੱਖਿਆ ਲਈ ਮੀਰੀ ਦਾ ਸਿਧਾਂਤ ਵੀ ਉਜਾਗਰ ਕੀਤਾ ਗਿਆ।

ਗੁਰਤਾਗੱਦੀ 'ਤੇ ਬਿਰਾਜਮਾਨ ਹੋਣ ਸਮੇਂ ਛੇਵੀਂ ਪਾਤਸ਼ਾਹੀ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਹਾਜ਼ਰ ਸਿੱਖ ਸੰਗਤ ਨੂੰ ਸੰਬੋਧਨ ਕਰਦੇ ਹੋਇਆ ਆਖਿਆ, "ਅੱਜ ਤੋਂ ਮੇਰੀ ਪਿਆਰੀ ਭੇਟਾ ਚੰਗਾ ਸ਼ਸਤਰ ਤੇ ਚੰਗੀ ਜਵਾਨੀ ਹੋਵੇਗੀ। ਮੇਰੀ ਖੁਸ਼ੀ ਲੈਣੀ ਹੈ ਤਾਂ ਕਸਰਤਾਂ ਕਰੋ, ਘੁਲੋ, ਗਤਕੇ ਖੇਡੋ, ਸ਼ਿਕਾਰ ਖੇਡਣ ਲਈ ਜੰਗਲਾਂ ਵਿਚ ਜਾਉ, ਘੋੜੇ ਦੀ ਸਵਾਰੀ ਕਰੋ। ਕਮਜ਼ੋਰੀ ਇਕ ਕੌਮੀ ਗੁਨਾਹ ਹੈ ਜੋ ਕਿਸੇ ਨੂੰ ਵੀ ਖਿਮਾਂ ਯੋਗ ਨਹੀਂ। ਤੁਸੀਂ ਕਿਰਪਾਨ ਇਸ ਲਈ ਫੜਨੀ ਹੈ ਕਿਉਂਕਿ ਮੈਂ ਪਹਿਨੀ ਹੈ ਤਾਂ ਜੋ ਜ਼ਾਲਮ ਜ਼ੁਲਮ ਦੀ ਤਲਵਾਰ ਅੱਗੋਂ ਲਈ ਚਲਾਣੀ ਬੰਦ ਕਰ ਦੇਣ। ਤੁਸੀਂ ਸਾਰੇ ਦੂਰੋਂ-ਦੂਰੋਂ ਟੁਰ ਕੇ ਆਏ ਹੋ। ਤੁਹਾਡੀ ਤੇ ਮੇਰੀ ਹੀ ਨਹੀਂ ਸਾਰੇ ਸੰਸਾਰ ਦੀ ਆਤਮਿਕ ਠੰਡ ਖੋਹ ਲਈ ਗਈ ਹੈ। ਜਿਤਨੀ ਦੇਰ ਤਕ ਇਹ ਜ਼ੁਲਮ ਦੀ ਕਹਾਣੀ ਨਹੀਂ ਮੁੱਕਦੀ, ਕਿਰਪਾਨ ਚਲਦੀ ਹੀ ਰਹੇਗੀ। ਦਿਨ ਰਾਤ ਇਕ ਕਰਕੇ ਪਿੰਡਾਂ ਵਿਚ ਫਿਰੋ, ਲੋਕਾਂ ਨੂੰ ਆਖੋ ਕਿ ਤੁਹਾਡੀ ਜਵਾਨੀ ਦੀ ਲੋੜ ਹੈ। ਚੰਗੀ ਜਵਾਨੀ ਉਹ ਹੀ ਹੈ ਜੋ ਕੌਮ ਦੇ ਕੰਮ ਕਰਦਿਆਂ ਪ੍ਰਵਾਨ ਚੜ੍ਹੇ। ਸਾਨੂੰ ਪਵਿੱਤਰ ਹਿਰਦੇ ਤੇ ਸਵੱਛ ਦਿਮਾਗ ਦੀ ਲੋੜ ਹੈ "ਪਹਿਲਾ ਮਰਣੁ ਕਬੂਲਿ" ਦੇ ਫਲਸਫੇ ਨੂੰ ਹਿਰਦੇ ਵਿਚ ਵਸਾਉ। ਮੌਤ ਦਾ ਡਰ ਸਾਨੂੰ ਇਸ ਲਈ ਲੱਗਦਾ ਹੈ ਕਿਉਂਕਿ ਅਸੀਂ ਜੀਵਨ ਮਾਣਿਆ ਨਹੀਂ। ਘਬਰਾਹਟ ਇਸ ਲਈ ਹੁੰਦੀ ਹੈ ਕਿਉਂਕਿ ਜੀਵਨ ਦਾ ਰਸ ਨਹੀਂ ਆਇਆ। ਭੈ ਇਸ ਲਈ ਪਹੁੰਚਦਾ ਹੈ ਕਿਉਂਕਿ ਮੰਜ਼ਿਲ ਦੂਰ ਦਿੱਸਦੀ ਹੈ। ਮੌਤ ਨੂੰ ਵੰਗਾਰੋਗੇ ਤਾਂ ਮੌਤ ਨੱਸ ਜਾਏਗੀ। ਸਿਰ ਉੱਚਾ ਕਰ ਕੇ ਚਲਣਾ ਸਿੱਖੋਗੇ ਤਾਂ ਘਬਰਾਹਟ ਦੂਰ ਹੋ ਜਾਏਗੀ। ਟੁਰਨ ਦਾ ਨਿਸ਼ਚਾ ਕਰੋਗੇ ਤਾਂ ਮੰਜ਼ਲ ਨੇੜੇ ਆ ਜਾਏਗੀ। ਵਾਹਿਗੁਰੂ ਦਾ ਆਸਰਾ ਰੱਖੋਗੇ ਤਾਂ ਡਰ ਉੱਡ-ਪੁੱਡ ਜਾਣਗੇ। ਡਰ ਉਤਰ ਗਿਆ ਤਾਂ ਮੌਤ ਵੀ ਅਨੰਦਮਈ ਭਾਸੇਗੀ।"

ਗੁਰੂ ਜੀ ਨੇ ਹੋਰ ਫ਼ਰਮਾਇਆ, ਤੁਸੀਂ ਇਹ ਨਾ ਸਮਝਿਓ ਕਿ ਤੁਸੀਂ ਥੋੜ੍ਹੇ ਹੋ। ਤੁਸੀਂ ਸਾਰੇ ਸੋਮੇ ਦੀ ਨਿਆਈਂ ਹੋ। ਸਾਰੇ ਦਰਿਆ ਸੋਮਿਆਂ ਵਿੱਚੋਂ ਹੀ ਨਿਕਲਦੇ ਹਨ, ਤੁਹਾਡੇ ਜਿਹੇ ਲੱਖਾਂ ਸੋਮੇ ਕੌਮ ਵਿਚ ਹਨ। ਜਦੋਂ ਤੁਸੀਂ ਇਕੱਠੇ ਹੋ ਕੇ ਵਗੋਗੇ ਤਾਂ ਇਕ ਹੜ੍ਹ ਆ ਜਾਏਗਾ। ਲੱਕੜ ਦੀ ਇਕ ਨਿਮਾਣੀ ਤੀਲੀ ਸਾਰੇ ਜੰਗਲ ਨੂੰ ਅੱਗ ਲਗਾ ਦਿੰਦੀ ਹੈ, ਤੁਸੀਂ ਤਾਂ ਭਲੇ ਇਨਸਾਨ ਹੋ ਅਤੇ ਇਨਸਾਨ ਵੀ ਉਹ ਜਿਨ੍ਹਾਂ ਦਾ

ਕਾਲਜਾ ਹੁਣੇ-ਹੁਣੇ ਤੱਤੀਆਂ ਤਵੀਆਂ ਉੱਤੇ ਸਾੜਿਆ ਗਿਆ ਹੈ।"

ਕਵੀਆਂ ਨੂੰ ਵੀ ਆਖਿਆ, "ਵੇਖੋ! ਰੱਬ ਨੇ ਤੁਹਾਨੂੰ ਕਵਿਤਾ ਦੀ ਦਾਤ ਦਿੱਤੀ ਹੈ, ਤੁਸੀਂ ਕੌਮਾਂ ਦੀ ਉਸਾਰੀ ਵੇਲੇ ਇੱਟਾਂ ਦਾ ਕੰਮ ਕਰਦੇ ਆਏ ਹੋ। ਤੁਸੀਂ ਹੁਣ ਕੁਵੇਲੇ ਦੇ ਗੀਤਾਂ ਨੂੰ ਖ਼ਤਮ ਕਰੋ ਤੇ ਕੌਮ ਨੂੰ ਟੋਇਆਂ ਵਿੱਚੋਂ ਬਾਹਰ ਕੱਢੋ। ਤੁਸੀਂ ਉਹ ਇਤਿਹਾਸ ਸੁਣਾਓ ਜੋ ਲੋਕਾਂ ਨੂੰ ਕੱਪੜਿਆਂ ਵਾਂਗੂੰ ਖੱਲਾਂ ਉਤਰਵਾਉਣ ਲਈ ਪ੍ਰੇਰ ਸਕੇ। ਪਤੰਗਿਆਂ ਵਾਂਗ ਕੌਮੀ ਪਰਵਾਨਿਆਂ ਵਿਚ ਧਰਮ ਦੀ ਬਲਦੀ ਸ਼ਮਾਂ ਉੱਤੇ ਸੜਨ ਦਾ ਚਾਅ ਆਵੇ। ਲਹੂ ਠੰਡਾ ਹੋ ਗਿਆ ਹੈ। ਸ਼ਹੀਦਾਂ ਦੀਆਂ ਕਹਾਣੀਆਂ ਦੇ ਭੱਠ ਤਪਾ ਦਿਉ ਤਾਂਕਿ ਇਹ ਮੁੜ ਖੌਲ ਸਕੇ, ਮੁੜ ਜਵਾਨੀ ਆਏ ਅਤੇ ਇਹ ਮਿੱਧਿਆ ਹੋਇਆ ਪੰਜਾਬ ਤੇ ਕੁਚਲੀ ਹੋਈ ਕੌਮ ਫੇਰ ਆਪਣੇ ਪੈਰਾਂ ਉੱਤੇ ਖੜ੍ਹੀ ਹੋ ਸਕੇ।"

ਗੁਰੂ ਜੀ ਨੇ ਢਾਡੀਆਂ ਨੂੰ ਆਖਿਆ, "ਹੁਣ ਲੋੜ ਹੈ, ਤੁਹਾਡੇ ਸਾਜਾਂ ਵਿੱਚੋਂ ਲਲਕਾਰਾਂ ਨਿਕਲਣ। ਤੁਹਾਡੀਆਂ ਸੁਰਾਂ ਕੌਮ ਨੂੰ ਵੰਗਾਰਨ। ਤੁਹਾਡੀ ਢੱਡ ਦੀ ਠੱਪ ਜਨਤਾ ਨੂੰ ਟੁੰਬ ਕੇ ਜਗਾਏ ਅਤੇ ਤੁਹਾਡੇ ਗਜ ਦੇ ਘੁੰਗਰੂ ਕੁਰਬਾਨੀ ਲਈ ਦਿਲਾਂ ਵਿਚ ਚਾਅ ਪੈਦਾ ਕਰਨ।"

ਛੇਵੀਂ ਪਾਤਸ਼ਾਹੀ ਦੇ ਮੀਰੀ ਦੀ ਕਿਰਪਾਨ ਧਾਰਨ ਕਰਨ ਨੂੰ ਧਰਮ ਦੀ ਖੇਤੀ ਦੀ ਰਾਖੀ ਲਈ ਵਾੜ ਲਗਾਈ ਦੱਸਦੇ ਹਨ:

*ਖੇਤੀ ਵਾੜ ਸੁ ਢਿੰਗਰੀ ਕਿਕਰ ਆਸ ਪਾਸ ਜਿਉ ਬਾਗੈ।*
*ਸਪ ਪਲੇਟੇ ਚੰਨਣੇ ਬੂਹੇ ਜੰਦਾ ਕੁਤਾ ਜਾਗੈ।*
*ਕਵਲੈ ਕੰਡੇ ਜਾਣੀਅਨਿ ਸਿਆਣਾ ਇਕੁ ਕੋਈ ਵਿਚਿ ਫਾਗੈ।*

(*ਭਾਈ ਗੁਰਦਾਸ ਜੀ, ਵਾਰ ੨੫/੨੬*)

ਸਿੱਖ ਸੰਗਤ ਨੂੰ ਹੁਕਮ ਕੀਤਾ ਕਿ ਉਹ ਚੰਗਾ ਘੋੜਾ ਅਤੇ ਚੰਗਾ ਹਥਿਆਰ ਲੈ ਕੇ ਗੁਰੂ ਜੀ ਦੀ ਹਜ਼ੂਰੀ ਵਿਚ ਪਹੁੰਚਣ। ਉਸ ਸਮੇਂ ਹਿੰਦੂਆਂ ਵਾਸਤੇ ਘੋੜ ਸਵਾਰੀ ਤੇ ਸ਼ਸਤਰ ਧਾਰਨ ਕਰਨਾ ਕਾਨੂੰਨੀ ਤੌਰ 'ਤੇ ਜ਼ੁਰਮ ਸਨ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਸਾਹਮਣੇ ਬੀਰ-ਰਸ ਦੀਆਂ ਵਾਰਾਂ ਤੇ ਕੁਸ਼ਤੀਆਂ ਕਰਵਾਉਣੀਆਂ ਇਕ ਨਿਯਮ ਦੇ ਰੂਪ ਵਿਚ ਅਰੰਭ ਕੀਤੀਆਂ। ਗੁਰੂ ਜੀ ਆਪ ਪੇਸ਼ ਹੋਈਆਂ ਸੰਗਤਾਂ ਨੂੰ ਜਿੱਥੇ ਗਿਆਨ ਦੀ ਬਖਸ਼ਿਸ਼ ਕਰਦੇ ਉਥੇ ਆਪਸੀ ਝਗੜੇ ਵੀ ਸੁਣਦੇ ਅਤੇ ਉਨ੍ਹਾਂ ਦਾ ਹੱਲ ਵੀ ਕਰਦੇ। ਆਤਮਾ ਪਰਮਾਤਮਾ ਦਾ ਹੀ ਅੰਗ ਹੈ ਅਤੇ ਇਸ ਨੂੰ ਪੂਰਨ ਖਿੜਾਉ ਵਿਚ ਲਿਆਉਣ ਲਈ ਜਿੱਥੇ ਅਕਾਲ ਪੁਰਖ ਦਾ ਨਾਮ ਸਵਾਸ-ਸਵਾਸ ਜਪਣਾ ਜ਼ਰੂਰੀ ਹੈ ਉਥੇ ਨਿਰਭੈਅਤਾ ਤੇ ਨਿਰਵੈਰਤਾ ਨੂੰ ਸਿੱਖੀ ਦੇ ਮੁੱਖ ਅੰਗ ਵਜੋਂ ਸਥਾਪਿਤ ਕੀਤਾ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ "ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ" (ਪੰਨਾ ੨੭੩) ਦੇ ਹੁਕਮ ਅਨੁਸਾਰ ਅਕਾਲ ਪੁਰਖ ਦੇ

ਨੁਮਾਇੰਦੇ ਬਣ ਕੇ ਦੁਨਿਆਵੀ ਬਾਦਸ਼ਾਹਾਂ ਤੋਂ ਸ੍ਰੇਸ਼ਟ, ਦੀਨ-ਦੁਨੀ ਦੇ ਪਾਤਸ਼ਾਹ ਦੇ ਰੂਪ ਵਿਚ ਇਥੇ ਦਰਬਾਰ ਲਾਉਂਦੇ ਸਨ। ਇਸ ਤਰ੍ਹਾਂ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸੰਸਥਾ ਹੋਂਦ ਵਿਚ ਆਈ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਅਕਾਲ ਪੁਰਖ ਦੇ ਪਿਆਰੇ ਹੋਣ ਬਾਰੇ ਸ੍ਰੀ ਹਰਿਮੰਦਰ ਸਾਹਿਬ ਦੀ ਨੀਂਹ ਰੱਖਣ ਵਾਲੇ ਸਾਈਂ ਮੀਆਂ ਮੀਰ ਜੀ ਲਿਖਦੇ ਹਨ—

> "ਹਰਿਗੋਬਿੰਦ ਜੋ ਹੈ, ਸੋ ਮਕਬੂਲੇ ਇਲਾਹੀ ਹੈ। ਔਰ ਜਬ ਹਮਾਰੀ ਆਠਵੇਂ ਦਿਨ ਖੁਦਾ ਕੀ ਦਰਗਾਹ ਮੇਂ ਵਾਰੀ ਹੋਤੀ ਹੈ, ਊਹਾਂ ਜਾਕਰ ਹਮ ਅਰਜ਼ ਕਰਤੇ ਹੈਂ, ਔਰ ਇਨ ਕੋ ਦੇਖਤੇ ਹੈਂ-"

ਮੁਹਸਨ ਫ਼ਾਨੀ ਜੋ ਕਿ ਇਕ ਗੈਰ ਸਿੱਖ ਸੀ, ਨੇ ਆਖਿਆ—

*ਅਕੀਦਾ-ਇ-ਸਿਖਾਂ ਆ ਅਸਲ*
*ਕਿ ਮੁਰੀਦਾਨੇ ਗੁਰੂ ਬ ਬਹਿਸ਼ਤ ਰਵੰਦ।*

ਭਾਵ ਸਿੱਖਾਂ ਦੀ ਗੁਰੂ ਜੀ ਤੇ ਅਥਾਹ ਸ਼ਰਧਾ ਹੈ, ਉਹ ਇਹ ਸਮਝ ਚੁੱਕੇ ਹਨ ਕਿ ਗੁਰੂ ਦੇ ਸਿੱਖ ਸਿੱਧੇ ਜੰਨਤ ਨੂੰ ਜਾਂਦੇ ਹਨ।

ਛੇਵੀਂ ਪਾਤਸ਼ਾਹੀ ਦੇ ਅੰਮ੍ਰਿਤਸਰ ਛੱਡਣ ਉਪਰੰਤ ਸ੍ਰੀ ਹਰਿਮੰਦਰ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸੇਵਾ ਸੋਢੀ ਪ੍ਰਿਥੀ ਚੰਦ ਦੇ ਪਰਵਾਰ ਪਾਸ ਸੀ। ਭਾਈ ਮਨੀ ਸਿੰਘ ਜੀ ਨੇ ਮਾਤਾ ਸੁੰਦਰੀ ਜੀ ਦੇ ਹੁਕਮ ਨਾਲ ਅੰਮ੍ਰਿਤਸਰ ਵਿਚ ਆ ਕੇ ਸ੍ਰੀ ਹਰਿਮੰਦਰ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸੇਵਾ ਅਰੰਭ ਕੀਤੀ।

ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੀ ਸਿਰਜਣਾ ਤੋਂ ਬਾਅਦ ਅੱਜ ਤਕ ੪੦੩ ਸਾਲ ਤੋਂ ਜ਼ਿਆਦਾ ਦਾ ਸਮਾਂ ਹੋ ਚੁੱਕਾ ਹੈ। ਇਸ ਕਾਲ ਨੂੰ ਤਿੰਨ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ। ੧੬੦੬ ਤੋਂ ੧੭੧੬ ਤਕ ਗੁਰੂ ਸਾਹਿਬਾਨ ਤੇ ਬਾਬਾ ਬੰਦਾ ਸਿੰਘ ਬਹਾਦਰ ਦੇ ਜੀਵਨ ਸਮੇਂ ਜਦੋਂ ਗੁਰੂ ਪੰਥ ਗੁਰੂ ਸਾਹਿਬਾਨ ਦਾ ਹੁਕਮ ਮੰਨਦਾ ਸੀ ਤੇ ਗੁਰੂ ਸਾਹਿਬ ਦੇ ਹੁਕਮ 'ਤੇ ਹੀ ਬਾਬਾ ਬੰਦਾ ਸਿੰਘ ਬਹਾਦਰ ਨੂੰ ਰਾਜਸੀ ਆਗੂ ਮੰਨਿਆ।

## ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਤੋਂ ਬਾਅਦ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤਕ: ਅੰਗਰੇਜ਼ ਰਾਜ ਤੋਂ ਅੱਜ ਤਕ:

ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਤੋਂ ਬਾਅਦ ਸਿੱਖ ਕੌਮ ਵਿਚ ਕੋਈ ਇਕ ਸਰਬ-ਪ੍ਰਵਾਨਿਤ ਧਾਰਮਿਕ ਤੇ ਰਾਜਸੀ ਆਗੂ ਨਹੀਂ ਸੀ।

ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ੧੭੧੬ ਈ. ਉਪਰੰਤ ਸਿੱਖ-ਸ਼ਕਤੀ ਨੂੰ ਫੇਰ ਇਕ ਲੜੀ ਵਿਚ ਪਰੋਣ ਅਤੇ ਮਜ਼ਬੂਤ ਕਰਨ ਹਿਤ ਭਾਈ ਮਨੀ ਸਿੰਘ ਜੀ ਨੇ ਯੋਗ ਅਗਵਾਈ ਰਾਹੀਂ ਸਿੰਘਾਂ ਨੂੰ ਇਕਮੁੱਠ ਹੋਣ ਲਈ ਸੇਧ ਦਿੱਤੀ। ਬਾਬਾ ਬੰਦਾ ਸਿੰਘ ਬਹਾਦਰ ਤੋਂ ਬਾਅਦ ਪਿਛਲੇ ਕਰੀਬ ੩੦੦ ਸਾਲ ਤੋਂ ਕੌਮ ਦੀ ਅਗਵਾਈ

ਸਰਬੱਤ ਖਾਲਸਾ ਜਾਂ ਗੁਰਮਤੇ ਰਾਹੀਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹੱਥ ਵਿਚ ਹੈ ਅਤੇ ਸਭ ਜਥਿਆਂ ਨੂੰ ਇਕੱਠੇ ਕਰ ਕੇ ਸ. ਕਪੂਰ ਸਿੰਘ ਫੈਜ਼ਲਪੁਰੀਏ ਨੂੰ ਸਰਬ-ਪ੍ਰਵਾਨਿਤ ਜਥੇਦਾਰ ਬਣਾਇਆ। ਇਸ ਕਾਲ ਵਿਚ ਫੇਰ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਸਿੱਖ ਕੌਮ ਵਿਚ ਸਰਬਉੱਚ ਸਥਾਨ ਪ੍ਰਾਪਤ ਹੋਇਆ ਅਤੇ ਸਰਬੱਤ ਖਾਲਸਾ ਅਤੇ ਗੁਰਮਤਾ ਇਸੇ ਸਮੇਂ ਦੀ ਦੇਣ ਹਨ। ਇਸ ਸਮੇਂ ਵਿਚ ਪੰਥ ਦੀ ਹਰ ਸਮੱਸਿਆ ਅਤੇ ਚੁਣੌਤੀ ਦਾ ਫੈਸਲਾ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਹਾਜ਼ਰੀ ਵਿਚ ਸਰਬੱਤ ਖਾਲਸਾ ਨੇ ਹੀ ਲਿਆ ਹੈ।

ਜਦੋਂ ਵੀ ਸਿੱਖ ਕੌਮ ਆਪਣੀ ਈਰਖਾ ਅਤੇ ਧੜੇਬੰਦੀ ਤਿਆਗ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਨਾਲ ਜੁੜੀ ਤਾਂ ਕੌਮੀ ਸਮੱਸਿਆਵਾਂ ਦਾ ਹੱਲ ਤੁਰੰਤ ਹੁੰਦਾ ਗਿਆ। ਸਿੱਖ ਕੌਮ ਨੂੰ ਕਰੀਬ ੫੫ ਸਾਲ (੧੭੧੦ ਤੋਂ ੧੭੬੫ ਈ.) ਦਾ ਸਮਾਂ ਮੌਤ ਦੇ ਵਰੰਟਾਂ ਦਾ ਸਾਹਮਣਾ ਕਰਨਾ ਪਿਆ ਹੈ। ਵਕਤ ਦੇ ਬਾਦਸ਼ਾਹਾਂ ਨੇ ਹਰ ਸਿੱਖ ਨੂੰ ਕਤਲ ਕਰਨ ਦਾ ਫ਼ਰਮਾਨ ਜਾਰੀ ਕਰ ਕੇ ਇਸ ਕੌਮ ਨੂੰ ਖ਼ਤਮ ਕਰਨ ਦਾ ਯਤਨ ਕੀਤਾ, ਪਰ 'ਮੰਨੂ ਸਾਡੀ ਦਾਤਰੀ, ਅਸੀਂ ਮੰਨੂ ਦੇ ਸੋਏ। ਜਿਉਂ ਜਿਉਂ ਮੰਨੂ ਵੱਢਦਾ, ਅਸੀਂ ਦੂਣ ਸਵਾਏ ਹੋਏ'' ਦੇ ਔਖੇ ਸਮੇਂ ਬਣਾਏ ਖਾਲਸਾਈ ਬੋਲੇ ਅਨੁਸਾਰ ਇਹ ਕੌਮ, ਵਿਰੋਧੀਆਂ ਦੀ ਸੋਚ ਤੋਂ ਉਲਟ ਹਰ ਵਾਰ ਵੱਡੀ ਸ਼ਕਤੀ ਹੋ ਕੇ ਸਾਹਮਣੇ ਆਈ ਹੈ।

ਇਸ ਸਮੇਂ ਵਿਚ ਮੱਸੇ ਰੰਘੜ ਵੱਲੋਂ ਇਸ ਧਾਰਮਿਕ ਸਥਾਨ ਦੀ ਮਰਯਾਦਾ ਨੂੰ ਭੰਗ ਕੀਤਾ ਗਿਆ, ਪਰ ਅਣਖੀਲੇ ਸਿੰਘਾਂ ਨੇ ਇਸ ਦੀ ਉਸ ਨੂੰ ਸਜ਼ਾ ਦਿੱਤੀ। ਜਦੋਂ ਅਹਿਮਦ ਸ਼ਾਹ ਅਬਦਾਲੀ ਨੇ ਤੋਪ ਦੇ ਗੋਲਿਆਂ ਨਾਲ ਸ੍ਰੀ ਦਰਬਾਰ ਸਾਹਿਬ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਤਬਾਹ ਕਰ ਦਿੱਤਾ ਤਾਂ ਸਿੱਖ ਕੌਮ ਨੇ ਇਸ ਨੂੰ ਦੁਬਾਰਾ ਤਿਆਰ ਕਰਨ ਵਿਚ ਬਹੁਤਾ ਸਮਾਂ ਨਹੀਂ ਲਗਾਇਆ। ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸੁਰੱਖਿਆ ਅਤੇ ਮਰਿਯਾਦਾ ਦੀ ਰਾਖੀ ਲਈ ਜਥੇਦਾਰ ਗੁਰਬਖਸ਼ ਸਿੰਘ ਤੇ ਬਾਬਾ ਦੀਪ ਸਿੰਘ ਜੀ ਨੇ ਵੱਡੀਆਂ ਕੁਰਬਾਨੀਆਂ ਕੀਤੀਆਂ। ੧੮ਵੀਂ ਸਦੀ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਉੱਤੇ ਹਮਲੇ ਇਸ ਪ੍ਰੇਰਨਾ ਸ੍ਰੋਤ ਨੂੰ ਖ਼ਤਮ ਕਰਨ ਅਤੇ ਸਿੱਖੀ ਦਾ ਖ਼ਾਤਮਾ ਕਰਨ ਲਈ ਹੁੰਦੇ ਰਹੇ।

ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਰਬਉੱਚਤਾ ਕਾਇਮ ਰਹੀ। ਮਹਾਰਾਜਾ ਰਣਜੀਤ ਸਿੰਘ ਨੇ ਆਪਣੀ ਇਖ਼ਲਾਕੀ ਗਲਤੀ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਦਿੱਤੀ ਗਈ ਸਜ਼ਾ ਹੱਸ ਕੇ ਪ੍ਰਵਾਨ ਕੀਤੀ।

ਅੰਗਰੇਜ਼ ਕਾਲ ਵਿਚ ਲਾਰਡ ਮੈਕਾਲੇ ਦੇ ਕਥਨ ਅਨੁਸਾਰ ਕਿ ਜੇਕਰ ਭਾਰਤ ਤੇ ਰਾਜ ਕਰਨਾ ਹੈ ਤਾਂ ਇਸ ਦੀ ਅਧਿਆਤਮਕ ਅਤੇ ਸਭਿਆਚਾਰਕ ਵਿਰਾਸਤ ਨੂੰ ਖ਼ਤਮ ਕਰ ਕੇ ਇਨ੍ਹਾਂ ਦੀ ਅਣਖ ਨੂੰ ਮੁਕਾਉਣਾ ਹੋਵੇਗਾ, ਦੀ ਨੀਤੀ 'ਤੇ ਚਲਦੇ ਹੋਏ

ਸਿੱਖ ਫੌਜਾਂ ਹੱਥੋਂ ਹਾਰ: ਜਿਸ ਬਾਰੇ ਸ਼ਾਹ ਮੁਹੰਮਦ ਨੇ ਲਿਖਿਆ ਹੈ ਕਿ "ਸ਼ਾਹ ਮੁਹੰਮਦਾ ਇਕ ਸਰਕਾਰ ਬਾਝੋਂ ਫੌਜਾਂ ਜਿੱਤ ਕੇ ਅੰਤ ਨੂੰ ਹਾਰੀਆਂ ਨੇ" ਨੂੰ ਨਾ ਭੁੱਲਦੇ ਹੋਏ ਅੰਗਰੇਜ਼ਾਂ ਨੇ ਸਿੱਖ ਸਿਧਾਂਤ ਨੂੰ ਸੱਟ ਮਾਰਨ ਦੀ ਕੋਸ਼ਿਸ਼ ਕੀਤੀ। ਇਸ ਸਮੇਂ ਜ਼ਿਆਦਾ ਹਮਲੇ ਸਿੱਖ-ਸਿਧਾਂਤਾਂ ਨੂੰ ਸੱਟ ਮਾਰਨ ਲਈ ਹੋਏ। ੧੮੬੭ ਨੂੰ ਕੁਝ ਸਿੱਖਾਂ ਤੋਂ ਇਹ ਫੈਸਲਾ ਕਰਵਾ ਲਿਆ ਕਿ ਸ੍ਰੀ ਦਰਬਾਰ ਸਾਹਿਬ ਦਾ ਪ੍ਰਬੰਧ ਬ੍ਰਿਟਿਸ਼ ਸਰਕਾਰ ਦੀ ਮਦਦ ਤੋਂ ਬਗੈਰ ਨਹੀਂ ਚਲਾਇਆ ਜਾ ਸਕਦਾ ਅਤੇ ਸਰਬਰਾਹ ਨਿਯੁਕਤ ਕਰਨ ਦੀ ਰੀਤ ਚਲਾ ਦਿੱਤੀ। ਇਸ ਤਰ੍ਹਾਂ ਅਜ਼ਾਦ ਸਿੱਖ ਸਮਾਜ ਨੂੰ ਖ਼ਤਮ ਕਰਨ ਦਾ ਯਤਨ ਕੀਤਾ ਅਤੇ ਉਹ ਸਮਾਂ ਵੀ ਆਇਆ ਜਦੋਂ ਸਰਬਰਾਹ ਵੱਲੋਂ ਜਨਰਲ ਉਡਵਾਇਰ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਸਿਰਪਾਉ ਦੇਣ ਦੀ ਗਰਮਤਿ ਵਿਰੋਧੀ ਗੱਲ ਕੀਤੀ ਗਈ।

ਸੰਨ ੧੯੨੦ ਈ. ਦੀ ਗੁਰਦੁਆਰਾ ਸੁਧਾਰ ਲਹਿਰ ਤੋਂ ਬਾਅਦ ਅੱਜ ਤਕ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪਾਸ ਹੈ।

੬ ਜੂਨ ੧੯੮੪ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਉੱਤੇ ਹੋਏ ਹਮਲੇ ਨਾਲ ਢਹਿ-ਢੇਰੀ ਹੋ ਜਾਣ ਦੇ ਹੁਣ ੨੫ ਸਾਲ ਪੂਰੇ ਹੋ ਗਏ ਹਨ। ਕੌਮ ਲਈ ਇਹ ਸਮਾਂ ਵਿਚਾਰਨ ਦਾ ਹੈ ਕਿ ਅਸੀਂ ਕੀ ਪ੍ਰਾਪਤ ਕੀਤਾ ਅਤੇ ਕੀ ਗੁਆਇਆ? ਅੱਗੇ ਲਈ ਕਿਸ ਤਰ੍ਹਾਂ ਇਸ ਤੋਂ ਬਚਣਾ ਹੈ, ਪੀੜਿਤ ਪਰਵਾਰਾਂ ਲਈ ਇਨਸਾਫ਼ ਕਿਸ ਤਰ੍ਹਾਂ ਲਿਆ ਜਾਵੇ ਅਤੇ ਉਨ੍ਹਾਂ ਨੂੰ ਮੁੜ ਕਿਸ ਤਰ੍ਹਾਂ ਵਸਾਇਆ ਜਾਵੇ, ਸ੍ਰੀ ਅਕਾਲ ਤਖ਼ਤ ਸਾਹਿਬ ਕਿਨ੍ਹਾਂ ਸਿਧਾਂਤਾਂ ਦਾ ਪ੍ਰਤੀਕ ਹੈ ਤੇ ਉਹ ਪਰੰਪਰਾਵਾਂ ਜੋ ਪੁਰਾਤਨ ਸਿੰਘਾਂ ਵੱਲੋਂ ਪੰਥਕ ਏਕਤਾ ਲਈ ਕਾਇਮ ਕੀਤੀਆਂ ਗਈਆਂ ਸਨ, ਨੂੰ ਦੁਬਾਰਾ ਕਿਵੇਂ ਸੁਰਜੀਤ ਕੀਤਾ ਜਾਵੇ, ਜਦੋਂ ਸਿੱਖ ਸਰਦਾਰ, ਰਾਜੇ ਅਤੇ ਮਹਾਰਾਜੇ ਆਪਣੇ ਹਥਿਆਰ ਬੁੰਗਿਆਂ ਵਿਚ ਛੱਡ ਕੇ ਆਪਣੀ ਹਿਫ਼ਾਜ਼ਤ ਲਈ ਗੁਰੂ 'ਤੇ ਭਰੋਸਾ ਰੱਖਦੇ ਸਨ।

ਸ੍ਰੀ ਅਕਾਲ ਤਖ਼ਤ ਸਾਹਿਬ ਦੇ ੪੦੦ ਸਾਲਾ ਇਤਿਹਾਸ ਵਿਚ ਇਹ ਗੱਲ ਵਿਚਾਰਨ ਵਾਲੀ ਹੈ ਕਿ ਗੁਰੂ-ਕਾਲ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਕੌਮ ਨੂੰ ਸਿਧਾਂਤਕ ਅਗਵਾਈ ਦਿੰਦਾ ਰਿਹਾ ਹੈ। ਸ੍ਰੀ ਅਕਾਲ ਤਖ਼ਤ ਸਾਹਿਬ ਕੇਵਲ ਅਕਾਲ ਪੁਰਖ ਦੀ ਪੂਜਾ, ਗੁਰੂ ਹੁਕਮ 'ਤੇ ਅਟੁੱਟ ਵਿਸ਼ਵਾਸ-ਸ਼ਰਧਾ ਨਾਲ ਪਾਲਣਾ, ਜਾਤ-ਪਾਤ, ਊਚ-ਨੀਚ ਰਹਿਤ ਸਰਬ ਸਾਂਝੀਵਾਲਤਾ, ਨਿਰਵੈਰਤਾ, ਬਾਤਨ ਫ਼ਕੀਰੀ ਜਾਹਿਰ ਅਮੀਰੀ, ਸ਼ਸਤਰ ਗਰੀਬ ਕੀ ਰੱਖਿਆ ਅਤੇ ਜਰਵਾਣੇ ਦੀ ਭੱਖਿਆ ਦੇ ਗੁਰੂ-ਉਪਦੇਸ਼ ਦਾ ਪ੍ਰਤੀਕ ਹੈ, ਜਿਨ੍ਹਾਂ ਗੁਣਾਂ ਦੀ ਅੱਜ ਦੇ ਸਮਾਜ ਵਿਚ ਪਹਿਲਾਂ ਤੋਂ ਵੱਧ ਲੋੜ ਹੈ।

ਇਹ ਵਿਚਾਰਨ ਲਈ ਹਉਮੈ ਤਿਆਗ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਅੱਗੇ ਜੁੜ ਬੈਠਣਾ ਸਮੇਂ ਦੀ ਮੰਗ ਹੈ, ਕਿਉਂਕਿ ਸਿਧਾਂਤ ਤਾਂ ਸਿੱਖ ਕੌਮ ਨੂੰ ਆਪਣੇ ਮਨ ਵਿਚ ਵਸਾ ਕੇ ਅਮਲ ਕਰਨ ਲਈ ਚਾਨਣ-ਮੁਨਾਰਾ ਹਨ। ■

# ਸ੍ਰੀ ਅਕਾਲ ਤਖ਼ਤ ਸਾਹਿਬ

*-ਗਿਆਨੀ ਮੋਹਨ ਸਿੰਘ**

ਗੁਰੂ ਨਾਨਕ ਨਾਮ ਲੇਵਾ ਸਿੱਖ ਚਾਹੇ ਦੇਸ਼ ਜਾਂ ਵਿਦੇਸ਼ ਵਿਚ ਹੋਵੇ ਜਦੋਂ ਉਹ ਸ੍ਰੀ ਅੰਮ੍ਰਿਤਸਰ ਸਾਹਿਬ ਨੂੰ ਯਾਦ ਕਰਦਾ ਹੈ ਤਾਂ ਜਿੱਥੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿੱਚੋਂ ਰਸਭਿੰਨੀ ਕੀਰਤਨ ਦੀ ਬੁਛਾਰ ਨੂੰ ਮਹਿਸੂਸ ਕਰਦਾ ਹੈ ਉਥੇ ਬੀਰ-ਰਸ ਨਾਲ ਓਤ-ਪੋਤ ਸ਼ਾਹੀ ਜਾਹੋ-ਜ਼ਲਾਲ ਵਾਲੇ ਅਕਾਲ ਪੁਰਖ ਦੇ ਤਖ਼ਤ ਦੀ ਸੁਹਾਵਣੀ ਛਵੀ ਵੀ ਉਸ ਦੀਆਂ ਅੱਖਾਂ ਸਾਹਮਣੇ ਆ ਜਾਂਦੀ ਹੈ। ਸ੍ਰੀ ਅਕਾਲ ਤਖ਼ਤ ਸਾਹਿਬ ਸਿੱਖਾਂ ਦੇ ਮੰਨੇ ਹੋਏ ਪੰਜ ਤਖ਼ਤਾਂ ਵਿੱਚੋਂ ਪਹਿਲਾ ਸਰਵ-ਉੱਚ ਤਖ਼ਤ ਹੈ ਜਿਸ ਨੂੰ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪਣੇ ਕਰ-ਕਮਲਾਂ ਨਾਲ ਉਸਾਰਿਆ। ਇਸ ਤੋਂ ਜਾਰੀ ਹੋਏ ਹੁਕਮ ਦੀ ਉਲੰਘਣਾ ਕਰਨੀ ਮਾਨੋ ਆਪਣੇ-ਆਪ ਨੂੰ ਸਾਰੇ ਸਿੱਖ ਪੰਥ ਤੋਂ ਅੱਡ ਕਰ ਲੈਣ ਦੇ ਬਰਾਬਰ ਹੈ।

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਬੇਵਕਤ ਅਤੇ ਸ਼ਾਂਤਮਈ ਸ਼ਹਾਦਤ ਨੇ ਸਿੱਖਾਂ ਦੇ ਅੰਦਰ ਗ਼ਮ ਤੇ ਗੁੱਸੇ ਦੀ ਲਹਿਰ ਨੂੰ ਜਨਮ ਦਿੱਤਾ। ਗੁਰੂ ਜੀ ਸਮਝਦੇ ਸਨ ਕਿ ਅਗਾਂਹ ਸਮਾਂ ਸ਼ਾਂਤਮਈ ਰਹਿਣ ਦਾ ਨਹੀਂ ਹੈ, ਇਸ ਲਈ ਸਤਿਗੁਰਾਂ ਨੇ ਸਿੱਖਾਂ ਨੂੰ ਵੱਖ-ਵੱਖ ਖੇਤਰਾਂ ਵਿਚ ਫੈਲਾਉਣ ਦਾ ਯਤਨ ਕੀਤਾ। ਉਨ੍ਹਾਂ ਨੂੰ ਘੋੜਿਆਂ ਦੇ ਵਪਾਰ ਵਿਚ ਪਾਇਆ ਅਤੇ ਜੰਗਲ-ਦੇਸ਼ (ਮਾਲਵੇ ਖੇਤਰ) ਵਿਚ ਸੁਤੰਤਰ ਸੋਚ ਦੇ ਧਾਰਨੀ ਜੱਟ ਕਬੀਲਿਆਂ ਨੂੰ ਸਿੱਖ ਧਰਮ ਵਿਚ ਲਿਆਂਦਾ ਜਿਸ ਨਾਲ ਸਿੱਖ-ਲਹਿਰ ਦਾ ਸੁਭਾਅ ਜੰਗ-ਜੂਹ ਹੁੰਦਾ ਗਿਆ। ਇਹੀ ਗੱਲ ਸਮੇਂ ਦੀ ਸਰਕਾਰ ਨੂੰ ਕੰਡੇ ਵਾਂਗ ਚੁੱਭਦੀ ਸੀ। ਗੁਰੂ ਸਾਹਿਬ ਦੇ ਬਲੀਦਾਨ ਦੇ ਸਮੇਂ ਤਕ ਇਹ ਲਹਿਰ ਕਾਫੀ ਪ੍ਰਚੰਡ ਹੋ ਗਈ ਸੀ। ਸਤਿਗੁਰਾਂ ਨੇ ਸ਼ਹੀਦੀ ਤੋਂ ਪਹਿਲਾਂ ਸਿੱਖਾਂ ਨੂੰ ਹਥਿਆਰਬੰਦ ਹੋਣ ਲਈ ਕਿਹਾ ਸੀ ਜਿਸ ਦੇ ਸਿੱਟੇ ਵਜੋਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਗੁਰਗੱਦੀ 'ਤੇ ਬੈਠਦਿਆਂ ਦੋ ਕ੍ਰਿਪਾਨਾਂ ਧਾਰਨ ਕੀਤੀਆਂ:

*"ਦੋ ਤਲਵਾਰੀਂ ਬੱਧੀਆਂ, ਇਕ ਮੀਰੀ ਦੀ ਇਕ ਪੀਰਿ ਦੀ।*
*ਇਕ ਅਜ਼ਮਤ ਦੀ, ਇਕ ਰਾਜ ਦੀ, ਇਕ ਰਾਖੀ ਕਰੇ ਵਜ਼ੀਰ ਦੀ।*
*ਹਿੰਮਤ ਬਾਹਾਂ ਕੋਟਗੜ੍ਹ, ਦਰਵਾਜ਼ਾ ਬਲਖ ਬਖੀਰ ਦੀ।*
*ਨਾਲ ਸਿਪਾਹੀ ਨੀਲ ਨਲ, ਮਾਰ ਦੁਸ਼ਟਾਂ ਕਰੇ ਤਗੀਰ ਜੀ।*
*ਪੱਗ ਤੇਰੀ, ਕੀ ਜਹਾਂਗੀਰ ਦੀ?"*[1]

** ਸਾਬਕਾ ਗ੍ਰੰਥੀ, ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ। ਮੋ: ੯੭੭੯੬-੦੮੦੫੦.*

ਸਮੇਂ ਦੀ ਲੋੜ ਨੂੰ ਮੁੱਖ ਰੱਖਦਿਆਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੀ ਦਰਸ਼ਨੀ ਡਿਉੜੀ ਦੇ ਠੀਕ ਸਾਹਮਣੇ 'ਕੋਠਾ ਸਾਹਿਬ' ਦੀ ਉੱਤਰ-ਪੂਰਬੀ ਬਾਹੀ ਇਕ ਉੱਚਾ ਥੜ੍ਹਾ ਆਪਣੀ ਹੱਥੀਂ ਬਣਾਇਆ ਜਿਸ ਦਾ ਨਾਂ 'ਅਕਾਲ ਬੁੰਗਾ' ਰੱਖਿਆ ਜਿਸ ਦਾ ਜ਼ਿਕਰ ਮਹਾਨ ਕਵੀ ਭਾਈ ਸੰਤੋਖ ਸਿੰਘ ਆਪਣੀ ਰਚਨਾ ਵਿਚ ਇਉਂ ਕਰਦੇ ਹਨ—

*"ਪ੍ਰਥਮ ਆਪਨੇ ਲੇ ਕਰਿ ਹਾਥ।*
*ਧਰੀ ਈਂਟ ਬਲ ਤੇਜ ਕੇ ਸਾਥ।*
*ਕਹਜੋ, 'ਕੁਛਕ ਊਚਾ ਥਲ ਕਰੋ।*
*ਜਹਿਂ ਲਗਿ ਪੌਰ ਏਕ ਸਮ ਧਰੋ॥੧੯॥"*[2]

ਸਮਾਂ ਪਾ ਕੇ ਇਸ 'ਅਕਾਲ ਬੁੰਗੇ' ਦਾ ਨਾਂ 'ਸ੍ਰੀ ਅਕਾਲ ਤਖ਼ਤ ਸਾਹਿਬ' ਹੋ ਗਿਆ ਕਿਉਂਕਿ ਇਸ ਨੂੰ ਅਕਾਲ ਪੁਰਖ ਦੀ ਮਰਜ਼ੀ ਨਾਲ ਬਣਾਇਆ ਗਿਆ ਮੰਨਿਆ ਜਾਂਦਾ ਹੈ ਜਿਸਦੀ ਪੁਸ਼ਟੀ ਗੁਰ ਬਿਲਾਸ ਦੇ ਕਰਤਾ ਨੇ ਇਉਂ ਕੀਤੀ ਹੈ—

*"ਦੋਹਰਾ॥ ਕਹਿ ਭਗਵੰਤ ਨਿਜ ਮੋਹਿ ਮੈ ਭੇਦ ਕਛੂ ਨਹਿ ਚੀਨ।*
*ਅਕਾਲ ਤਖਤ ਯਹ ਨਾਮੁ ਧਰਿ ਤੋਹਿ ਨਾਮੁ ਨਹਿ ਕੀਨ॥੫੦"*[3]

ਏਸ ਤਖ਼ਤ ਸਾਹਿਬ 'ਤੇ ਹੀ ਮੀਰੀ-ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਗੁਰਗੱਦੀ ਉੱਪਰ ਬਿਰਾਜਮਾਨ ਹੋਣ ਦੀ ਰਸਮ ਬਾਬਾ ਬੁੱਢਾ ਜੀ ਨੇ ਸੰਪੰਨ ਕੀਤੀ।

ਏਥੇ ਇਕ ਗੱਲ ਹੋਰ ਵਰਣਨਯੋਗ ਹੈ ਕਿ ਗੁਰੂ ਸਾਹਿਬ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਨੀਂਹ ਕਿਸੇ ਤੋਂ ਨਹੀਂ ਰਖਵਾਈ ਅਤੇ ਇਸ ਦੀ ਉਸਾਰੀ ਵੀ ਕਿਸੇ ਰਾਜ-ਮਿਸਤਰੀ ਤੋਂ ਕਰਵਾਉਣ ਦੀ ਬਜਾਏ ਆਪਣੇ ਕਰ-ਕਮਲਾਂ ਨਾਲ ਕੀਤੀ ਅਤੇ ਆਪਣੇ ਦੋ ਵਿਦਵਾਨ ਬਜ਼ੁਰਗਾਂ ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਜੀ ਦੇ ਹੱਥੀਂ ਕਰਵਾਈ। ਜਿਸ ਦੀ ਗਵਾਹੀ 'ਗੁਰ ਬਿਲਾਸ ਪਾਤਸ਼ਾਹੀ ੬' ਵਿਚ ਸਪੱਸ਼ਟ ਮਿਲਦੀ ਹੈ—

*"ਗੁਰਦਾਸ ਬੁੱਢੇ ਕੋ ਲੈ ਨਿਜ ਸਾਥ।*
*ਤਖਤ ਅਰੰਭ ਕਰ ਦੀਨਾ ਨਾਥ॥*
*ਜਹ ਭਗਵੰਤ ਥੀ ਆਗਿਆ ਦਈ।*
*ਤਹਾਂ ਅਰੰਭ ਗੁਰੂ ਜੀ ਕਈ॥੩੬॥...*
*ਕਰ ਅਰਦਾਸ ਸ੍ਰੀ ਸਤਿ ਗੁਰੂ ਪੁਨ ਪ੍ਰਸਾਦਿ ਵਰਤਾਇ।*
*ਪ੍ਰਿਥਮ ਨੀਂਵ ਸ੍ਰੀ ਗੁਰੁ ਰਖੀ ਅਬਚਲ ਤਖਤ ਸੁਹਾਇ॥੩੮॥*
*ਕਿਸੀ ਰਾਜ ਨਹਿਂ ਹਾਥ ਲਗਾਯੋ।*
*ਬੁੱਢੇ ਔ ਗੁਰਦਾਸ ਬਨਾਯੋ।"*[4]

ਗੁਰਤਾ-ਗੱਦੀ ਉੱਤੇ ਬੈਠਦਿਆਂ ਛੇਵੇਂ ਪਾਤਸ਼ਾਹ ਨੇ ਦੋ ਕ੍ਰਿਪਾਨਾਂ ਪਹਿਨੀਆਂ ਜੋ

ਸਿੱਖ ਸੰਗਤ ਨੂੰ ਮੀਰੀ-ਪੀਰੀ (ਭਗਤੀ ਤੇ ਸ਼ਕਤੀ) ਦੇ ਸੁਮੇਲ ਦਾ ਸਪੱਸ਼ਟ ਸੰਕੇਤ ਸੀ, ਗੁਰੂ ਜੀ ਨੇ ਮੀਰੀ ਦੀ ਕ੍ਰਿਪਾਨ ਨੂੰ ਅੱਗੇ ਤੋਂ ਸਿੱਖ-ਸਿਧਾਂਤ ਅਨੁਸਾਰ ਪੀਰੀ ਦਾ ਇਕ ਅਨਿੱਖੜਵਾਂ ਅੰਗ ਕਰਾਰ ਦਿੱਤਾ।

ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਸਾਹਮਣੇ ਵੱਖਰੇ ਝੰਡੇ ਹੇਠ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਰਚਨਾ ਕਰਕੇ ਇਹ ਪ੍ਰਗਟ ਕਰਨਾ ਸੀ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਕਾਰਜ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਮਰਯਾਦਾ ਤੋਂ ਵੱਖਰੇ ਹੋਣ ਦੇ ਬਾਵਜੂਦ ਮਕਸਦ ਸਾਂਝਾ ਹੋਣ ਕਰਕੇ ਘੁਲੇ ਮਿਲੇ ਵੀ ਹਨ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਸੀਸ 'ਤੇ ਕਲਗੀ, ਖੱਬੇ ਤੇ ਸੱਜੇ ਪਾਸੇ ਮੀਰੀ ਤੇ ਪੀਰੀ ਦੀਆਂ ਕ੍ਰਿਪਾਨਾਂ ਪਹਿਨ ਸ਼ਾਹੀ ਅੰਦਾਜ ਵਿਚ, ਬੀਰ-ਰਸੀ ਆਸਣ ਗ੍ਰਹਿਣ ਕਰ ਕੇ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਸਵੇਰੇ ਸ਼ਾਮ ਦੀਵਾਨ ਲਾਉਂਦੇ ਤੇ ਸੰਗਤਾਂ ਨੂੰ ਦਰਸ਼ਨ ਦੇਂਦੇ ਸਨ। ਗੁਰੂ ਸਾਹਿਬ ਇਥੇ ਬੀਰਤਾ ਭਰਪੂਰ ਸਾਖੀਆਂ ਸੁਣਾਉਂਦੇ ਅਤੇ ਨਾਮੀ ਸਿੱਖਾਂ ਤੇ ਮਸੰਦਾਂ ਨੂੰ ਮਿਲਦੇ ਸਨ। ਇਥੇ ਅਬਦੁੱਲਾ ਤੇ ਨੱਥਾ ਢਾਡੀ ਬੀਰ-ਰਸੀ ਵਾਰਾਂ ਗਾਉਂਦੇ ਸਨ। ਇਥੇ ਕੁਸ਼ਤੀਆਂ ਤੇ ਹਰ ਤਰ੍ਹਾਂ ਦੀਆਂ ਕਸਰਤਾਂ ਵੀ ਹੁੰਦੀਆਂ ਸਨ। ਇਥੇ ਹਰ ਪ੍ਰਕਾਰ ਦੇ ਹਥਿਆਰ ਅਤੇ ਵੱਖ-ਵੱਖ ਵਧੀਆ ਨਸਲਾਂ ਦੇ ਘੋੜੇ ਵੀ ਇਕੱਤਰ ਕੀਤੇ ਜਾਂਦੇ ਸਨ। ਬਹਾਦਰ ਸਿੱਖਾਂ ਤੇ ਬਾਹਰਲੇ ਰਾਜਿਆਂ ਦੇ ਰਾਜਦੂਤਾਂ ਨੂੰ ਸਨਮਾਨਿਤ ਵੀ ਕੀਤਾ ਜਾਂਦਾ ਸੀ।

ਹੌਲੀ-ਹੌਲੀ 'ਅਕਾਲ ਬੁੰਗਾ' ਪੰਥਕ ਜਥੇਬੰਦੀ ਦਾ ਕੇਂਦਰ ਬਣ ਗਿਆ, ਇਥੋਂ ਹੁਕਮਨਾਮੇ ਜਾਰੀ ਹੋਣ ਲੱਗੇ। ਪੰਥਕ ਗੁਰਮਤਿਆਂ ਨੂੰ ਸੋਧਣ ਲਈ ਸਾਲ ਵਿਚ ਦੋ ਵਾਰੀ ਦੀਵਾਲੀ ਤੇ ਵਿਸਾਖੀ ਦੇ ਦਿਹਾੜੇ 'ਤੇ ਸਿੱਖ ਨੇਤਾ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਇਕੱਤਰ ਹੋਣ ਲੱਗੇ। ਅਠਾਰ੍ਹਵੀਂ ਸਦੀ ਵਿਚ ਮਿਸਲਦਾਰ ਆਪਸੀ ਤੇ ਪੰਥਕ ਝਗੜਿਆਂ ਦਾ ਨਿਬੇੜਾ ਇਥੇ ਆ ਕੇ ਕਰਨ ਲੱਗੇ।

ਕਿਹਾ ਜਾਂਦਾ ਹੈ ਕਿ ਇਕ ਵਾਰੀ ਹਿੰਦੁਸਤਾਨ ਦਾ ਬਾਦਸ਼ਾਹ ਨੂਰਦੀਨ ਮੁਹੰਮਦ ਜਹਾਂਗੀਰ ਗੁਰੂ ਸਾਹਿਬ ਦੇ ਦਰਸ਼ਨਾਂ ਲਈ ਅੰਮ੍ਰਿਤਸਰ ਆਇਆ। ਗੁਰੂ ਜੀ ਦੇ ਹਜ਼ੂਰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਦਰਸ਼ਨਾਂ ਨੂੰ ਪਹੁੰਚਿਆ। ਬਾਦਸ਼ਾਹ ਨੇ ਪੰਜ ਸੌ ਮੋਹਰਾਂ ਤੇ ਕੜਾਹ ਪ੍ਰਸ਼ਾਦਿ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਚੜ੍ਹਾਇਆ ਅਤੇ ਤਖ਼ਤ ਸਾਹਿਬ ਦੀ ਸੁੰਦਰ ਉਸਾਰੀ ਲਈ ਸਰਕਾਰੀ ਮਦਦ ਦੀ ਪੇਸ਼ਕਸ਼ ਕੀਤੀ। ਸਿੱਖ ਕੌਮ ਦੇ ਸ਼ਹਿਨਸ਼ਾਹ ਗੁਰੂ ਸਾਹਿਬ ਜੀ ਨੇ ਇਹ ਕਹਿ ਕੇ ਸਮਾਂ ਪਾ ਕੇ ਸ੍ਰੀ ਅਕਾਲ ਤਖ਼ਤ ਸਿੱਖਾਂ ਦੀ ਸੇਵਾ ਨਾਲ ਆਪਣੇ ਆਪ ਸੁੰਦਰ ਬਣ ਜਾਵੇਗਾ, ਬਾਦਸ਼ਾਹ-ਏ-ਹਿੰਦ ਦੀ ਪੇਸ਼ਕਸ਼ ਠੁਕਰਾ ਦਿੱਤੀ—

*ਚੌਪਈ॥ ਤਖਤ ਠੌਰ ਇਤ ਖੂਬ ਬਨਾਵੋਂ।*
*ਸੁਨੋ ਪੀਰ! ਜੇ ਆਗਜਾ ਪਾਵੋਂ।*

*ਕਹਾ ਗੁਰੁ, ਅਬ ਨਾਹਿ ਸੁਹਾਵੈ।*
*ਸਮਾ ਪਾਇ ਇਹ ਅਧਿਕ ਬਨਾਵੈ॥੫੬੪॥ "*[੫]

ਇਸ ਸੰਦਰਭ ਵਿਚ ਤੇਜਾ ਸਿੰਘ ਤੇ ਗੰਡਾ ਸਿੰਘ ਨੇ ਆਪਣੇ ਵਿਚਾਰ ਇਉਂ ਪ੍ਰਗਟ ਕੀਤੇ ਹਨ—

"ਗੁਰੂ ਜੀ ਨੇ ਜਹਾਂਗੀਰ ਦੀ ਪੇਸ਼ਕਸ਼ ਠੁਕਰਾਉਂਦਿਆਂ ਕਿਹਾ ਸੀ, ਮੈਨੂੰ ਅਤੇ ਮੇਰੇ ਸਿੱਖਾਂ ਨੂੰ ਇਸ ਅਕਾਲ ਤਖ਼ਤ ਨੂੰ ਆਪਣੀ ਹੀ ਮਿਹਨਤ ਅਤੇ ਕਮਾਈ ਦੇ ਪੈਸੇ ਨਾਲ ਉਸਾਰਨ ਦਿਉ। ਮੈਂ ਇਸ ਨੂੰ ਆਪਣੇ ਸਿੱਖਾਂ ਦੀ ਮਿਹਨਤ ਅਤੇ ਕੁਰਬਾਨੀ ਦੀ ਯਾਦਗਾਰ ਬਣਾਉਣੀ ਚਾਹੁੰਦਾ ਹਾਂ, ਕਿਸੇ ਬਾਦਸ਼ਾਹ ਦੀ ਮਿਹਰਬਾਨੀ ਦੀ ਯਾਦਗਾਰ ਨਹੀਂ। "[੬]

ਬਾਦਸ਼ਾਹ ਜਹਾਂਗੀਰ ਤੋਂ ਸਰਕਾਰੀ ਸਹਾਇਤਾ ਨਾ ਲੈਣ ਪਿੱਛੇ ਗੁਰੂ ਸਾਹਿਬ ਦੀ ਲੰਬੀ ਦੂਰ-ਅੰਦੇਸ਼ਤਾ ਸੀ, ਉਹ ਜਾਣਦੇ ਸਨ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਨੇ ਜ਼ੁਲਮ ਅਤੇ ਜ਼ਬਰ ਦੇ ਖਿਲਾਫ਼ ਲੜਨ ਲਈ ਜਨਤਕ-ਤਾਕਤ ਦੀ ਅਗਵਾਈ ਕਰਨੀ ਹੈ। ਗੁਰੂ ਜੀ ਨੇ ਅਕਾਲ ਤਖ਼ਤ ਸਾਹਿਬ ਦੀ ਉਸਾਰੀ ਦੇ ਕੀ-ਕੀ ਨਿਸ਼ਾਨੇ ਮਿਥੇ ਹੋਏ ਸਨ ਇਹ ਉਹੀ ਜਾਣਦੇ ਸਨ? ਸ੍ਰੀ ਅਕਾਲ ਤਖ਼ਤ ਸਾਹਿਬ ਦਾ ਸੰਕਲਪ ਸ੍ਰੀ ਹਰਿਮੰਦਰ ਸਾਹਿਬ ਤੋਂ ਬਿਲਕੁਲ ਵੱਖਰਾ ਸੀ।

ਗੁਰੂ ਮਹਾਰਾਜ ਅਨੁਸਾਰ ਸ੍ਰੀ ਅਕਾਲ ਤਖ਼ਤ ਸਾਹਿਬ ਇਕ ਅਜਿਹੀ ਅਥਾਰਟੀ ਸੀ ਜਿਸ ਨੇ ਸਿੱਖਾਂ ਦੇ ਅੰਦਰ ਸਮੇਂ ਦੀ ਹਕੂਮਤ ਵਿਰੁੱਧ ਰਾਜਨੀਤਿਕ ਕੇਂਦਰ ਦਾ ਅਹਿਸਾਸ ਪੈਦਾ ਕਰਨਾ ਸੀ। ਸਿੱਖਾਂ ਦੇ ਮਨਾਂ ਵਿਚ ਇਹ ਅਹਿਸਾਸ ਕਰਾਉਣਾ ਸੀ ਕਿ ਜਿਸ ਸਰਕਾਰ ਨੇ ਸ਼ਾਂਤੀ ਦੇ ਪੁੰਜ ਸਿੱਖ-ਗੁਰੂ ਨੂੰ ਤਸੀਹੇ ਦੇ ਕੇ ਸ਼ਹੀਦ ਕੀਤਾ ਜੇ ਅਸੀਂ ਉਸੇ ਹਕੂਮਤ ਪਾਸ ਇਨਸਾਫ ਦੀ ਆਸ ਰੱਖ ਕੇ ਜਾਂਦੇ ਹਾਂ ਤਾਂ ਅਸੀਂ ਉਸ ਸਰਕਾਰ ਨੂੰ ਜ਼ੁਲਮੀ ਜਾਂ ਜ਼ਾਬਰ ਨਹੀਂ ਕਹਿ ਸਕਦੇ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਸਿੱਖ-ਰਾਸ਼ਟਰ ਦੀ ਸੁਤੰਤਰਤਾ ਦੇ ਕੇਂਦਰ ਦੇ ਤੌਰ 'ਤੇ ਉਭਾਰਿਆ। ਇਹੀ ਕਾਰਨ ਸੀ ਕਿ ਸਿੱਖ ਦਿੱਲੀ-ਦਰਬਾਰ ਦੀ ਬਜਾਏ ਸ੍ਰੀ ਅਕਾਲ ਤਖ਼ਤ ਸਾਹਿਬ ਵੱਲ ਆਪਣੇ ਕੇਂਦਰ ਦੇ ਤੌਰ 'ਤੇ ਵੇਖਣ ਲੱਗੇ।

ਗੁਰੂ ਜੀ ਦੇ ਸਮਕਾਲੀ ਸ਼ਹਿਨਸ਼ਾਹ-ਏ-ਹਿੰਦ ਸ਼ਾਹ ਜਹਾਨ ਵੱਲੋਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ 'ਤੇ ਥੋਪੀਆਂ ਲੜਾਈਆਂ ਦੇ ਪਿੱਛੇ ਬਾਜ਼, ਮਾਤਾ ਕੌਲਾਂ ਜਾਂ ਘੋੜਿਆਂ ਦੀ ਵਾਪਸੀ ਕੋਈ ਕਾਰਨ ਨਹੀਂ ਸੀ, ਸਗੋਂ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਦਿਨ-ਪ੍ਰਤੀ-ਦਿਨ ਵਧਦੀ ਸ਼ੋਹਰਤ ਬਾਦਸ਼ਾਹ-ਏ-ਹਿੰਦ ਦੀ ਬਰਦਾਸ਼ਤ ਤੋਂ ਬਾਹਰ ਸੀ। ਸਮੇਂ ਦੀ ਹਕੂਮਤ ਸਿੱਖੀ ਦੇ ਧਰਮ ਪ੍ਰਚਾਰ ਨੂੰ ਤਾਂ ਬਰਦਾਸ਼ਤ ਕਰ ਸਕਦੀ ਸੀ ਪ੍ਰੰਤੂ ਉਨ੍ਹਾਂ ਦੀ ਸੁਤੰਤਰ ਸੋਚ ਦੇ ਪ੍ਰਗਟਾਵੇ ਨੂੰ ਸਹਿਣ ਕਰਨ ਲਈ ਤਿਆਰ ਨਹੀਂ ਸੀ, ਸ੍ਰੀ ਅਕਾਲ ਤਖ਼ਤ ਸਾਹਿਬ ਹਕੂਮਤ ਲਈ ਇਕ ਚੁਣੌਤੀ ਸੀ।

ਇਤਿਹਾਸ ਗਵਾਹ ਹੈ ਕਿ ਚਾਹੇ ਬਾਦਸ਼ਾਹ ਸ਼ਾਹ ਜਹਾਨ ਹੋਵੇ ਜਾਂ ਜ਼ਕਰੀਆ ਖਾਨ, ਮੀਰ ਮੰਨੂ ਹੋਵੇ ਜਾਂ ਅਹਿਮਦ ਸ਼ਾਹ ਅਬਦਾਲੀ ਜਾਂ ੧੯੮੪ ਦੀ ਭਾਰਤ ਸਰਕਾਰ, ਸਭਨਾਂ ਨੇ ਸਿੱਖ ਕੌਮ ਨੂੰ ਦਬਾਉਣ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਨਿਸ਼ਾਨਾ ਬਣਾਇਆ। ਸਮਾਂ ਬੀਤਦਾ ਗਿਆ ਪਰ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਛਵੀ ਦਿਨ-ਪ੍ਰਤੀ-ਦਿਨ ਨਿਖਰਦੀ ਗਈ। ਅੱਜ ਇਥੇ ਇਕ ਥੜ੍ਹੇ ਦੇ ਅਸਥਾਨ 'ਤੇ ਸੁੰਦਰ ਸਵਰਨ-ਜੜਤ ਤਖ਼ਤ ਸ਼ੋਭਾ ਦੇ ਰਿਹਾ ਹੈ ਜਿਸ ਨੂੰ ਕਿਸੇ ਵੀ ਸਮੇਂ ਦੀ ਸਰਕਾਰ ਖ਼ਤਮ ਨਹੀਂ ਕਰ ਸਕੀ ਤੇ ਨਾ ਹੀ ਕਰ ਸਕੇਗੀ।

ਜਿਸ ਤਰ੍ਹਾਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਸੁੰਦਰ ਬਣਾਉਣ ਲਈ ਸਰਕਾਰੀ-ਸਹਾਇਤਾ ਪ੍ਰਵਾਨ ਨਹੀਂ ਸੀ ਕੀਤੀ, ਉਸੇ ਤਰ੍ਹਾਂ ੧੯੮੪ ਦੇ ਫੌਜੀ ਹਮਲੇ ਸਮੇਂ ਹੋਏ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਨੁਕਸਾਨ ਦੀ ਪੂਰਤੀ ਲਈ ਸਿੱਖ ਕੌਮ ਨੇ ਸਰਕਾਰ ਵੱਲੋਂ ਤਖ਼ਤ ਸਾਹਿਬ ਦੀ ਕੀਤੀ ਲਿੰਬਾ-ਪੋਚੀ ਨੂੰ ਵੀ ਨਹੀਂ ਕਬੂਲਿਆ ਤੇ ਮੁੜ ਆਪ ਸੇਵਾ ਕਰ ਕੇ ਪੁਨਰ-ਨਿਰਮਾਣ ਕੀਤਾ ਹੈ।

ਗੁਰੂ ਸਾਹਿਬ ਤੋਂ ਮਗਰੋਂ ਸਮੇਂ ਦੀਆਂ ਸਰਕਾਰਾਂ ਦੇ ਰੋਕਣ ਦੇ ਬਾਵਜੂਦ ਵੀ ਸਿੱਖ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਬੇਅਦਬੀ ਨੂੰ ਰੋਕਣ ਤੇ ਸਿੱਖ ਕੌਮ ਦੀ ਚੜ੍ਹਦੀ ਕਲਾ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਇਕੱਤਰ ਹੋ ਕੇ ਕੇ ਗੁਰਮਤੇ ਕਰਦੇ ਰਹੇ। ਹੁਣ ਵੀ ਸਮੇਂ-ਸਮੇਂ ਤੇ ਲੋੜ ਅਨੁਸਾਰ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਪੰਥਕ ਜਥੇਬੰਦੀਆਂ ਦੇ ਇਕੱਠ ਹੁੰਦੇ ਹਨ, ਸਿੱਖ ਕੌਮ ਨੂੰ ਪੇਸ਼ ਆ ਰਹੀਆਂ ਮੁਸ਼ਕਲਾਂ ਬਾਰੇ ਗੁਰਮਤੇ ਕੀਤੇ ਜਾਂਦੇ ਹਨ ਅਤੇ ਹੁਕਮਨਾਮੇ ਵੀ ਜਾਰੀ ਹੁੰਦੇ ਹਨ। ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹੁਕਮ ਨੂੰ ਅਟੱਲ ਮੰਨਿਆ ਜਾਂਦਾ ਹੈ ਤੇ ਹੁਕਮਨਾਮਾ ਨਾ ਮੰਨਣ ਵਾਲੇ ਨੂੰ ਧਾਰਮਿਕ ਸਜ਼ਾਵਾਂ ਦਿੱਤੀਆਂ ਜਾਂਦੀਆਂ ਹਨ।

ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਅੰਮ੍ਰਿਤ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਹੈ, ਰਾਗੀ ਜਥੇ ਆਸਾ ਦੀ ਵਾਰ ਦਾ ਕੀਰਤਨ ਗਾਇਣ ਕਰਦੇ ਹਨ, ਦੁਪਹਿਰ ਵੇਲੇ ਢਾਡੀ ਜਥੇ ਬੀਰ-ਰਸੀ ਵਾਰਾਂ ਗਾਉਂਦੇ ਹਨ, ਸ਼ਾਮ ਨੂੰ ਸੋਦਰੁ ਦੀ ਚੌਂਕੀ ਅਤੇ ਰਹਰਾਸਿ ਸਾਹਿਬ ਦਾ ਪਾਠ ਹੁੰਦਾ ਹੈ, ਅਰਦਾਸ ਤੇ ਹੁਕਮ ਉਪਰੰਤ ਤਖ਼ਤ ਸਾਹਿਬ ਵਿਖੇ ਸੁਸ਼ੋਭਿਤ ਗੁਰੂ ਸਾਹਿਬਾਨ ਤੇ ਗੁਰਸਿੱਖਾਂ ਦੇ ਪਾਵਨ ਇਤਿਹਾਸਕ ਸ਼ਸਤਰਾਂ ਦੇ ਸੰਗਤ ਨੂੰ ਦਰਸ਼ਨ ਕਰਵਾਏ ਜਾਂਦੇ ਹਨ। ਫਿਰ ਸੋਹਿਲਾ ਸਾਹਿਬ ਦਾ ਪਾਠ ਅਤੇ ਸੁਖ ਆਸਣ ਕਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਨੂੰ ਕੋਠਾ ਸਾਹਿਬ ਵਿਖੇ ਵਿਸ਼ਰਾਮ ਕਰਨ ਲਈ ਅਸਥਾਪਨ ਕੀਤਾ ਜਾਂਦਾ ਹੈ।

ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਪ੍ਰਕਾਸ਼ ਕੀਤਾ ਜਾਂਦਾ ਹੈ ਉਹ ਇਥੋਂ ਕੋਠਾ ਸਾਹਿਬ ਤੋਂ ਸੁਨਹਿਰੀ ਪਾਲਕੀ ਵਿਚ ਅਸਥਾਪਨ ਕਰਕੇ ਸ੍ਰੀ ਹਰਿਮੰਦਰ ਸਾਹਿਬ ਵਿਖੇ ਲਿਜਾਇਆ ਜਾਂਦਾ ਹੈ ਤੇ

ਸਮਾਪਤੀ ਉਪਰੰਤ ਉਸੇ ਪਾਲਕੀ ਵਿਚ ਟਿਕਾ ਕੇ ਕੋਠਾ ਸਾਹਿਬ ਵਿਖੇ ਲਿਆ ਕਰ ਕੇ ਵਿਸ਼ਰਾਮ ਕਰਾਉਣ ਹਿਤ ਪਲੰਘ ਸਾਹਿਬ 'ਤੇ ਅਸਥਾਪਨ ਕੀਤਾ ਜਾਂਦਾ ਹੈ।

ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਜਿੱਥੇ ਹਰ ਬੁੱਧਵਾਰ ਤੇ ਐਤਵਾਰ ਅੰਮ੍ਰਿਤ-ਸੰਚਾਰ ਹੁੰਦਾ ਹੈ ਉਥੇ ਹਰ ਦੀਵਾਲੀ ਤੇ ਵਿਸਾਖੀ 'ਤੇ ਵੀ ਤਿੰਨ-ਤਿੰਨ ਦਿਨ ਅੰਮ੍ਰਿਤ ਛਕਾਇਆ ਜਾਂਦਾ ਹੈ, ਲੋੜ ਪੈਣ 'ਤੇ ਕਿਸੇ ਵਿਸ਼ੇਸ਼ ਦਿਨ ਵੀ ਅੰਮ੍ਰਿਤ ਤਿਆਰ ਕਰਕੇ ਅਭਿਲਾਖੀ ਮਾਈ ਭਾਈ ਨੂੰ ਗੁਰੂ ਵਾਲੇ ਬਣਾਇਆ ਜਾਂਦਾ ਹੈ। ਬਾਹਰੋਂ ਆਈ ਮੰਗ ਦੇ ਆਧਾਰ 'ਤੇ ਇਥੋਂ ਪੰਜ-ਪਿਆਰੇ ਸਾਹਿਬਾਨ ਅੰਮ੍ਰਿਤ-ਸੰਚਾਰ ਲਈ ਬਾਹਰ ਭੇਜੇ ਜਾਂਦੇ ਹਨ।

ਇਥੇ ਹਰ ਦੀਵਾਲੀ ਨੂੰ ਨਿਹੰਗ ਸਿੰਘ ਜਥੇਬੰਦੀਆਂ ਦੇ ਮੁਖੀਆਂ ਨੂੰ ਤਖ਼ਤ ਸਾਹਿਬ ਵੱਲੋਂ ਸਿਰਪਾਉ ਬਖਸ਼ੇ ਜਾਂਦੇ ਹਨ।

ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਅੰਦਰ ਬਸੰਤ ਰਾਗ ਅਰੰਭ ਕਰਨ ਤੋਂ ਪਹਿਲਾਂ ਬਸੰਤ ਦਰਬਾਰ ਕਰਵਾਇਆ ਜਾਂਦਾ ਹੈ। ਬਸੰਤ ਰਾਗ ਦੀ ਸਮਾਪਤੀ 'ਤੇ ਹੋਲੇ ਮਹੱਲੇ ਦੇ ਅਰੰਭ ਸਮੇਂ ਫਿਰ ਦੀਵਾਨ ਸਜਾਏ ਜਾਂਦੇ ਹਨ।

ਇਥੇ ਛੇਵੇਂ ਸਤਿਗੁਰਾਂ ਦੇ ਮੀਰੀ-ਪੀਰੀ ਦੀਆਂ ਸ੍ਰੀ ਸਾਹਿਬਾਂ ਧਾਰਨ ਕਰਨ ਦਾ ਦਿਹਾੜਾ, ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਿਰਜਣਾ ਦਾ ਦਿਨ ਤੇ ੧੯੮੪ ਦੇ ਸ਼ਹੀਦਾਂ ਦੀ ਯਾਦ ਵਿਚ ਘੱਲੂਘਾਰਾ ਦਿਵਸ ਆਦਿਕ ਮਨਾਇਆ ਜਾਂਦਾ ਹੈ। ਸਿੱਖ ਕੌਮ ਦੀ ਚੜ੍ਹਦੀ ਕਲਾ ਦਾ ਪ੍ਰਤੀਕ ਨਗਾਰਾ ਜਿਸ ਨੂੰ ਵਜਾਉਣ ਦੀ ਮਰਯਾਦਾ ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਅਰੰਭੀ ਸੀ ਅੱਜ ਵੀ ਜਾਰੀ ਹੈ। ਅੰਮ੍ਰਿਤ ਵੇਲੇ ਪਾਲਕੀ ਸਾਹਿਬ ਨੂੰ ਤੋਰਨ ਵੇਲੇ ਅਤੇ ਸਵੇਰੇ-ਸ਼ਾਮ ਦੀ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਹੋਣ ਵਾਲੀ ਅਰਦਾਸ ਸਮੇਂ ਨਗਾਰਾ ਵਜਾਇਆ ਜਾਂਦਾ ਹੈ।

ਗੁਰਪੁਰਬ ਜਾਂ ਹੋਰ ਦਿਹਾੜੇ ਜਿਨ੍ਹਾਂ 'ਤੇ ਦੀਪਮਾਲਾ ਕੀਤੀ ਅਤੇ ਆਤਸ਼ਬਾਜ਼ੀ ਚਲਾਈ ਜਾਂਦੀ ਹੈ, ਰਹਰਾਸਿ ਸਾਹਿਬ ਦੇ ਪਾਠ ਤੋਂ ਮਗਰੋਂ ਪਾਵਨ ਇਤਿਹਾਸਕ ਸ਼ਸਤਰਾਂ ਦੇ ਦਰਸ਼ਨ ਕਰਵਾਉਣ ਉਪਰੰਤ ਨਗਾਰਾ ਵਜਾ ਕੇ ਆਤਸ਼ਬਾਜ਼ੀ ਦਾ ਅਰੰਭ ਕੀਤਾ ਜਾਂਦਾ ਹੈ।

ਨਵੀਂ ਡਿਉੜੀ ਦੇ ਪਾਸ ਦੋ ਨਿਸ਼ਾਨ ਸਾਹਿਬ ਝੂਲ ਰਹੇ ਹਨ, ਇਕ ਮੀਰੀ ਦਾ ਅਤੇ ਇਕ ਪੀਰੀ ਦਾ। ਭਾਵ ਇਕ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਅਤੇ ਦੂਜਾ ਸ੍ਰੀ ਹਰਿਮੰਦਰ ਸਾਹਿਬ ਦਾ। ਇਕ ਨਿਸ਼ਾਨ ਸਾਹਿਬ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਇਮਾਰਤ ਦੇ ਉੱਪਰ ਵੀ ਹੈ ਜੋ ਸਿੱਖ ਪੰਥ ਦੀ ਚੜ੍ਹਦੀ ਕਲਾ ਦੇ ਪ੍ਰਤੀਕ ਹਨ।

੧੯੮੪ ਦੇ ਫੌਜੀ ਹਮਲੇ ਦੌਰਾਨ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਇਮਾਰਤ ਨੂੰ ਢਾਹੁਣ ਉਪਰੰਤ ਸਰਕਾਰੀ ਖਰਚੇ 'ਤੇ ਤਿਆਰ ਕੀਤਾ ਗਿਆ; ਜਿਸ ਨੂੰ ਕੌਮ ਨੇ ਅਪ੍ਰਵਾਨ ਕਰਕੇ ਆਪਣੇ ਹੱਥੀਂ ਪਹਿਲਾਂ ਨਾਲੋਂ ਵੱਡੀ ਤੇ ਅਤਿ ਸੁੰਦਰ ਬਿਲਡਿੰਗ ਤਿਆਰ

ਕੀਤੀ, ਜਿਸ ਦੇ ਅੰਦਰ ਅਤੇ ਬਾਹਰ ਚਿੱਟੇ ਰੰਗ ਦਾ ਪੱਥਰ ਲਾਇਆ ਗਿਆ ਹੈ, ਗੁੰਬਦ ਅਤੇ ਛੱਤ 'ਤੇ ਸੋਨੇ ਦੇ ਪੱਤਰੇ ਲਾਏ ਗਏ ਹਨ, ਪੱਥਰ ਦੇ ਵਿਚ ਵੇਲ-ਬੂਟੇ ਆਦਿਕ ਬਣਾਏ ਗਏ ਹਨ, ਛੱਤਾਂ ਉੱਪਰ ਵੀ ਨਿਕਾਸ਼ੀ ਅਤੇ ਚਿੱਤਰਕਾਰੀ ਕੀਤੀ ਗਈ ਹੈ। ਤਖ਼ਤ ਸਾਹਿਬ ਦੇ ਥੱਲੇ ਦੋ ਬੇਸਮੈਂਟ (ਭੋਰੇ) ਬਣਾਏ ਗਏ ਹਨ। ਸ੍ਰੀ ਅਕਾਲ ਤਖ਼ਤ ਸਾਹਿਬ ਦੀ ਬਿਲਡਿੰਗ ਦੇ ਬਿਲਕੁਲ ਥੱਲੇ ਜੋ ਬੇਸਮੈਂਟ ਤਿਆਰ ਕੀਤੀ ਗਈ ਹੈ, ਉਸ ਵਿਚ ਤਖ਼ਤ ਸਾਹਿਬ ਦਾ ਸਟੋਰ ਬਣਾਇਆ ਗਿਆ ਹੈ, ਉਸ ਦੇ ਅੰਦਰ ਹੀ ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਵੱਲੋਂ ਖੁਦਵਾਇਆ ਪਵਿੱਤਰ ਖੂਹ ਵੀ ਹੈ। ਜੋ ਪਹਿਲਾਂ ਤਖ਼ਤ ਸਾਹਿਬ ਦੀ ਇਮਾਰਤ ਤੋਂ ਬਾਹਰ ਸੀ। ਦੂਸਰੀ ਬੇਸਮੈਂਟ ਅਥਵਾ ਗੈਲਰੀ ਜੋ ਤਖ਼ਤ ਸਾਹਿਬ ਦੀ ਦੱਖਣੀ, ਪੱਛਮੀ ਤੇ ਉੱਤਰੀ ਬਾਹੀ ਵੱਲ ਅੰਗਰੇਜ਼ੀ ਦੇ ਅੱਖਰ 'U' (ਯੂ) ਦੇ ਅਕਾਰ ਦੀ ਹੈ, ਉਥੇ ਗੁਰੂ ਦੀਆਂ ਗੋਲਕਾਂ ਦੀ ਗਿਣਤੀ ਕੀਤੀ ਜਾਂਦੀ ਹੈ ਅਤੇ ਧਾਰਮਿਕ ਸਮਾਗਮ ਵੀ ਕੀਤੇ ਜਾਂਦੇ ਹਨ।

ਸਾਲ ਵਿਚ ਛੇ ਵਾਰ (ਪਹਿਲੇ, ਚੌਥੇ, ਨੌਵੇਂ ਤੇ ਦਸਵੇਂ ਪਾਤਸ਼ਾਹ ਦੇ ਅਵਤਾਰ ਦਿਹਾੜੇ, ਛੇਵੇਂ ਸਤਿਗੁਰਾਂ ਦੇ ਗੁਰਗੱਦੀ ਦਿਵਸ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਹਿਲੇ ਪ੍ਰਕਾਸ਼ ਦਿਹਾੜੇ 'ਤੇ) ਜੋ ਜਲੌ ਲਗਾਏ ਜਾਂਦੇ ਹਨ ਉਨ੍ਹਾਂ ਨੂੰ ਤਿੰਨ ਥਾਵਾਂ 'ਤੇ ਵਿਖਾਇਆ ਜਾਂਦਾ ਹੈ; ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਗੁਰਦੁਆਰਾ ਬਾਬਾ ਅਟੱਲ ਰਾਏ ਜੀ।

ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਜਲੌ ਦਾ ਹੇਠ ਲਿਖਿਆ ਸਮਾਨ ਦਿਖਾਇਆ ਜਾਂਦਾ ਹੈ।

੧. ਇਕ ਸੁਨਹਿਰੀ ਛੱਤ੍ਰ ਕਲਗੇ ਸਮੇਤ।
੨. ਦੋ ਸੁਨਹਿਰੀ ਕਮਾਨੀਆਂ।
੩. ਦੋ ਸੋਨੇ ਦੇ ਥੰਮ੍ਹੇ।
੪. ਇਕ' ੧ੴ' ਵਾਲਾ ਸੋਨੇ ਦਾ ਛੱਬਾ।
੫. ਦੋ ਸੋਨੇ ਦੇ ਛੱਬੇ।
੬. ਇੱਕੀ ਮਕੈਸ਼ੀ ਛੱਬੇ।
੭. ਇਕ ਸੋਨੇ ਦੀ ਚੈਨੀ (ਮਾਲਾ) ਜਿਸਦਾ ਟਾਂਕਾ ਟੁੱਟਾ ਹੋਇਆ ਹੈ।
੮. ਇਕ ਝਾਲਰ ਤਿੱਲੇ ਦੀ।
੯. ਇਕ ਚੰਦਨ ਦਾ ਚੌਰ।

ਇਕ ਮੁਸਲਮਾਨ ਫਕੀਰ ਹਾਜੀ ਮੁਹੰਮਦ ਮਸਕੀਨ ਨੇ ਨੌਂ ਮਣ ਚੌਦਾਂ ਸੇਰ ਚੰਦਨ ਵਿੱਚੋਂ ਵਾਲ ਵਰਗੀਆਂ ਬਰੀਕ ਇਕ ਲੱਖ ਪੰਜਤਾਲੀ ਹਜ਼ਾਰ ਤਾਰਾਂ ਆਪਣੇ ਹੱਥੀਂ ਕੱਢ ਕੇ ਤਿਆਰ ਕਰ ਕੇ, ਪੰਜ ਸਾਲ ਸੱਤ ਮਹੀਨਿਆਂ ਵਿਚ ਬਣਾਇਆ ਅਤੇ ਰਾਗੀ ਭਾਈ ਹੀਰਾ ਸਿੰਘ ਜੀ ਰਾਹੀਂ ਸ੍ਰੀ ਦਰਬਾਰ ਸਾਹਿਬ ਭੇਟ ਕੀਤਾ, ਜਿਸਨੂੰ ਅੱਜਕਲ੍ਹ ਤਖ਼ਤ

ਸਾਹਿਬ 'ਤੇ ਵਿਖਾਉਣ ਵਾਲੇ ਕੀਮਤੀ ਸਮਾਨ ਵਿਚ ਸ਼ਾਮਲ ਕੀਤਾ ਗਿਆ ਹੈ।

ਸ੍ਰੀ ਅਕਾਲ ਤਖ਼ਤ ਸਾਹਿਬ ਜੀ ਵਿਖੇ ਅੰਮ੍ਰਿਤ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਨ ਮਗਰੋਂ ਤਖ਼ਤ ਸਾਹਿਬ 'ਤੇ ਸੁਸ਼ੋਭਿਤ ਸੁਨਹਿਰੀ ਪਾਲਕੀ ਸਾਹਿਬ ਵਿਖੇ ਗੁਰੂ ਸਾਹਿਬਾਨ ਤੇ ਸਿੱਖਾਂ ਦੇ ਪਾਵਨ ਇਤਿਹਾਸਕ ਸ਼ਸਤਰ ਸਜਾਏ ਜਾਂਦੇ ਹਨ ਤੇ ਰਾਤ ਨੂੰ ਸੰਗਤਾਂ ਨੂੰ ਦਰਸ਼ਨ ਕਰਵਾਉਣ ਉਪਰੰਤ ਤਖ਼ਤ ਸਾਹਿਬ ਅੰਦਰ ਬਣੀ ਲੱਕੜ ਦੀ ਸੁੰਦਰ ਅਲਮਾਰੀ ਵਿਚ ਰੱਖੇ ਜਾਂਦੇ ਹਨ। ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ:

(ੳ) ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਇਕ ਸ੍ਰੀ ਸਾਹਿਬ (ਕ੍ਰਿਪਾਨ) ਮੀਰੀ ਦੀ, ਇਕ ਸ੍ਰੀ ਸਾਹਿਬ ਪੀਰੀ ਦੀ, ਇਕ ਗੁਰਜ, ਇਕ ਸਫਾਜੰਗ (ਕੁਹਾੜੀ), ਇਕ ਗੁਪਤ ਸ਼ਸਤ੍ਰ ਜੋ ਸਫਾਜੰਗ ਦੇ ਦਸਤੇ ਦੇ ਖੋਲ ਅੰਦਰ ਛੁਪਿਆ ਰਹਿੰਦਾ ਹੈ। ਇਸ ਤੋਂ ਇਲਾਵਾ ਇਕ ਕਟਾਰ, ਕਮਰਕਸੇ ਧਾਰਨ ਕਰਨ ਵਾਲੀ ਇਕ ਛੋਟੀ ਕ੍ਰਿਪਾਨ ਅਤੇ ਇਕ ਪੇਸ਼ਕਬਜ਼।

(ਅ) ਦਸਮ ਪਿਤਾ ਸ੍ਰੀ ਗੁਰੂ ਗੋਬਿੰਦ ਸਾਹਿਬ ਜੀ ਦੀ ਇਕ ਸ੍ਰੀ ਸਾਹਿਬ, ਸੁਨਹਿਰੀ ਦਸਤੇ ਵਾਲੀ ਇਕ ਕਟਾਰ ਅਤੇ ਦੋ ਤੀਰ ਜਿਨ੍ਹਾਂ ਨੂੰ ਇਕ-ਇਕ ਤੋਲਾ ਸੋਨਾ ਲੱਗਾ ਹੋਇਆ ਹੈ। ਮੰਨਿਆ ਜਾਂਦਾ ਹੈ ਕਿ ਗੁਰੂ ਸਾਹਿਬ ਵੱਲੋਂ ਕਮਾਨ 'ਚੋਂ ਛੱਡਿਆ ਹੋਇਆ ਤੀਰ ਖਾਲੀ ਨਹੀਂ ਸੀ ਜਾਂਦਾ, ਇਸ ਲਈ ਫੱਟੜ ਹੋਣ ਵਾਲੇ ਦੀ ਮਲ੍ਹਮ ਪੱਟੀ ਅਤੇ ਮਰਨ ਵਾਲੇ ਦੀਆਂ ਅੰਤਮ-ਕਿਰਿਆਵਾਂ ਲਈ ਤੀਰ 'ਤੇ ਲੱਗਾ ਸੋਨਾ ਸਹਾਇਤਾ ਦਾ ਕੰਮ ਕਰਦਾ ਸੀ।

(ੲ) ਕਲਗੀਧਰ ਜੀ ਦੇ ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਜੀ ਦਾ ਇਕ ਕਟਾਰ।

(ਸ) ਇਕ ਕਟਾਰ ਸਤਿਗੁਰਾਂ ਦੇ ਛੋਟੇ ਸਾਹਿਬਜ਼ਾਦੇ ਬਾਬਾ ਜੁਝਾਰ ਸਿੰਘ ਜੀ ਦਾ।

(ਹ) ਗੁਰੂ-ਘਰ ਦੇ ਨਿਮਾਣੇ ਸੇਵਕ ਬਾਬਾ ਬੁੱਢਾ ਜੀ ਦਾ ਇਕ ਸ੍ਰੀ ਸਾਹਿਬ।

ਜਦੋਂ ਬਾਦਸ਼ਾਹ ਜਹਾਂਗੀਰ ਨੇ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਗਵਾਲੀਅਰ ਦੇ ਕਿਲ੍ਹੇ ਵਿਚ ਕੈਦ ਕਰ ਕੇ ਰੱਖਿਆ ਸੀ, ਉਸ ਵਕਤ ਬਾਬਾ ਬੁੱਢਾ ਜੀ ਨੇ ਗੁਰੂ ਜੀ ਦੀ ਰਿਹਾਈ ਲਈ ਸ਼ਬਦ ਚੌਂਕੀ ਪ੍ਰਾਰੰਭ ਕੀਤੀ, ਇਹ ਸ਼ਬਦ ਚੌਂਕੀ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਅਰੰਭ ਹੋ ਕੇ, ਪਾਵਨ ਸਰੋਵਰ ਅਤੇ ਸ੍ਰੀ ਹਰਿਮੰਦਰ ਸਾਹਿਬ ਦੀਆਂ ਪ੍ਰਕਰਮਾਂ ਕਰਨ ਉਪਰੰਤ ਸ੍ਰੀ ਹਰਿਮੰਦਰ ਸਾਹਿਬ ਵਿਖੇ ਅਰਦਾਸ ਕਰ ਕੇ ਸਮਾਪਤ ਹੁੰਦੀ ਸੀ। ਉਸ ਵੇਲੇ ਬਾਬਾ ਜੀ ਆਪਣੇ ਹੱਥ ਵਿਚ ਕ੍ਰਿਪਾਨ ਲੈਕੇ ਇਹ ਸਾਰੀ ਮਰਯਾਦਾ ਕਰਦੇ ਸਨ।

ਉਸ ਸਮੇਂ ਤੋਂ ਲੈ ਕੇ ਅੱਜ ਤਕ ਇਹੀ ਪ੍ਰੰਪਰਾ ਚੱਲੀ ਆ ਰਹੀ ਹੈ, ਸ਼ਬਦ ਚੌਂਕੀ ਦਾ ਮੁਖੀ (ਉਹੀ ਬਾਬਾ ਬੁੱਢਾ ਜੀ ਸ੍ਰੀ ਸਾਹਿਬ ਲੈ ਕੇ) ਸ਼ਬਦ ਚੌਂਕੀ

ਲਾਉਂਦਾ ਹੈ ਤੇ ਵਾਪਸੀ 'ਤੇ ਇਹ ਸ੍ਰੀ ਸਾਹਿਬ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਸੁਸ਼ੋਭਿਤ ਕਰ ਆਉਂਦਾ ਹੈ।

ਸ੍ਰੀ ਆਸਾ ਜੀ ਦੀ ਵਾਰ ਦੀ ਸਮਾਪਤੀ ਦੀ ਅਰਦਾਸ, ਰਹਰਾਸਿ ਸਾਹਿਬ ਦਾ ਪਾਠ ਕਰਦੇ ਸਮੇਂ ਅਤੇ ਅਰਦਾਸ ਵੇਲੇ ਇਹੀ ਸ੍ਰੀ ਸਾਹਿਬ ਮਿਆਨ ਵਿੱਚੋਂ ਕੱਢ ਕੇ ਦੋਵੇਂ ਹੱਥਾਂ ਵਿਚ ਫੜ ਕੇ ਗ੍ਰੰਥੀ ਸਿੰਘ ਸਾਰੀ ਮਰਯਾਦਾ ਨਿਭਾਉਂਦਾ ਹੈ। ਇਸ ਸ੍ਰੀ ਸਾਹਿਬ ਨੂੰ ਬਾਕੀ ਦੇ ਪਵਿੱਤਰ ਸ਼ਸਤਰਾਂ ਤੋਂ ਅਲੱਗ ਰੱਖਿਆ ਜਾਂਦਾ ਹੈ।

(ਕ) ਛੇਵੇਂ ਪਾਤਸ਼ਾਹ ਜੀ ਦੇ ਚੌਰ ਬਰਦਾਰ ਭਾਈ ਜੇਠਾ ਜੀ ਬਹਾਦਰ ਦਾ ਇਕ ਸ੍ਰੀ ਸਾਹਿਬ।

(ਖ) ਇਕ ਸ੍ਰੀ ਸਾਹਿਬ ਬਾਬਾ ਬਿਧੀ ਚੰਦ ਜੀ ਦਾ।

(ਗ) ਬਾਬਾ ਦੀਪ ਸਿੰਘ ਜੀ ਦੇ ਸਾਥੀ ਭਾਈ ਕਰਮ ਸਿੰਘ ਜੀ ਦਾ ਇਕ ਸ੍ਰੀ ਸਾਹਿਬ।

(ਘ) ਇਕ ਸ੍ਰੀ ਸਾਹਿਬ ਭਾਈ ਉਦੈ ਸਿੰਘ ਜੀ ਸੂਰਮੇ ਦਾ।

(ਙ) ਬਾਬਾ ਦੀਪ ਸਿੰਘ ਜੀ ਸ਼ਹੀਦ ਦਾ ਇਕ ਦੋ ਧਾਰਾ ਖੰਡਾ, ਇਕ ਪੇਸ਼ਕਬਜ਼, ਨਿੱਕੀ ਕਿਰਪਾਨ ਦੇ ਨਮੂਨੇ ਦਾ ਇਕ ਸ਼ਸਤਰ, ਇਕ ਪਿਸਤੌਲ, ਇਕ ਗਲੇ ਸਜਾਉਣ ਵਾਲਾ ਵੱਡਾ ਚੱਕਰ। ਇਸ ਤੋਂ ਇਲਾਵਾ ਦੁਮਾਲੇ (ਦਸਤਾਰ) 'ਤੇ ਸਜਾਉਣ ਵਾਲਾ ਇਕ ਦਰਮਿਆਨਾ ਖੰਡਾ, ਤਿੰਨ ਛੋਟੇ ਖੰਡੇ ਤੇ ਇਕ ਛੋਟੀ ਕ੍ਰਿਪਾਨ, ਚਾਰ ਨਿੱਕੇ ਤੇ ਦਸ ਵੱਡੇ ਚੱਕਰ।

(ਚ) ਇਕ ਦੋ-ਧਾਰਾ ਖੰਡਾ ਬਾਬਾ ਨੌਧ ਸਿੰਘ ਜੀ ਸ਼ਹੀਦ ਦਾ।

(ਛ) ਬਾਬਾ ਗੁਰਬਖਸ਼ ਸਿੰਘ ਜੀ ਸ਼ਹੀਦ ਦਾ ਇਕ ਦੋ-ਧਾਰਾ ਖੰਡਾ ਤੇ ਇਕ ਪਿਸਤੌਲ।

(ਜ) ਇਕ ਦੋ-ਧਾਰਾ ਖੰਡਾ, ਇਕ ਤੇਗਾ ਅਤੇ ਇਕ ਕਟਾਰ ਜਥੇਦਾਰ ਬਾਬਾ ਫੂਲਾ ਸਿੰਘ ਜੀ ਅਕਾਲੀ ਦਾ।

(ਝ) ਇਕ ਤੇਗਾ (ਖੜਗ) ਬਾਬਾ ਬਚਿੱਤਰ ਸਿੰਘ ਜੀ ਬਹਾਦਰ ਦਾ।

***ਹਵਾਲਾ ਪੁਸਤਕਾਂ :***

*੧. ਦੋ ਤਲਵਾਰੀ ਬਧੀਆਂ, ਪੰਨਾ ੧੫, 'ਵਾਰ ਤਖ਼ਤ ਨਸ਼ੀਨੀ' ਵਿੱਚੋਂ।*

*੨. ਸ੍ਰੀ ਗੁਰ ਪ੍ਰਤਾਪ ਸੂਰਜ ਰਾਸਿ ੪, ਅੰਸੂ ੪੨, ਜਿਲਦ ੭, ਪੰਨਾ ੨੪੦੪, ਸੰਪਾਦਕ ਭਾਈ ਵੀਰ ਸਿੰਘ ਜੀ ਭਾਸ਼ਾ ਵਿਭਾਗ ੧੯੯੦.*

*੩. ਗੁਰ ਬਿਲਾਸ ਪਾਤਸ਼ਾਹੀ ੬, ਅਧਿਆਇ ੮, ਪੰਨਾ ੨੧੨, ਸੰਪਾਦਕ ਗਿ. ਜੋਗਿੰਦਰ ਸਿੰਘ ਜੀ ਵੇਦਾਂਤੀ ਤੇ ਡਾ. ਅਮਰਜੀਤ ਸਿੰਘ ਜੀ, ਪ੍ਰਕਾਸ਼ਕ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ: ਪ੍ਰ: ਕਮੇਟੀ), ਸ੍ਰੀ ਅੰਮ੍ਰਿਤਸਰ।*

***(ਬਾਕੀ ਸਫ਼ਾ ੬੦'ਤੇ)***

# ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਥਾਪਨਾ ਤੇ ਉਦੇਸ਼

*-ਡਾ. ਗੁੰਜਨਜੋਤ ਕੌਰ**

ਰਾਜ ਨਾਂ ਹੈ ਰਾਜ ਪ੍ਰਬੰਧ ਦਾ ਤੇ ਰਾਜ-ਪ੍ਰਬੰਧ ਵਿਸ਼ਵਾਸਾਂ ਨਾਲ ਚੱਲਦੇ ਹਨ। ਜੇ ਮਨੁੱਖਤਾ ਅੰਦਰ ਇੰਨੀ ਸੋਝੀ ਆ ਜਾਵੇ ਕਿ ਆਤਮ-ਵਿਸ਼ਵਾਸ ਕੀਤਿਆਂ ਗੁਲਾਮੀ ਖ਼ਤਮ ਹੁੰਦੀ ਹੈ ਤਾਂ ਹਕੂਮਤਾਂ ਦਾ ਰੋਹਬ, ਦਬਦਬਾ ਆਪੇ ਹੀ ਖ਼ਤਮ ਹੋ ਜਾਂਦਾ ਹੈ। ਸ਼ੁਰੂ ਤੋਂ ਹੀ ਸਿੱਖ ਗੁਰੂ ਸਾਹਿਬਾਨ ਨੇ ਮੁਗ਼ਲ ਸਰਕਾਰ ਦੇ ਅਤਿਆਚਾਰ ਤੇ ਧਾਰਮਿਕ ਤੰਗਨਜ਼ਰੀ ਵਿਰੁੱਧ ਆਵਾਜ਼ ਉਠਾਈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਨਿਤਾਣੇ ਅਤੇ ਲਿਤਾੜੇ ਹੋਏ ਲੋਕਾਂ ਨੂੰ ਸੂਰਬੀਰ ਬਣਾਉਣ ਦੇ ਲਈ ਉਨ੍ਹਾਂ ਵਿਚ ਆਤਮਿਕ ਬਲ ਭਰਿਆ ਤਾਂ ਜੋ ਉਹ ਅੱਤਿਆਚਾਰ ਦਾ ਡੱਟ ਕੇ ਮੁਕਾਬਲਾ ਕਰ ਸਕਣ। ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਤਕ ਸਿੱਖ ਸ਼ਾਂਤ ਰਹਿ ਕੇ ਇਸ ਜ਼ੁਲਮ ਦਾ ਮੁਕਾਬਲਾ ਕਰਦੇ ਸਨ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜ਼ੋਰ, ਜ਼ੁਲਮ ਅਤੇ ਅੱਤਿਆਚਾਰ ਦਾ ਟਾਕਰਾ ਕਰਦੇ ਹੋਏ ਜਿਸ ਧੀਰਜ, ਸਬਰ ਤੇ ਸ਼ਾਂਤੀ ਨਾਲ ਕੁਰਬਾਨੀ ਦਿੱਤੀ ਉਹ ਸਿੱਖ ਧਰਮ ਵਿਚ ਹੀ ਨਹੀਂ ਸਗੋਂ ਦੁਨੀਆਂ ਦੇ ਇਤਿਹਾਸ ਵਿਚ ਇਕ ਅਦੁੱਤੀ ਮਿਸਾਲ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਦੇ ਸਿੱਖ ਲਹਿਰ ਦੇ ਵਿਕਾਸ ਵਿਚ ਬਹੁਤ ਹੀ ਦੂਰਗਾਮੀ ਅਤੇ ਕ੍ਰਾਂਤੀਕਾਰੀ ਅਸਰ ਹੋਏ। ਇਸ ਸਮੇਂ ਤਕ ਸਿੱਖ ਕੌਮ ਦਾ ਵਿਕਾਸ ਬਿਨਾਂ ਕਿਸੇ ਬਾਹਰੀ ਦਖਲ ਦੇ ਹੁੰਦਾ ਆਇਆ ਸੀ। ਪਰੰਤੂ ਇਸ ਤੋਂ ਬਾਅਦ ਹਾਲਾਤ ਬਦਲ ਚੁੱਕੇ ਸਨ ਅਤੇ ਬਹੁਤ ਸਮਾਂ ਹਥਿਆਰਾਂ ਤੋਂ ਬਿਨਾਂ ਰਹਿਣਾ ਅਸੰਭਵ ਹੋ ਗਿਆ ਸੀ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵੀ ਆਪਣੀ ਸ਼ਹੀਦੀ ਤੋਂ ਪਹਿਲਾਂ ਇਸ ਪਰਿਵਰਤਨ ਦੀ ਲੋੜ ਅਨੁਭਵ ਕਰ ਲਈ ਸੀ ਅਤੇ ਉਨ੍ਹਾਂ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੂੰ ਭਗਤੀ ਤੇ ਸ਼ਕਤੀ ਦਾ ਸੁਮੇਲ ਕਰਨ ਦਾ ਸੰਦੇਸ਼ ਵੀ ਦੇ ਦਿੱਤਾ ਸੀ ਕਿਉਂਕਿ ਬਦਲਦੇ ਹੋਏ ਹਾਲਾਤ ਨੂੰ ਦੇਖਦੇ ਹੋਏ ਅਤੇ ਸਮੇਂ ਨਾਲ ਨਜਿੱਠਣ ਲਈ ਅਜਿਹਾ ਕਦਮ ਉਠਾਉਣਾ ਲਾਜ਼ਮੀ ਹੋ ਗਿਆ ਸੀ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਆਖਰੀ ਸੰਦੇਸ਼ ਅਨੁਸਾਰ ਗੱਦੀ 'ਤੇ ਬੈਠਣ ਸਮੇਂ ਬਾਬਾ ਬੁੱਢਾ ਜੀ ਨੂੰ ਬੇਨਤੀ ਕੀਤੀ ਕਿ ਗੁਰਿਆਈ ਦੇ ਰਵਾਇਤੀ ਚਿੰਨ੍ਹ ਪਹਿਨਾਉਣ ਦੀ ਥਾਂ ਉਹ ਉਨ੍ਹਾਂ ਦੇ ਸਿਰ 'ਤੇ ਦਸਤਾਰ ਸਜਾਉਣ ਅਤੇ ਦੋ ਕਿਰਪਾਨਾਂ ਇਕ ਮੀਰੀ ਦੀ ਤੇ ਇਕ ਪੀਰੀ ਦੀ—

** ਲੈਕਚਰਾਰ, ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ।*

ਪਹਿਨਾਈਆਂ ਜਾਣ। ਅਸਲ ਵਿਚ ਮੀਰੀ-ਪੀਰੀ ਦਾ ਸੰਕਲਪ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਹੀ ਸ਼ੁਰੂ ਹੋ ਚੁੱਕਾ ਸੀ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਇਸ ਨੂੰ ਹੋਰ ਗੂੜ੍ਹੀ ਰੰਗਤ ਵਿਚ ਸਾਕਾਰ ਕੀਤਾ। ਮੀਰੀ-ਪੀਰੀ ਇਨਸਾਨ ਨੂੰ ਆਤਮਿਕ ਅਤੇ ਸੰਸਾਰਿਕ ਪੱਧਰ ਤੋਂ ਉੱਚਾ ਕਰਨ ਦੀ ਇਕ ਤਰਕੀਬ ਹੈ। ਮੀਰੀ ਸੰਸਾਰਕ ਖੇਤਰ ਦੀ ਸਿਖਰ ਹੈ ਤੇ ਪੀਰੀ ਰੂਹਾਨੀਅਤ ਖੇਤਰ ਦੀ। ਮੀਰੀ-ਪੀਰੀ ਭਗਤੀ ਤੇ ਸ਼ਕਤੀ ਦਾ ਸੁਮੇਲ ਹੈ। ਇਥੇ ਇਹ ਵੀ ਸਪੱਸ਼ਟ ਕਰਨਾ ਜ਼ਰੂਰੀ ਹੈ ਕਿ ਇਸ ਦੇ ਨਾਲ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਇਹ ਵੀ ਮਹਿਸੂਸ ਕੀਤਾ ਸੀ ਕਿ ਜੇ ਲੋਕਾਂ ਨੂੰ ਬੰਧਨਾਂ ਤੋਂ ਆਜ਼ਾਦ ਕਰਵਾਉਣਾ ਹੈ ਤਾਂ ਇਨ੍ਹਾਂ ਦੇ ਅੰਦਰ ਆਤਮ-ਵਿਸ਼ਵਾਸ ਭਰਨਾ ਜ਼ਰੂਰੀ ਹੈ। ਇਨ੍ਹਾਂ ਦੇ ਦਿਲਾਂ ਵਿੱਚੋਂ ਹਕੂਮਤ ਦਾ ਦਬਦਬਾ ਹਟਾਉਣਾ ਆਵੱਸ਼ਕ ਹੈ। ਸੰਗਤਾਂ ਵਿਚ ਭਰਾਤਰੀ ਭਾਵ ਤਾਂ ਪੈਦਾ ਹੋ ਹੀ ਗਿਆ ਸੀ, ਹੁਣ ਰਾਜਨੀਤਿਕ ਪੱਧਰ 'ਤੇ ਇਕ ਦੂਜੇ ਦੇ ਨੇੜੇ ਲਿਆਉਣ ਦੀ ਲੋੜ ਸੀ। ਲੈਣ-ਦੇਣ, ਝਗੜਿਆਂ ਤੇ ਹੋਰ ਸੰਬੰਧਿਤ ਮਾਮਲਿਆਂ ਦਾ ਫੈਸਲਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਛਿਨ ਭਰ ਵਿਚ ਕਰਨ ਵਿਚ ਮਾਹਰ ਸਨ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਉਸਾਰੇ ਸ੍ਰੀ ਅੰਮ੍ਰਿਤਸਰ ਵਿਚ ਸ੍ਰੀ ਦਰਬਾਰ ਸਾਹਿਬ ਦੇ ਬਿਲਕੁਲ ਸਾਹਮਣੇ ਜਿੱਥੇ ਮੱਲ ਕੁਸ਼ਤੀਆਂ ਲੜਦੇ ਤੇ ਫੌਜੀ ਆਪਣੇ ਕਰਤਬ ਦਿਖਾਉਂਦੇ ਸਨ, ਇਕ ਕੱਚਾ ਥੜ੍ਹਾ ਬਣਾਇਆ। ੧੬੦੮ ਈ. ਵਿਚ ਉਸ ਥੜੇ ਨੂੰ ਤਖ਼ਤ ਦਾ ਨਾਮ ਅਤੇ ਫਿਰ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਨਾਮ ਦਿੱਤਾ ਗਿਆ। ਸ੍ਰੀ ਅਕਾਲ ਤਖ਼ਤ ਸਾਹਿਬ ਦੀ ਨੀਂਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਆਪ ਰੱਖੀ ਤੇ ਇਸ ਦੀ ਉਸਾਰੀ ਬਿਨਾਂ ਕਿਸੇ ਮਿਸਤਰੀ ਦੇ ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਜੀ ਪਾਸੋਂ ਸੰਪੂਰਨ ਕਰਵਾਈ।

ਸੰਸਾਰੀ ਤਖ਼ਤਾਂ ਦਾ ਸੁਭਾਉ ਹੈ ਕਿ ਉਨ੍ਹਾਂ ਦਾ ਕਰਤੱਵ ਹਰ ਨਵੀਂ ਤਖ਼ਤ-ਨਸ਼ੀਨੀ ਵਿਚ ਤਬਦੀਲ ਹੋ ਜਾਂਦਾ ਹੈ। ਪਰ ਇਹ ਤਖ਼ਤ ਐਸਾ ਸੀ ਜਿਸ ਦਾ ਸੁਭਾਉ ਕਦੇ ਬਦਲੇਗਾ ਨਹੀਂ। ਇਹ ਤਖ਼ਤ ਧਰਮ ਤੇ ਨਿਆਂ ਲਈ ਹੈ ਤੇ ਨਿਆਂ ਲਈ ਹੀ ਹੋਵੇਗਾ ਤੇ ਕਿਸੇ ਦੀ ਰੂ-ਰਿਆਇਤ ਨਹੀਂ ਕਰੇਗਾ। ਮਿੱਥੇ ਹੋਏ ਅਸੂਲਾਂ ਮੁਤਾਬਿਕ ਇਹ ਤਖ਼ਤ ਪ੍ਰਬੰਧ ਚਲਾਏਗਾ ਤੇ ਦੇਖੇਗਾ। 'ਸੱਚਾ ਪਾਤਸ਼ਾਹ' ਤਾਂ ਸ੍ਰੀ ਗੁਰੂ ਹਰਿਗੋਬਿੰਦ ਜੀ ਨੂੰ ਪਹਿਲਾਂ ਹੀ ਆਖਿਆ ਜਾਂਦਾ ਸੀ। ਸ੍ਰੀ ਅਕਾਲ ਤਖ਼ਤ ਸਾਹਿਬ ਉੱਪਰ ਬੈਠਣ ਕਰਕੇ 'ਚਉਰ ਤਖ਼ਤ ਦਾ ਮਾਲਕ' ਵੀ ਕਿਹਾ ਜਾਣ ਲੱਗ ਪਿਆ।

ਅਸਲ ਵਿਚ ਸ੍ਰੀ ਹਰਿਮੰਦਰ ਸਾਹਿਬ ਦੇ ਸਾਹਮਣੇ ਸ੍ਰੀ ਅਕਾਲ ਤਖ਼ਤ ਸਾਹਿਬ ਇਸ ਲਈ ਬਣਾਇਆ ਗਿਆ ਕਿ ਸ੍ਰੀ ਹਰਿਮੰਦਰ ਸਾਹਿਬ ਵਿਚ ਕੀਰਤਨ ਕਰਨ ਵਾਲਾ ਜੀਵ ਸਿਆਸਤ ਕਿਸੇ ਦੇ ਹਵਾਲੇ ਨਾ ਕਰੇ ਅਤੇ ਸਿਆਸਤ ਨੂੰ ਮਾੜਾ ਕਹਿ ਕੇ ਨਾ ਧਿਰਕਾਰੇ ਸਗੋਂ ਇਸ ਨੂੰ ਨਿਗਾਹਬਾਨ ਸਮਝੇ। ਦੂਜੇ ਪਾਸੇ, ਤਖ਼ਤ ਦਾ ਮਾਲਕ ਬਣਾਇਆ ਗਿਆ ਭਾਵ ਜੀਵ ਤਖ਼ਤ ਉੱਪਰ ਬੈਠਾ ਧਰਮ ਦਾ ਸਤਿਕਾਰ ਬਣਾਈ

ਰੱਖੇ। ਪਾਤਸ਼ਾਹੀ ਛੇਵੀਂ ਦੇ ਸ਼ਬਦਾਂ ਵਿਚ :

*ਦੋਹਰਾ॥ ਸ਼ਾਤਿ ਰੂਪ ਹ੍ਵੈ ਮੈ ਰਹੋਂ ਹਰਿ ਮੰਦਰ ਕੈ ਮਾਹਿ।*
*ਰਜੋ ਰੂਪ ਇਹ ਠਾਂ ਰਹੋਂ ਅਕਾਲ ਤਖਤ ਸੁਖੁ ਪਾਇ॥*

ਦੇ ਭਾਵ ਨੂੰ ਸਾਕਾਰ ਕੀਤਾ ਗਿਆ। ਭਾਈ ਗੁਰਦਾਸ ਜੀ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਪਹਿਲੇ ਜਥੇਦਾਰ ਥਾਪੇ ਗਏ। ਜਦੋਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਬਿਰਾਜੇ ਤਾਂ ਉਨ੍ਹਾਂ ਕੇਸਰੀ ਬਾਣਾ ਪਹਿਨਿਆ ਤੇ ਦਸਤਾਰ 'ਤੇ ਕਲਗੀ ਸਜਾਈ।

ਕੋਈ ਵੀ ਸੰਸਥਾ ਕਿਸੇ ਵੀ ਧਰਮ ਦਾ ਬਹੁਤ ਮਹੱਤਵਪੂਰਨ ਹਿੱਸਾ ਹੁੰਦੀ ਹੋਈ ਧਰਮ ਦੇ ਮੁੱਢਲੇ ਸਿਧਾਂਤਾਂ ਦਾ ਪ੍ਰਤੀਕ ਵੀ ਹੁੰਦੀ ਹੈ। ਹਰ ਵਿਅਕਤੀ ਵਾਸਤੇ ਧਾਰਮਿਕ ਸੰਸਥਾਵਾਂ ਦੀ ਭੂਮਿਕਾ ਜਾਂ ਰੋਲ ਧਾਰਮਿਕ ਸਿਧਾਂਤਾਂ ਨੂੰ ਅਮਲੀ ਰੂਪ ਦੇਣ ਲਈ ਸਭ ਤੋਂ ਵਧੇਰੇ ਮਹੱਤਵਪੂਰਨ ਜ਼ਰੀਆ ਹੁੰਦੀਆਂ ਹਨ। ਅਜਿਹੀਆਂ ਸੰਸਥਾਵਾਂ ਦੀ ਸਾਰਥਕਤਾ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਹੀ ਰੂਪਮਾਨ ਹੋ ਜਾਂਦੀ ਹੈ। ਬਹੁਤ ਸਾਰੀਆਂ ਸੰਸਥਾਵਾਂ ਸ੍ਰੀ ਗੁਰੂ ਨਾਨਕ ਸਾਹਿਬ ਜੀ ਤੋਂ ਬਾਅਦ ਹੋਂਦ ਵਿਚ ਆਈਆਂ ਜਿਨ੍ਹਾਂ ਵਿੱਚੋਂ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਥਾਪਨਾ ਵਿਚਾਰਗੋਚਰ ਹੋਣ ਦਾ ਮਾਣ ਹਾਸਲ ਕਰਦੀ ਹੈ।

ਸ੍ਰੀ ਅਕਾਲ ਤਖ਼ਤ ਸਾਹਿਬ ਸਥਾਪਨਾ ਤੋਂ ਲੈ ਕੇ ਅੱਜ ਤਕ ਸਿੱਖੀ ਦੇ ਸਿਧਾਂਤਕ ਸਮੂਹ ਦੀ ਪ੍ਰਤੀਨਿਧਤਾ ਕਰਨ ਵਾਲਾ ਚੇਤਨਾਮਈ ਕੇਂਦਰ ਰਿਹਾ ਹੈ। ਇਹ ਤਖ਼ਤ ਜਿੱਥੇ ਸਿੱਖ ਕੌਮ ਦੇ ਹਰ ਤਰ੍ਹਾਂ ਦੇ ਮਸਲਿਆਂ ਨਾਲ ਸੰਬੰਧਿਤ ਰਿਹਾ ਹੈ ਉਥੇ ਗੁਰਮਤਿ ਵਿਚਾਰਧਾਰਾ ਦਾ ਅਜਿਹਾ ਅਟੁੱਟ ਅਤੇ ਪ੍ਰਗਟ ਅੰਗ ਹੈ ਜਿਹੜਾ ਸਮੁੱਚੀ ਸਿੱਖ ਚੇਤਨਾ ਦੀ ਪ੍ਰਾਪਤੀ ਹੋ ਚੁੱਕਾ ਹੈ। ਇਥੇ ਇਹ ਗੱਲ ਵੀ ਸਪੱਸ਼ਟ ਕਰਨੀ ਬਣਦੀ ਹੈ ਕਿ ਸਾਡੇ ਸਿੱਖ ਗੁਰੂ ਸਾਹਿਬਾਨ ਨੇ ਆਮ ਆਦਮੀ ਦੀ ਮਾਨਸਿਕਤਾ ਨੂੰ ਤਬਦੀਲ ਕਰਨ ਦਾ ਬੀੜਾ ਚੁੱਕਿਆ ਸੀ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਇਸ ਭਾਵਨਾ ਦੇ ਮਾਰਗ ਦਰਸ਼ਕ ਵਜੋਂ ਸਾਹਮਣੇ ਆਇਆ ਮੰਨਿਆ ਜਾ ਸਕਦਾ ਹੈ।

ਗੁਰੂ ਸਾਹਿਬ ਨੇ ਇਹ ਮਹਿਸੂਸ ਕੀਤਾ ਕਿ ਰਾਜਸੀ ਸੱਤਾ, ਧਰਮ ਨੂੰ ਪ੍ਰਭਾਵਿਤ ਕਰਦੀ ਹੋਈ ਧਰਮ ਦੇ ਉਸ ਪ੍ਰਤੀ ਜਾਗਰੂਕ ਨਾ ਹੋਣ ਨਾਲ ਉਹ ਧਰਮ ਨੂੰ ਦਰੜ-ਫਰੜ ਕਰ ਦਿੰਦੀ ਹੈ। ਅਜਿਹੇ ਧਰਮ ਦੀ ਬੁਨਿਆਦ ਜਿਸ ਨੇ ਰਾਜਸੀ ਸੱਤਾ ਅੱਗੇ ਗੋਡੇ ਨਹੀਂ ਟੇਕੇ ਸਨ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰੱਖੀ ਸੀ। ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਥਾਪਨਾ ਨਾਲ ਅਜਿਹੇ ਸਵੈ-ਸਮਰਥ ਧਰਮ ਦੀ ਕੇਂਦਰੀ ਸੰਸਥਾ ਵਜੋਂ ਪ੍ਰਗਟ ਹੋਈ ਸਵੀਕਾਰੀ ਜਾ ਸਕਦੀ ਹੈ। ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਥਾਪਨਾ ਦੇ ਉਦੇਸ਼ ਹਿਤ ਇਹ ਸਾਹਮਣੇ ਆਇਆ ਕਿ ਕਿਸੇ ਵੀ ਧਰਮ ਵੱਲੋਂ ਕਿਸੇ ਵੀ ਹਾਲਤ ਵਿਚ ਆਪਣੇ ਧਾਰਮਿਕ, ਸਮਾਜਿਕ, ਆਰਥਿਕ ਅਤੇ ਰਾਜਨੀਤਿਕ ਅਕੀਦਿਆਂ ਦੀ

ਰੋਸ਼ਨੀ ਹਿਤ ਆਪਣੀ ਆਨ-ਸ਼ਾਨ ਅਤੇ ਆਜ਼ਾਦੀ ਨੂੰ ਕਾਇਮ ਰੱਖਣ ਦੇ ਯੋਗ ਬਣਾਇਆ ਜਾ ਸਕਦਾ ਹੈ। ਧਰਮ ਦੇ ਇਤਿਹਾਸ ਵਿਚ ਜਿੱਥੇ ਸਿੱਖ ਧਰਮ ਦਾ ਪ੍ਰਕਾਸ਼ ਸੰਸਾਰ ਦੇ ਚਿੱਤਰਪਟ ਉੱਪਰ ਹੋਣਾ ਇਕ ਅਦੁੱਤੀ ਘਟਨਾ ਸੀ ਉਥੇ ਭਗਤੀ ਤੇ ਸ਼ਕਤੀ ਦਾ ਅਦੁੱਤੀ ਸੁਮੇਲ ਸ੍ਰੀ ਅਕਾਲ ਤਖ਼ਤ ਸਾਹਿਬ ਸਿੱਖ ਇਤਿਹਾਸ ਵਿਚ ਇਕ ਨਵਾਂ ਮੋੜ ਸੀ। ਦੁਨੀਆਂ ਦੇ ਕਿਸੇ ਵੀ ਧਰਮ ਵਿਚ ਅਜਿਹੀ ਵਿਵਸਥਾ ਦਾ ਜ਼ਿਕਰ ਤਕ ਨਹੀਂ ਆਉਂਦਾ।

ਸਿੱਖੀ ਦੇ ਇਤਿਹਾਸਕ ਪ੍ਰਸੰਗ ਦੱਸਦੇ ਹਨ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਥਾਪਨਾ ਉਪਰੰਤ ਸ੍ਰੀ ਦਰਬਾਰ ਸਾਹਿਬ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚੋਂ ਗੁਰਬਾਣੀ ਦਾ ਕੀਰਤਨ ਹੁੰਦਾ ਅਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਸੰਗਤਾਂ ਨੂੰ ਧਾਰਮਿਕ ਉਪਦੇਸ਼ ਦਿੰਦੇ। ਦੁਪਹਿਰ ਮਗਰੋਂ ਸੰਗਤਾਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਹਮਣੇ ਹਾਜ਼ਰੀਆਂ ਭਰਦੀਆਂ। ਇੱਥੇ ਹੀ ਗੁਰੂ ਸਾਹਿਬ ਨੌਜਵਾਨਾਂ ਨੂੰ ਸਰੀਰਕ ਕਸਰਤਾਂ ਕਰਵਾਉਂਦੇ ਅਤੇ ਉਨ੍ਹਾਂ ਵਿਚ ਖੁਦ ਵੀ ਹਿੱਸਾ ਲੈਂਦੇ। ਇਸ ਤੋਂ ਇਲਾਵਾ ਜੰਗੀ ਕਰਤਬਾਂ ਦੇ ਵਿਖਾਵੇ ਹੁੰਦੇ ਅਤੇ ਢਾਡੀ ਸੂਰਬੀਰਾਂ ਦੀਆਂ ਵਾਰਾਂ ਗਾਇਨ ਕਰਦੇ। ਇਹ ਸਭ ਕੁਝ ਸਿੱਖਾਂ ਦੇ ਮਨਾਂ ਅੰਦਰ ਸੂਰਬੀਰਤਾ ਅਤੇ ਬੀਰ-ਰਸ ਭਰਨ ਲਈ ਇਕ ਵਿਵਹਾਰਕ ਅਤੇ ਸਾਰਥਕ ਕਦਮ ਸੀ। ਗੁਰੂ ਸਾਹਿਬ ਰੋਜ਼ਾਨਾ ਬਾਹਰੋਂ ਆਉਣ ਵਾਲੇ ਸਿੱਖ ਸੇਵਕਾਂ ਨੂੰ ਮਿਲਦੇ ਅਤੇ ਇਹੀ ਉਪਦੇਸ਼ ਦਿੰਦੇ ਕਿ ਉਹ ਆਪਸੀ ਲੜਾਈ-ਝਗੜਿਆਂ ਨੂੰ ਸਰਕਾਰੀ ਕਚਹਿਰੀਆਂ 'ਚ ਲਿਜਾਣ ਦੀ ਬਜਾਏ ਇੱਥੇ ਹੀ ਇਕੱਠੇ ਹੋ ਕੇ ਆਪਸੀ ਸਹਿਮਤੀ ਸਹਿਤ ਹੱਲ ਕਰਿਆ ਕਰਨ। ਗੁਰੂ ਸਾਹਿਬ ਦੇ ਇਸ ਹੁਕਮ ਨਾਲ ਸਿੱਖਾਂ 'ਚ ਆਪਸੀ ਭਾਈਚਾਰਾ ਅਤੇ ਏਕਤਾ ਹੋਰ ਵੀ ਮਜ਼ਬੂਤ ਹੋਈ ਜੋ ਕਿ ਸਿੱਖ ਪੰਥ ਵਾਸਤੇ ਚੜ੍ਹਦੀ ਕਲਾ ਅਤੇ ਜਿੱਤ ਦਾ ਪ੍ਰਤੀਕ ਵੀ ਹੈ।

ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਥਾਪਨਾ ਦਾ ਇਕ ਉਦੇਸ਼ ਸਿੱਖਾਂ ਨੂੰ ਸ਼ਸਤਰਧਾਰੀ ਵੀ ਬਣਾਉਣਾ ਸੀ। ਗੁਰੂ ਸਾਹਿਬ ਆਉਣ ਵਾਲੇ ਸਿੱਖ ਸ਼ਰਧਾਲੂਆਂ ਪਾਸੋਂ ਮਾਇਆ ਦੀ ਥਾਂ 'ਤੇ ਵਧੀਆ ਸ਼ਸਤਰਾਂ ਅਤੇ ਘੋੜਿਆਂ ਦੀ ਮੰਗ ਕਰਦੇ। ਇਤਿਹਾਸਕ ਸਰੋਤਾਂ ਮੁਤਾਬਕ ਗੁਰੂ ਸਾਹਿਬ ਲਈ ਬਾਬਾ ਬਿਧੀ ਚੰਦ ਦੁਆਰਾ ਵਧੀਆ ਤੋਂ ਵਧੀਆ ਘੋੜੇ ਇਕੱਤਰ ਕੀਤੇ ਗਏ ਸਨ। ਗੁਰੂ ਸਾਹਿਬ ਪਾਸ ਪੰਜ ਸੌ ਦੇ ਕਰੀਬ ਸਿਰਲੱਥ ਯੋਧੇ ਮੌਜੂਦ ਸਨ ਜੋ ਪੰਜਾਬ ਦੇ ਮਾਝਾ, ਮਾਲਵਾ ਅਤੇ ਦੁਆਬਾ ਖੇਤਰ ਵਿੱਚੋਂ ਆਏ ਸਨ। ਇਨ੍ਹਾਂ ਨੇ ਗੁਰੂ ਸਾਹਿਬ ਪਾਸੋਂ ਕਿਸੇ ਤਰ੍ਹਾਂ ਦੀ ਤਨਖਾਹ ਦੀ ਬਜਾਏ ਦੋ ਵਕਤ ਦੇ ਪਰਸ਼ਾਦੇ ਨੂੰ ਹੀ ਤਰਜੀਹ ਦਿੱਤੀ। ਸਿੱਖਾਂ ਦੀ ਜੰਗੀ ਸਮਰੱਥਾ ਵਧਾਉਣ ਖਾਤਰ ਗੁਰੂ ਸਾਹਿਬ ਨੇ ਸੈਂਕੜੇ ਪਠਾਣ ਵੀ ਭਰਤੀ ਕੀਤੇ। ਇਸ ਤਰ੍ਹਾਂ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਛਤਰ-ਛਾਇਆ ਹੇਠ ਸੰਤ-ਸਿਪਾਹੀਆਂ ਦੀ ਇਕ ਅਜਿਹੀ ਛੋਟੀ ਜਿਹੀ ਫੌਜ ਤਿਆਰ ਸੀ ਜਿਸ ਨੇ ਆਉਣ ਵਾਲੇ ਸਮਿਆਂ ਵਿਚ

ਸਮਕਾਲੀ ਮੁ.ਗਲ ਅਧਿਕਾਰੀਆਂ ਅਤੇ ਫੌਜਾਂ ਵਿਚ ਜਿਤਨੇ ਵੀ ਯੁੱਧ ਲੜੇ, ਸਾਰਿਆਂ ਵਿਚ ਜਿੱਤਾਂ ਹਾਸਲ ਕੀਤੀਆਂ। ਧਰਮ ਦੀ ਰੱਖਿਆ ਵਾਸਤੇ ਸੰਤ-ਸਿਪਾਹੀਆਂ ਵੱਲੋਂ ਲੜੀਆਂ ਗਈਆਂ ਲੜਾਈਆਂ ਅਤੇ ਉਨ੍ਹਾਂ ਵਿਚ ਦਿੱਤੀਆਂ ਕੁਰਬਾਨੀਆਂ, ਸਿੱਖ ਸੂਰਬੀਰਤਾ ਨੂੰ ਸਦਾ ਵਾਸਤੇ ਦਿਸ਼ਾ-ਨਿਰਦੇਸ਼ ਦਿੰਦੀਆਂ ਰਹੀਆਂ।

ਸੰਤ-ਸਿਪਾਹੀਆਂ ਦੀ ਫੌਜ ਦੀ ਸੁਰੱਖਿਆ ਵਾਸਤੇ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸ੍ਰੀ ਅੰਮ੍ਰਿਤਸਰ ਵਿਖੇ ਇਕ 'ਲੋਹਗੜ੍ਹ' ਦਾ ਛੋਟਾ ਜਿਹਾ ਕਿਲ੍ਹਾ ਵੀ ਬਣਾਇਆ ਸੀ। ਸ੍ਰੀ ਅਕਾਲ ਤਖ਼ਤ ਸਾਹਿਬ ਤੇ 'ਸੱਚੇ ਪਾਤਸ਼ਾਹ' ਰੋਜ਼ਾਨਾ ਬਿਰਜਾਮਾਨ ਹੁੰਦੇ। ਰੋਜ਼ਾਨਾ ਨਿਸ਼ਾਨ ਸਾਹਿਬ ਝੂਲਦਾ ਅਤੇ ਨਗਾਰਾ ਵਜਾਇਆ ਜਾਂਦਾ। ਇਹ ਸਾਰੀਆਂ ਚੀਜ਼ਾਂ ਪ੍ਰਭੂਸੱਤਾ ਦਾ ਪ੍ਰਤੀਕ ਸਨ। ਇਹ ਪ੍ਰਭੂਸੱਤਾ ਰੂਹਾਨੀ ਵੀ ਸੀ ਤੇ ਸੰਸਾਰੀ ਵੀ ਸੀ। ਕਈ ਵਾਰ ਵਕਤ ਦੀਆਂ ਹਕੂਮਤਾਂ ਦੁਆਰਾ ਸਿੱਖਾਂ ਦੀ ਤਾਕਤ ਨੂੰ ਬਰਬਾਦ ਅਤੇ ਤਬਾਹ ਕਰਨ ਹਿੱਤ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਆਪਣੀਆਂ ਫੌਜਾਂ ਅਤੇ ਬਾਰੂਦ ਦਾ ਨਿਸ਼ਾਨਾ ਬਣਾਇਆ ਗਿਆ ਪਰ ਹਰ ਵਾਰ ਸਿੱਖ ਕੌਮ ਨੇ ਅਥਾਹ ਕੁਰਬਾਨੀਆਂ ਦੇ ਕੇ ਇਸ ਨੂੰ ਫਿਰ ਤੋਂ ਸੰਪੂਰਨਤਾ ਸਹਿਤ ਉਸਾਰ ਲਿਆ ਕਿਉਂਕਿ ਇਹ ਕੇਵਲ ਇੱਟਾਂ ਜਾਂ ਗਾਰੇ ਮਸਾਲੇ ਦਾ ਬਣਿਆ ਇਕ ਢਾਂਚਾ ਨਹੀਂ ਸਗੋਂ ਅਜਿਹੀ ਸੰਸਥਾ ਬਣ ਚੁੱਕਾ ਹੈ ਜੋ ਸਿੱਖ ਕੌਮ ਦੇ ਦਿਲਾਂ ਵਿੱਚੋਂ ਕਦੇ ਵੀ ਮਿਟ ਨਹੀਂ ਸਕਦਾ।

ਸ੍ਰੀ ਅਕਾਲ ਤਖ਼ਤ ਸਾਹਿਬ ਦੀ ਪ੍ਰਾਸੰਗਿਕਤਾ ਅਧੀਨ ਇਸ ਦੀ ਸਥਾਪਨਾ ਤੇ ਉਦੇਸ਼ ਦੀ ਸਾਰਥਿਕਤਾ ਨੂੰ ਸਵੀਕਾਰ ਕਰਦੇ ਹੋਏ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਸਿੱਖ ਧਰਮ ਦੀ ਹੋਂਦ ਤੇ ਸਵੈਮਾਣ ਦਾ ਪ੍ਰਤੀਕ ਹੈ। ਮੀਰੀ-ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਇਹ ਪਾਵਨ ਬਖਸ਼ਿਸ਼ ਧਰਮ ਦੀ ਸਥਾਪਤੀ ਅਤੇ ਜ਼ਬਰ-ਜ਼ੁਲਮ ਅਤੇ ਅਨਿਆਂ ਵਿਰੁੱਧ ਸੰਘਰਸ਼ ਦਾ ਪ੍ਰੇਰਨਾ-ਸ੍ਰੋਤ ਹੈ ਅਤੇ ਰਹੇਗੀ। ਸਚਾਈ ਦਾ ਰਸਤਾ ਅਪਣਾਉਂਦੇ, ਸੱਚੇ ਸਿੱਖ ਤੇ ਬਹਾਦਰ ਸੂਰਬੀਰ ਹਮੇਸ਼ਾਂ ਹੀ ਇਸ ਤੋਂ ਅਗਵਾਈ ਲੈਂਦੇ ਰਹਿਣਗੇ।

## ਹਵਾਲੇ ਤੇ ਟਿੱਪਣੀਆਂ

*੧. ਸ੍ਰੀ ਗੁਰੂ ਹਰਿਗੋਬਿੰਦ ਸਾਹਿਬ (੧੯੯੬), ਵੱਡਾ ਜੋਧਾ ਬਹੁ ਪਰਉਪਕਾਰੀ (ਐ.ਜੀ.ਗੁਪਤਾ) ਲੋਕਗੀਤ ਪ੍ਰਕਾਸ਼ਨ, ਸਰਹਿੰਦ ਮੰਡੀ, ੧੯੯੬.*

*੨. ਗੁਰੂ ਹਰਿਗੋਬਿੰਦ ਸਾਹਿਬ ਜੀਵਨ, ਸਖ਼ਸੀਅਤ ਤੇ ਦੇਣ (ਪ੍ਰੋਫੈਸਰ ਜੋਗਿੰਦਰ ਸਿੰਘ), ਸੁੰਦਰ ਸਰੂਪ ਪ੍ਰਕਾਸ਼ਨ, ਨਵੀਂ ਦਿੱਲੀ, ੧੯੯੯.*

*੩. ਗੁਰੂ ਹਰਿਗੋਬਿੰਦ (ਸਤਿਬੀਰ ਸਿੰਘ), ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੬੮.*

*੪. ਤੇਗਜ਼ਨ ਗੁਰੂ ਹਰਿਗੋਬਿੰਦ ਸਾਹਿਬ (ਡਾ. ਜਸਬੀਰ ਸਿੰਘ) ਸੰਤ ਐਂਡ ਸਿੰਘ ਪਬਲਿਸ਼ਰਜ਼, ਬਾਰਾਮੂਲਾ, ੨੦੦੧.*

■

# ਸੰਖੇਪ ਜੀਵਨ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ

*-ਭਾਈ ਸਵਰਨ ਸਿੰਘ ਭੌਰ ਕਵੀਸ਼ਰ**

ਸਿੱਖ ਕੌਮ ਦੇ ਅਠਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦਾ ਜਨਮ ੮ ਸਾਵਣ ਸੰਮਤ ਨਾਨਕਸ਼ਾਹੀ ੧੮੮ ਸੋਮਵਾਰ ਬਿਕ੍ਰਮੀ ੧੭੧੩, ਸਾਵਣ ਵਦੀ ੧੦, ੭ ਜੁਲਾਈ ਸੰਨ ੧੬੫੬ ਨੂੰ ਕੀਰਤਪੁਰ ਸਾਹਿਬ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੇ ਘਰ ਮਾਤਾ ਕਿਸ਼ਨ ਕੌਰ ਜੀ ਦੀ ਪਾਵਨ ਕੁੱਖ ਤੋਂ ਹੋਇਆ। ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੀ ਇਕ ਨਿਵੇਕਲੀ ਨੁਹਾਰ ਵਾਲੀ ਰਚਨਾ ਹੈ। ਗੁਰੂ ਸਾਹਿਬ ਜੀ ਸਭ ਤੋਂ ਛੋਟੀ ਉਮਰ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਤਮਿਕ ਰੱਬੀ ਖਜ਼ਾਨੇ ਦੇ ਮਾਲਕ ਸਨ। ਉਸ ਸਮੇਂ ਦਿੱਲੀ ਦੇ ਤਖ਼ਤ 'ਤੇ ਸ਼ਾਹਜਹਾਨ ਦਾ ਰਾਜ ਸੀ। ੧੬੫੭ ਸੰਨ ਵਿਚ ਸ਼ਾਹਜਹਾਨ ਬਿਮਾਰੀ ਦੀ ਹਾਲਤ ਵਿਚ ਸੀ। ਸ਼ਾਹਜਹਾਨ ਦੇ ਚਾਰ ਪੁੱਤਰ ਦਾਰਾ ਸ਼ਿਕੋਹ, ਔਰੰਗਜ਼ੇਬ, ਸੁਜਾਦ ਅਤੇ ਮੁਰਾਦ ਸਨ। ਤਖ਼ਤ ਦਾ ਅਸਲੀ ਹੱਕ ਦਾਰਾ ਸ਼ਿਕੋਹ ਦਾ ਸੀ। ਸ਼ਾਹ ਜਹਾਨ ਦੇ ਪੁੱਤਰਾਂ ਦਾ ਖਿਆਲ ਸੀ ਕਿ ਸ਼ਾਹ ਜਹਾਨ ਮਰਨ ਤੋਂ ਪਹਿਲਾਂ ਪਤਾ ਨਹੀਂ ਕਿਸ ਨੂੰ ਤਖ਼ਤ ਦੇ ਜਾਵੇ, ਇਸ ਲਈ ਉਹ ਸ਼ਾਹ ਜਹਾਨ ਦੇ ਜਿਉਂਦੇ-ਜੀਅ ਹੀ ਤਖ਼ਤ ਵਾਸਤੇ ਆਪੋ-ਆਪਣੇ ਵੱਖਰੇ ਜਤਨ ਕਰਨ ਲੱਗ ਪਏ। ਮੁਰਾਦ ਤੇ ਔਰੰਗਜ਼ੇਬ ਇਕ ਪਾਸੇ ਹੋ ਗਏ। ਔਰੰਗਜ਼ੇਬ ਨੇ ਧੋਖੇ ਨਾਲ ਮੁਰਾਦ ਨੂੰ ਕੈਦ ਕਰ ਲਿਆ ਤੇ ਗਵਾਲੀਅਰ ਦੇ ਕਿਲ੍ਹੇ ਵਿਚ ਕਤਲ ਕਰਵਾ ਦਿੱਤਾ। ਇਸ ਤਰ੍ਹਾਂ ਸਾਰੇ ਭਰਾਵਾਂ ਤੇ ਆਪਣੇ ਪਿਤਾ ਸ਼ਾਹ ਜਹਾਨ ਨੂੰ ਧੋਖੇਬਾਜ਼ ਔਰੰਗਜ਼ੇਬ ਨੇ ਵਾਰੀ-ਵਾਰੀ ਖ਼ਤਮ ਕਰ ਦਿੱਤਾ। ਔਰੰਗਜ਼ੇਬ ਨੇ ੨੧ ਜੁਲਾਈ ਸੰਨ ੧੬੫੮ ਨੂੰ ਤਖ਼ਤ ਹਾਸਲ ਕਰ ਕੇ 'ਆਲਮਗੀਰ' ਖ਼ਿਤਾਬ ਧਾਰਨ ਕੀਤਾ। ਗੁਰੂ-ਘਰ ਦੇ ਦੋਖੀਆਂ ਨੇ ਔਰੰਗਜ਼ੇਬ ਨੂੰ ਚੁੱਕਿਆ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੱਦੀ ਦੇ ਵਾਰਸ ਸ੍ਰੀ ਗੁਰੂ ਹਰਿਰਾਇ ਸਾਹਿਬ ਹਨ, ਉਨ੍ਹਾਂ ਨੇ ਦਾਰਾ ਸ਼ਿਕੋਹ ਨੂੰ ਰਾਜ-ਭਾਗ ਦਿਵਾਉਣ ਵਿਚ ਬੜੀ ਸਹਾਇਤਾ ਕੀਤੀ ਸੀ, ਨਾਲੇ ਦਾਰਾ ਸ਼ਿਕੋਹ ਉਨ੍ਹਾਂ ਦੀ ਦਵਾਈ ਨਾਲ ਰਾਜ਼ੀ ਹੋਇਆ ਸੀ। ਉਨ੍ਹਾਂ ਦੇ ਵੱਡਿਆਂ ਨੇ ਇਕ ਗ੍ਰੰਥ ਸਾਹਿਬ ਲਿਖਿਆ ਹੈ, ਜਿਸ ਵਿਚ ਮੁਸਲਮਾਨਾਂ ਦੇ ਮੱਤ ਦੇ ਵਿਰੁੱਧ ਲਿਖਿਆ ਹੈ ਕਿ 'ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ'; ਸਾਰੇ ਮੁਸਲਮਾਨਾਂ ਨੂੰ ਮਾੜਾ ਗਿਣਿਆ ਹੈ। ਸਤਵੇਂ ਪਾਤਸ਼ਾਹ ਨੂੰ ਦਿੱਲੀ ਸੱਦ ਕੇ ਨਿਰਣਾ ਕਰ ਲੈਣਾ ਚਾਹੀਦਾ ਹੈ। ਕਈਆਂ ਦੇ ਪਾਸੋਂ ਸੁਣਿਆ ਹੈ ਕਿ ਉਹ ਕਰਾਮਾਤਾਂ ਵੀ ਵਿਖਾਉਂਦੇ ਹਨ। ਚੁਗਲਾਂ ਦੀਆਂ ਚਾਲਾਂ ਨੇ ਰੰਗ ਲਿਆਂਦਾ ਤੇ ਔਰੰਗਜ਼ੇਬ ਨੇ ਹਲਕਾਰੇ ਭੇਜੇ ਕਿ ਸਤਿਗੁਰੂ ਹਰਿਰਾਇ ਸਾਹਿਬ ਜੀ

** ਪਿੰਡ ਤੇ ਡਾਕ: ਸਰਲੀ ਕਲਾਂ, ਤਹਿ: ਖਡੂਰ ਸਾਹਿਬ, ਜ਼ਿਲ੍ਹਾ ਤਰਨਤਾਰਨ। ਫੋਨ:੦੧੮੫੯-੨੩੩੫੪੩*

ਦਿੱਲੀ ਦਰਬਾਰ ਵਿਚ ਆਣ ਕੇ ਬਾਦਸ਼ਾਹ ਆਲਮਗੀਰ ਦੇ ਸਵਾਲਾਂ ਦਾ ਜਵਾਬ ਦੇਣ। ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੇ ਆਪਣੇ ਵੱਡੇ ਪੁੱਤਰ ਰਾਮ ਰਾਇ ਨੂੰ ਦਿੱਲੀ ਜਾਣ ਵਾਸਤੇ ਹੁਕਮ ਕਰ ਦਿੱਤਾ ਅਤੇ ਕਿਹਾ ਕਿ ਜੋ ਔਰੰਗਜ਼ੇਬ ਤੇ ਉਸ ਦੇ ਕਾਜ਼ੀਆਂ ਦੇ ਮਨ ਵਿਚ ਸ਼ੰਕੇ ਹੋਣਗੇ, ਉਨ੍ਹਾਂ ਸਵਾਲਾਂ ਦੇ ਜਵਾਬ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਸ਼ੇ ਨਾਲ ਦੇਣਾ, ਕਿਸੇ ਦੀ ਫੋਕੀ ਖੁਸ਼ਾਮਦ ਨਹੀਂ ਕਰਨੀ। ਸ੍ਰੀ ਗੁਰੂ ਨਾਨਕ ਦੇਵ ਜੀ ਤੁਹਾਡੇ ਅੰਗ-ਸੰਗ ਹੈਨ, ਦਿੱਲੀ ਦਰਬਾਰ ਵਿਚ ਜਾਣ ਵੇਲੇ ਬਾਬਾ ਰਾਮ ਰਾਇ ਦੇ ਨਾਲ ਸਿਆਣੇ ਪ੍ਰਚਾਰਕ ਵੀ ਸਤਿਗੁਰਾਂ ਨੇ ਭੇਜ ਦਿੱਤੇ। ਬਾਬਾ ਰਾਮ ਰਾਇ ਦੀ ਅਜ਼ਮਤ ਪਰਖਣ ਲਈ ਬਾਦਸ਼ਾਹ ਆਲਮਗੀਰ ਨੇ ਕਈ ਸਵਾਲ ਪੁੱਛੇ ਤੇ ਬਾਬਾ ਜੀ ਸਹੀ ਉੱਤਰ ਦਿੰਦੇ ਰਹੇ। ਕਾਜ਼ੀਆਂ ਦੀ ਕੋਈ ਪੇਸ਼ ਨਾ ਗਈ। ਇਕ ਦਿਨ ਕਾਜ਼ੀਆਂ ਦੀ ਚੁਗਲੀ 'ਤੇ ਬਾਦਸ਼ਾਹ ਨੇ ਪੁੱਛਿਆ ਬਾਣੀ ਵਿਚਲੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਤੁਕ 'ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ' ਦਾ ਕੀ ਭਾਵ ਹੈ? ਕਾਜ਼ੀਆਂ ਦੀ ਚੋਟ ਆਖ਼ਰ ਟਿਕਾਣੇ ਲੱਗ ਗਈ। ਰਾਮ ਰਾਇ ਨੇ ਬਾਦਸ਼ਾਹ ਨੂੰ ਖੁਸ਼ ਕਰਨ ਵਾਸਤੇ ਕਹਿ ਦਿੱਤਾ, ਲਿਖਾਰੀ ਦੀ ਭੁੱਲ ਹੈ, 'ਮਿਟੀ ਬੇਈਮਾਨ ਕੀ' ਉਚਾਰਿਆ ਹੈ। ਬਾਦਸ਼ਾਹ ਸਲਾਮਤ! ਇਹ ਤੁਕ ਸਾਜ਼ਸ਼ੀ ਦਿਮਾਗ ਦੀ ਕਾਢ ਹੈ। ਜਿਨ੍ਹਾਂ ਆਪ ਦੇ ਧਰਮ ਦੀ ਨਿਖੇਧੀ ਕੀਤੀ ਹੈ, ਉਨ੍ਹਾਂ ਦਾ ਦੋਹਾਂ ਜਹਾਨਾਂ ਵਿਚ ਆਦਰ ਨਹੀਂ ਹੋਵੇਗਾ। ਰਾਮ ਰਾਇ ਤੋਂ ਇਹ ਸੁਣ ਕੇ ਔਰੰਗਜ਼ੇਬ ਤੇ ਕਾਜ਼ੀ ਮੁਲਾਣੇ ਖੁਸ਼ ਹੋ ਗਏ। ਬਾਦਸ਼ਾਹ ਨੇ ਰਾਮ ਰਾਇ ਨੂੰ ਖਿਲਤ ਪ੍ਰਦਾਨ ਕੀਤੀ ਤੇ ਦਰਬਾਰ ਉਠਾ ਦਿੱਤਾ। ਹੋ ਸਕਦਾ ਹੈ ਕਿ ਇਸ ਦੀ ਸਲਾਹ ਉਨ੍ਹਾਂ ਮਸੰਦਾਂ ਵਿੱਚੋਂ ਕਿਸੇ ਨੇ ਦਿੱਤੀ ਹੋਵੇ ਜੋ ਕੀਰਤਪੁਰ ਤੋਂ ਬਾਬਾ ਜੀ ਦੇ ਨਾਲ ਗਏ ਹੋਣਗੇ। ਬਾਬਾ ਰਾਮ ਰਾਇ ਨੇ ਔਰੰਗਜ਼ੇਬ ਤੇ ਉਸ ਦੇ ਕਾਜ਼ੀਆਂ ਨੂੰ ਤਾਂ ਖੁਸ਼ ਕਰ ਦਿੱਤਾ ਪਰ ਗੁਰਸਿੱਖ ਸ਼ਰਧਾਲੂਆਂ ਨੇ ਇਹ ਸੁਣ ਕੇ ਬਹੁਤ ਬੁਰਾ ਮਨਾਇਆ ਤੇ ਇਕ ਸਿੱਖ ਨੂੰ ਕੀਰਤਪੁਰ ਵੱਲ ਤੋਰ ਕੇ ਸਾਰੀ ਕਹਾਣੀ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਪਾਸ ਜਾ ਦੱਸੀ ਕਿ ਬਾਬਾ ਰਾਮ ਰਾਇ ਨੇ ਬਾਦਸ਼ਾਹ ਔਰੰਗਜ਼ੇਬ ਨੂੰ ਖੁਸ਼ ਕਰਨ ਵਾਸਤੇ 'ਮਿੱਟੀ ਬੇਈਮਾਨ ਕੀ' ਸ਼ਬਦ ਕਹੇ ਹਨ ਤੇ ਇਉਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਵਿੱਤਰ ਬਾਣੀ ਦਾ ਨਿਰਾਦਰ ਕੀਤਾ ਹੈ। ਗੁਰੂ ਹਰਿਰਾਇ ਸਾਹਿਬ ਜੀ ਨੇ ਇਹ ਸੁਣ ਕੇ ਕਿਹਾ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਵਿੱਤਰ ਬਾਣੀ ਨੂੰ ਬਦਲਣ ਵਾਲੇ ਡਰਪੋਕ ਤੇ ਕਮੀਨੇ ਦੇ ਅਸੀਂ ਮੱਥੇ ਨਹੀਂ ਲੱਗਣਾ ਤੇ ਸੰਗਤਾਂ ਨੂੰ ਵੀ ਸੰਦੇਸ਼ ਭੇਜ ਦਿੱਤਾ ਕਿ ਸਿੱਖ ਸੰਗਤਾਂ ਰਾਮ ਰਾਇ ਨੂੰ ਮੂੰਹ ਨਾ ਲਾਉਣ। ਸਾਰੀਆਂ ਸੰਗਤਾਂ ਨੇ ਸਾਡੇ ਬਚਨਾਂ ਦੀ ਪਾਲਣਾ ਕਰਨੀ ਹੈ। ਆਪਣਾ ਜੋਤੀ ਜੋਤਿ ਸਮਾਉਣ ਦਾ ਸਮਾਂ ਨੇੜੇ ਆਇਆ ਜਾਣ ਕੇ ਆਪਣੇ ਛੋਟੇ ਸਾਹਿਬਜ਼ਾਦੇ ਸ੍ਰੀ ਹਰਿਕ੍ਰਿਸ਼ਨ ਜੀ ਨੂੰ ਯੋਗ ਤੇ ਸਮਰਥ ਸਮਝ ਕੇ ਕੀਰਤਪੁਰ ਵਿਚ ਵੱਡਾ ਦਰਬਾਰ ਲਾਇਆ ਤੇ ਅੰਮ੍ਰਿਤ ਵੇਲੇ ਆਸਾ ਜੀ ਦੀ ਵਾਰ ਦੇ ਕੀਰਤਨ ਤੋਂ ਪਿੱਛੋਂ ਗੁਰੂ-ਘਰ ਵਿਚ ਚੱਲੀ ਆਉਂਦੀ ਮਰਿਆਦਾ ਅਨੁਸਾਰ ਬਾਬਾ ਬੁੱਢਾ ਜੀ ਦੇ ਸਪੁੱਤਰ ਭਾਈ ਭਾਨਾ ਜੀ ਨੂੰ

ਸੱਦ ਕੇ ਕਿਹਾ ਕਿ ਗੁਰਤਾ ਗੱਦੀ ਦੀ ਰਸਮ ਅਦਾ ਕਰੋ। ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੂੰ ਤਖ਼ਤ ਸਿੰਘਾਸਨ 'ਤੇ ਬਿਠਾ ਕੇ ਪਹਿਲਾਂ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੇ ਮੱਥਾ ਟੇਕਿਆ ਤੇ ਫਿਰ ਬਾਬਾ ਭਾਨਾ ਜੀ ਤੇ ਸਾਰੀ ਸੰਗਤ ਨੇ ਨਜ਼ਰਾਨੇ ਭੇਟ ਕੀਤੇ। ਕੜਾਹ ਪ੍ਰਸ਼ਾਦ ਦੇ ਖੁੱਲ੍ਹੇ ਗੱਫੇ ਵਰਤਾਏ ਗਏ। ੬ ਕੱਤਕ ਸੰਮਤ ਨਾਨਕਸ਼ਾਹੀ ੧੯੩, ਬਿਕ੍ਰਮੀ ਸੰਮਤ ੧੭੧੮ ਅਨੁਸਾਰ ੬ ਅਕਤੂਬਰ ਸੰਨ ੧੬੬੧ ਈ. ਦੇ ਦਿਹਾੜੇ 'ਤੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੂੰ ਗੁਰਤਾ ਦੀ ਜ਼ਿੰਮੇਵਾਰੀ ਸੌਂਪ ਕੇ ਹਦਾਇਤ ਕੀਤੀ ਤੁਸੀਂ ਔਰੰਗਜ਼ੇਬ ਦੇ ਮੱਥੇ ਨਹੀਂ ਲੱਗਣਾ। ਸ੍ਰੀ ਗੁਰੂ ਨਾਨਕ ਸਾਹਿਬ ਭਲੀ ਕਰਨਗੇ! ਰਾਮ ਰਾਇ ਨੇ ਇਸ ਗੱਲ ਦੀ ਵਿਰੋਧਤਾ ਕਰਨੀ ਸ਼ੁਰੂ ਕਰ ਦਿੱਤੀ ਅਤੇ ਦਿੱਲੀ ਦਰਬਾਰ ਵਿਚ ਜਾ ਕੇ ਔਰੰਗਜ਼ੇਬ ਨੂੰ ਕਿਹਾ ਕਿ ਮੇਰੇ ਨਾਲ ਮੇਰੇ ਪਿਤਾ ਨੇ ਧੱਕਾ ਕੀਤਾ ਹੈ। ਬਾਦਸ਼ਾਹ ਆਲਮਗੀਰ, ਮੈਂ ਆਪ ਜੀ ਦਾ ਵਫਾਦਾਰ ਹਾਂ ਤੇ ਅੱਗੇ ਤੋਂ ਵੀ ਤੁਸਾਂ ਦਾ ਰਿਣੀ ਰਹਾਂਗਾ। ਗੁਰਤਾ ਦਾ ਹੱਕ ਮੇਰਾ ਹੈ। ਔਰੰਗਜ਼ੇਬ ਬੜਾ ਚਲਾਕ ਸੀ। ਉਸ ਨੇ ਸੋਚਿਆ ਜੇ ਮੇਰੇ ਵਫਾਦਾਰ ਨੂੰ ਗੁਰਤਾਗੱਦੀ ਮਿਲ ਜਾਵੇਗੀ, ਮੈਂ ਸਾਰੀ ਲੋਕਾਈ ਦਾ ਧਰਮ-ਪਰਿਵਰਤਨ ਬੜੀ ਅਸਾਨੀ ਨਾਲ ਕਰ ਸਕਦਾ ਹਾਂ। ਸ਼ਾਹੀ ਹੁਕਮ ਭੇਜ ਦਿੱਤਾ ਕਿ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਦਿੱਲੀ ਆਉਣ ਤੇ ਬਾਦਸ਼ਾਹ ਨਾਲ ਵਿਚਾਰ-ਵਟਾਂਦਰਾ ਕਰਨ।

ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੇ ਗੁਰੂ-ਪਿਤਾ ਦੇ ਅੰਤਮ ਸੰਦੇਸ਼ ਨੂੰ ਸਮਰਪਿਤ ਹੋ ਕੇ ਬਾਦਸ਼ਾਹ ਔਰੰਗਜ਼ੇਬ ਨੂੰ ਮਿਲਣ ਤੋਂ ਸਾਫ਼ ਇਨਕਾਰ ਕਰ ਦਿੱਤਾ। ਰਾਮ ਰਾਇ ਦੀਆਂ ਸਾਰੀਆਂ ਗੱਲਾਂ ਨੂੰ ਵਿਚਾਰ ਕੇ ਉਸ ਦਾ ਵਿਰਾਸਤੀ ਹੱਕ ਦਾ ਮੁਕੱਦਮਾ ਖਾਰਜ ਕਰ ਦਿੱਤਾ। ਰਾਮ ਰਾਇ ਨੇ ਦੇਹਰਾਦੂਨ ਵਿਖੇ ਔਰੰਗਜ਼ੇਬ ਵੱਲੋਂ ਦਿੱਤੀ ਹੋਈ ਜਗੀਰ ਵਿਚ ਹੀ ਟਿਕਾਣਾ ਕੀਤਾ। ਦਿੱਲੀ ਦੀਆਂ ਸੰਗਤਾਂ ਨੇ ਤਨ-ਮਨ ਨਾਲ ਅਰਦਾਸ ਕੀਤੀ ਜੋ ਸ੍ਰੀ ਗੁਰੂ ਨਾਨਕ ਸਾਹਿਬ ਦੇ ਘਰ ਪ੍ਰਵਾਨ ਹੋ ਗਈ। ਰਾਜਾ ਜੈ ਸਿੰਘ ਜੋ ਗੁਰੂ-ਘਰ ਦਾ ਪੱਕਾ ਸ਼ਰਧਾਲੂ ਸੀ, ਉਸ ਨੇ ਬੇਨਤੀ ਕੀਤੀ, ਗਰੀਬ ਨਿਵਾਜ ਸਤਿਗੁਰੂ ਜੀ, ਆਪ ਦਿੱਲੀ ਜਾ ਕੇ ਸੰਗਤਾਂ ਨੂੰ ਦਰਸ਼ਨ ਦੇ ਕੇ ਨਿਹਾਲ ਕਰੋ ਤੇ ਬਾਦਸ਼ਾਹ ਨਾਲ ਭਾਵੇਂ ਮੁਲਾਕਾਤ ਨਾ ਕਰਨੀ। ਸੰਗਤਾਂ ਆਪ ਜੀ ਦੇ ਦੀਦਾਰ ਕਰਨ ਵਾਸਤੇ ਬਹੁਤ ਉਤਾਵਲੀਆਂ ਹਨ। ਬੇਨਤੀ ਪ੍ਰਵਾਨ ਕਰੋ ਜੀ। ਇੱਛਾ ਪੂਰਕ ਸਤਿਗੁਰੂ ਜੀ ਨੇ ਪ੍ਰਵਾਨ ਕਰ ਲਿਆ। ਉਹ ਸੰਸਾਰੀ ਜੀਵਾਂ ਦੇ ਤਨ-ਮਨ ਦੇ ਰੋਗ ਦੂਰ ਕਰਦੇ ਸਨ।

ਇਕ ਦਿਨ ਦੀਨ-ਦੁਨੀਆਂ ਦੇ ਵਾਲੀ ਪਾਲਕੀ ਵਿਚ ਸਵਾਰ ਹੋ ਕੇ ਕੀਰਤਪੁਰ ਤੋਂ ਸੈਰ ਵਾਸਤੇ ਜਾ ਰਹੇ ਸਨ, ਇਕ ਕੋਹੜਾ ਜਿਸ ਦਾ ਰੋਮ-ਰੋਮ ਦੁਖੀ ਸੀ, ਦੀਆਂ ਚੀਸਾਂ ਨਿਕਲ ਰਹੀਆਂ ਸਨ। ਗੁਰੂ-ਘਰ ਦੇ ਨਿੰਦਕਾਂ ਦਾ ਸਿਖਾਇਆ ਇਹ ਕੋਹੜਾ ਬ੍ਰਾਹਮਣ ਪਾਲਕੀ ਦੇ ਅੱਗੇ ਆ ਕੇ ਲੇਟਣ ਲੱਗ ਪਿਆ ਤੇ ਉੱਚੀ-ਉੱਚੀ ਰੋ ਕੇ ਕਹਿਣ ਲੱਗਾ, ਆਪ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਉੱਤਰ-ਅਧਿਕਾਰੀ ਹੋ, ਜਿਨ੍ਹਾਂ ਨੇ ਕਈ ਕੋਹੜੇ/ਕੁਸ਼ਟੀ ਰਾਜੀ ਕੀਤੇ ਸਨ, ਸ੍ਰੀ ਗੁਰੂ ਅਮਰਦਾਸ ਜੀ ਨੇ ਕੋਹੜੀ ਪ੍ਰੇਮੇ ਦਾ ਕੋਹੜ

ਹਟਾ ਕੇ, ਉਸ ਦੀ ਸ਼ਾਦੀ ਕੀਤੀ ਤੇ ਨਾਲੇ ਉਸ ਨੂੰ ਗੁਰੂ-ਘਰ ਵੱਲੋਂ ਪ੍ਰਚਾਰਕ ਦੀ ਸੇਵਾ ਬਖਸ਼ੀ। ਆਪ ਦੇ ਵਡੇਰੇ ਸ੍ਰੀ ਗੁਰੂ ਰਾਮਦਾਸ ਜੀ ਨੇ ਕੋਹੜਿਆਂ ਦੇ ਦੁੱਖ ਦੂਰ ਕੀਤੇ। ਜਿਸ ਦੀ ਮਿਸਾਲ ਦੁੱਖਭੰਜਨੀ ਬੇਰੀ ਦੀ ਵੱਖਰੀ ਹੀ ਪਹਿਚਾਣ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਕੋਹੜਿਆਂ/ਅਨਾਥਾਂ ਦੀ ਆਪ ਹੱਥੀਂ ਸੇਵਾ ਕਰਦੇ ਸਨ। ਆਪ ਜੀ ਮੇਰੇ 'ਤੇ ਕਿਰਪਾ ਕਰੋ, ਮੇਰਾ ਦੁੱਖ ਦੂਰ ਕਰੋ, ਨਹੀਂ ਤਾਂ ਮੈਨੂੰ ਆਪਣੇ ਹੱਥੀਂ ਚੁੱਕ ਕੇ ਦਰਿਆ ਵਿਚ ਸੁੱਟ ਕੇ ਮਾਰ ਦੇਵੋ ਜਾਂ ਮੈਨੂੰ ਰਾਜ਼ੀ ਕਰੋ। ਜਦੋਂ ਕੁਸ਼ਟੀ ਨੇ ਰੋ-ਰੋ ਕੇ ਪੁਕਾਰ ਕੀਤੀ। ਸਤਿਗੁਰਾਂ ਨੇ ਪਿਆਰ ਭਰੇ ਨੇਤਰਾਂ ਨਾਲ ਉਸ ਵੱਲ ਵੇਖ ਕੇ ਫ਼ਰਮਾਇਆ, ਪਿਆਰੇ! ਹਾਏ-ਹਾਏ ਨਾ ਕਰ। 'ਸਤਿਨਾਮੁ ਵਾਹਿਗੁਰੂ' ਬੋਲ ਕੇ ਸਾਡੇ ਪਾਸ ਆ ਜਾ। ਸ੍ਰੀ ਗੁਰੂ ਨਾਨਕ ਸਾਹਿਬ ਭਲੀ ਕਰਨਗੇ! ਆਪਣੇ ਕੋਲੋਂ ਇਕ ਰੁਮਾਲ ਦੇ ਕੇ ਕਿਹਾ, ਇਸ ਨਾਲ ਆਪਣੇ ਤਨ ਨੂੰ ਸਾਫ ਕਰ। ਮੁਖ ਵਿੱਚੋਂ ਸਤਿਨਾਮੁ ਵਾਹਿਗੁਰੂ ਦਾ ਜਾਪ ਕਰਿਆ ਕਰ। ਗੁਰੂ ਜੀ ਦੀ ਦੇਖ-ਰੇਖ ਹੇਠ ਉਹ ਥੋੜ੍ਹੇ ਹੀ ਦਿਨਾਂ ਵਿਚ ਕੰਚਨਵੰਨੀ ਹੋ ਗਿਆ।

ਸਤਿਗੁਰਾਂ ਦੇ ਹੁਕਮ ਨਾਲ ਕੀਰਤਪੁਰ ਤੋਂ ਦਿੱਲੀ ਜਾਣ ਵਾਸਤੇ ਰੱਥ ਤਿਆਰ ਕੀਤੇ ਗਏ। ਮਾਤਾ ਕਿਸ਼ਨ ਕੌਰ ਜੀ ਨਾਲ ਜਾਣ ਵਾਸਤੇ ਤਿਆਰ ਹੋ ਗਏ। ਕੁਝ ਮੁਖੀ ਮਸੰਦਾਂ ਵਿੱਚੋਂ ਭਾਈ ਸੰਤ ਰਾਮ, ਪੰਜਾਬਾ ਮਸੰਦ, ਗੁਰਬਖ਼ਸ਼ ਮਸੰਦ ਵੀ ਤਿਆਰ ਹੋ ਗਏ। ਸੰਗਤਾਂ ਦਾ ਠਾਠਾਂ ਮਾਰਦਾ ਇਕੱਠ ਥਾਨੇਸਰ ਪਾਣੀਪਤ ਦੇ ਰਸਤੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੇ ਕੁਰਕਸ਼ੇਤਰ ਪਹੁੰਚ ਕੇ ਡੇਰਾ ਕੀਤਾ। ਇਹ ਤੀਰਥ ਮਹਾਂਭਾਰਤ ਦੇ ਯੁੱਧ ਦੀ ਯਾਦਗਾਰ ਹੈ। ਸੰਗਤਾਂ ਸਤਿਗੁਰਾਂ ਦੇ ਦਰਸ਼ਨ ਕਰਦੀਆਂ ਤੇ ਪ੍ਰੇਮ ਭੇਟਾ ਕਰਕੇ ਗੁਰੂ-ਘਰ ਦੀਆਂ ਖੁਸ਼ੀਆਂ ਦੇ ਪਾਤਰ ਬਣਦੀਆਂ। ਇਹ ਗੱਲ ਉਥੋਂ ਦੇ ਪੰਡਤਾਂ ਨੂੰ ਚੰਗੀ ਨਾ ਲੱਗੀ।

ਪੰਜੋਖਰਾ ਸਾਹਿਬ ਵਿਖੇ ਸਤਿਗੁਰਾਂ ਦੀ ਮਹਿਮਾ ਵੇਖ ਕੇ ਲਾਲੂ ਨਾਮ ਦਾ ਇਕ ਵਿਦਵਾਨ ਪੰਡਤ ਜੋ ਸਤਿਗੁਰਾਂ ਦੀ ਵਡਿਆਈ ਵੇਖ ਕੇ ਸੜ-ਬਲ ਗਿਆ ਸੀ ਅਤੇ ਗਿਆਨ-ਚਰਚਾ ਵਿਚ ਤੀਖਣ ਬੁੱਧੀ ਹੋਣ ਕਰਕੇ ਆਪਣੇ ਆਪ ਨੂੰ ਉਸਤਾਦ ਸਮਝਦਾ ਸੀ ਨੇ ਪਤਾ ਕੀਤਾ ਕਿ ਇਸ ਡੇਰੇ ਦਾ ਮੁਖੀ ਕੌਣ ਹੈ, ਜਿਸ ਦੀ ਮਹਿਮਾ ਸਾਰੇ ਕਰਦੇ ਥੱਕਦੇ ਨਹੀਂ। ਜਦੋਂ ਉਸ ਦੇ ਪੁੱਛਣ 'ਤੇ ਪਤਾ ਲੱਗਾ ਇਹ ਦੁਨੀਆਂ ਦੇ ਵਾਲੀ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਹਨ ਜੋ ਦੁੱਖਾਂ ਨੂੰ ਸੁਖਾਂ ਵਿਚ ਬਦਲ ਦਿੰਦੇ ਹਨ। ਇਹ ਸੁਣ ਕੇ ਪੰਡਤ ਲਾਲੂ ਕਹਿਣ ਲੱਗਾ, ਇਹ ਕਦੇ ਨਹੀਂ ਹੋ ਸਕਦਾ। ਦੁਆਪਰ ਦੇ ਅਵਤਾਰ ਸ੍ਰੀ ਕ੍ਰਿਸ਼ਨ ਜੀ ਨੇ ਗੀਤਾ ਲਿਖੀ ਹੈ, ਇਹ ਹਰਿਕ੍ਰਿਸ਼ਨ ਉਸ ਗੀਤਾ ਦੇ ਅਰਥ ਨਹੀਂ ਕਰ ਸਕਦੇ। ਲਾਲੂ ਦੇ ਹੰਕਾਰ ਦੇ ਬਚਨ ਸੁਣ ਕੇ ਗੁਰਸਿੱਖਾਂ ਨੇ ਸਤਿਗੁਰਾਂ ਨੂੰ ਜਾ ਦੱਸੇ। ਸਤਿਗੁਰੂ ਜੀ ਕਹਿਣ ਲੱਗੇ, ਪੰਡਿਤ ਨੂੰ ਕਹੋ ਕਿ ਗੁਰੂ ਜੀ ਆਪ ਨੂੰ ਯਾਦ ਕਰਦੇ ਹਨ। ਹੰਕਾਰੀ ਪੰਡਤ ਮੱਥੇ 'ਤੇ ਤਿਲਕ ਲਾ ਕੇ, ਕੁਝ ਗ੍ਰੰਥ ਅਤੇ ਗੀਤਾ ਲੈ ਕੇ ਆਇਆ। ਸਤਿਗੁਰਾਂ ਨੇ ਮਿੱਠੇ ਸ਼ਬਦਾਂ ਵਿਚ ਕਿਹਾ, ਆਉ ਪੰਡਤ ਜੀ, ਕੀ ਫੁਰਨਾ ਹੈ ਆਪ ਦਾ? ਪੰਡਤ ਨੇ ਕਿਹਾ,

ਗੁਰੂ ਜੀ, ਮੈਂ ਗੀਤਾ ਦੇ ਅਰਥ ਸੁਣਨਾ ਚਾਹੁੰਦਾ ਹਾਂ। ਆਪ ਜੀ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਅਖਵਾਉਂਦੇ ਹੋ। ਗੀਤਾ ਸ੍ਰੀ ਕ੍ਰਿਸ਼ਨ ਜੀ ਨੇ ਉਚਾਰਨ ਕੀਤੀ ਹੈ। ਆਪ ਜੀ ਇਸ ਦੇ ਅਰਥ ਕਰ ਕੇ ਸਮਝਾਵੋ। ਹਜ਼ੂਰ ਨੇ ਕਿਹਾ, ਪੰਡਤ ਜੀ! ਆਪ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਿਰੋਏ ਮੱਤ ਨੂੰ ਪਰਖਣਾ ਚਾਹੁੰਦੇ ਹੋ? ਲਾਲੂ ਨੇ ਕਿਹਾ, ਹਾਂ ਜੀ। ਸਤਿਗੁਰਾਂ ਨੇ ਛੱਜੂ ਰਾਮ ਝੀਵਰ ਨੂੰ ਆਪਣੇ ਨੇੜੇ ਬਿਠਾ ਕੇ ਉਸ ਦੇ ਨਾਲ ਲਾਲੂ ਨੂੰ ਬੈਠਣ ਵਾਸਤੇ ਕਿਹਾ। ਛੱਜੂ ਰਾਮ ਨੇ ਗੀਤਾ ਦੇ ਅਰਥ ਬਿਬੇਕ ਬੁੱਧੀ ਸਹਿਤ ਇਸ ਤਰ੍ਹਾਂ ਕੀਤੇ ਕਿ ਲਾਲੂ ਦੰਗ ਰਹਿ ਗਿਆ। ਲੋਕ ਸੁਣ ਕੇ ਹੈਰਾਨ ਹੋ ਗਏ। ਪੰਡਤ ਲਾਲੂ ਨੇ ਸਤਿਗੁਰੂ ਸ੍ਰੀ ਹਰਿਕ੍ਰਿਸ਼ਨ ਸਾਹਿਬ ਜੀ ਦੇ ਚਰਨਾਂ 'ਤੇ ਮੱਥਾ ਟੇਕ ਕੇ ਬੇਨਤੀ ਕੀਤੀ, ਸਤਿਗੁਰੂ ਜੀ ਮੈਂ ਹੰਕਾਰ ਤੇ ਮੂਰਖਤਾ ਵੱਸ ਬਹੁਤ ਵੱਡੀ ਭੁੱਲ ਕਰ ਬੈਠਾ ਹਾਂ। ਮੇਰੇ 'ਤੇ ਕਿਰਪਾ ਕਰੋ। ਮੈਂ ਆਪ ਦੀ ਅਜ਼ਮਤ ਦੀ ਪਛਾਣ ਨਹੀਂ ਕੀਤੀ। ਸਤਿਗੁਰੂ ਜੀ ਨੇ ਮਿਹਰ ਦੇ ਘਰ ਆ ਕੇ ਛੱਜੂ ਰਾਮ ਨੂੰ ਬਖ਼ਸ਼ ਦਿੱਤਾ। ਉਹ ਗੁਰੂ-ਘਰ ਦਾ ਸ਼ਰਧਾਲੂ ਹੋ ਗਿਆ।

ਪੰਜੋਖਰੇ ਦੀਆਂ ਸੰਗਤਾਂ ਨੂੰ ਨਾਮ-ਦਾਨ ਦੇ ਕੇ ਦਿੱਲੀ ਵੱਲ ਤਿਆਰੀ ਕਰ ਲਈ। ਦਿੱਲੀ ਜਾ ਕੇ ਰਾਜਾ ਜੈ ਸਿੰਘ, ਜੋ ਗੁਰੂ-ਘਰ ਦਾ ਪੱਕਾ ਸ਼ਰਧਾਲੂ ਸੀ, ਦੇ ਘਰ ਸਤਿਗੁਰਾਂ ਦੇ ਆਉਣ ਦੀ ਖੁਸ਼ੀ ਵਿਚ ਬੜੀਆਂ ਰੌਣਕਾਂ ਲੱਗੀਆਂ ਸਨ। ਰਾਜੇ ਦੀ ਰਾਣੀ ਨੇ ਸਤਿਗੁਰਾਂ ਦੇ ਦੀਦਾਰ ਦੀ ਤਾਂਘ ਪ੍ਰਗਟ ਕੀਤੀ ਤੇ ਗੁਰੂ-ਘਰ ਨੂੰ ਪਰਖਣ ਵਾਸਤੇ ਅਮੀਰ ਘਰ ਦੀਆਂ ਬੀਬੀਆਂ ਨੂੰ ਆਪਣੇ ਮਹੱਲਾਂ ਵਿਚ ਸੱਦ ਲਿਆ। ਮਨ ਵਿਚ ਫੁਰਨਾ ਧਾਰ ਲਿਆ ਕਿ ਜੇ ਗੁਰੂ ਜੀ ਸੱਚੇ ਹੋਣਗੇ ਤਾਂ ਇਨ੍ਹਾਂ ਸਭਨਾਂ ਨੂੰ ਛੱਡ ਕੇ ਮੇਰੀ ਗੋਦ ਨੂੰ ਭਾਗ ਲਾਉਣਗੇ। ਇੱਛਾ ਪੂਰਕ ਸਤਿਗੁਰੂ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਰਣਵਾਸ ਵਿਚ ਗਏ, ਸਭਨਾਂ ਦੇ ਵਿੱਚੋਂ ਦੀ ਲੰਘ ਕੇ ਰਾਣੀ ਦੀ ਗੋਦ ਵਿਚ ਬੈਠ ਗਏ ਤੇ ਕਹਿਣ ਲੱਗੇ, ਇਹੋ ਹੈ ਵੱਡੀ ਰਾਣੀ, ਰਾਜੇ ਦੀ ਪਟਰਾਣੀ। ਰਾਣੀ ਰਾਜੇ ਦੇ ਮਨੋਰਥ ਪੂਰੇ ਕੀਤੇ। ਦੁਖੀਆਂ ਦੇ ਦੁੱਖ ਦੂਰ ਕੀਤੇ।

ਫੱਗਣ/ਚੇਤਰ ਬਸੰਤ ਦੀ ਰੁੱਤ ਸੀ। ਦਿੱਲੀ ਵਿਚ ਚੇਚਕ ਦੀ ਬਿਮਾਰੀ ਫੈਲੀ ਹੋਈ ਸੀ। ਇਹ ਛੂਤ ਦੀ ਬਿਮਾਰੀ ਸੀ। ਜਿਸ ਆਦਮੀ ਨੂੰ ਸ਼ੁਰੂ ਹੋ ਜਾਂਦੀ, ਉਸ ਨੂੰ ਬੇਅੰਤ ਭੈੜੇ ਜਿਰਮ ਪੈਦੇ ਹੋ ਕੇ ਤਾਪ ਚੜ੍ਹ ਜਾਂਦਾ। ਸਰੀਰ 'ਤੇ ਨਿੱਕੇ-ਨਿੱਕੇ ਫੁਹਾਰੇ ਨਿਕਲ ਆਉਂਦੇ। ਕੁਝ ਦਿਨਾਂ ਵਿਚ ਹੀ ਉਸ ਦੀ ਮੌਤ ਹੋ ਜਾਂਦੀ। ਦੀਨ-ਦੁਨੀਆਂ ਦੇ ਵਾਲੀ ਨੇ ਸੰਗਤਾਂ ਸਮੇਤ ਦੁਖੀਆਂ ਦੀ ਆਪ ਸੇਵਾ ਕੀਤੀ। ਸੇਵਾ ਕਰਦਿਆਂ ਇਸ ਬਿਮਾਰੀ ਨੇ ਸਤਿਗੁਰਾਂ 'ਤੇ ਹਮਲਾ ਕਰ ਦਿੱਤਾ। ਬੇਪਰਵਾਹ ਸਤਿਗੁਰੂ ਜੀ ਫਿਰ ਵੀ ਦੁਖੀਆਂ ਦੀ ਸੇਵਾ ਕਰਦੇ ਰਹੇ। ਸੰਗਤਾਂ ਵਿਚ ਘਬਰਾਹਟ ਪੈਦਾ ਹੋ ਗਈ। ਸੰਗਤਾਂ ਨੂੰ ਧੀਰਜ ਦੇ ਕੇ ਕਿਹਾ ਕਿ ਸਾਡਾ ਜੋਤੀ-ਜੋਤਿ ਸਮਾਉਣ ਦਾ ਸਮਾਂ ਨੇੜੇ ਆ ਗਿਆ ਹੈ। ਕਿਸੇ ਵੀ ਸਿੱਖ ਨੇ ਰੁਦਨ ਨਹੀਂ ਕਰਨਾ। ਭਾਣੇ ਵਿਚ ਰਹਿ ਕੇ ਪਰਮੇਸ਼ਰ ਦਾ ਸਿਮਰਨ ਕਰਨਾ। ਸਿੱਖਾਂ ਨੇ ਬੇਨਤੀ ਕੀਤੀ, ਗਰੀਬ ਨਿਵਾਜ ਸਤਿਗੁਰੂ ਜੀ! ਅੱਗੇ ਤੋਂ ਕੌਣ ਆਪ ਜੀ ਦੀ ਥਾਂ ਅਸਾਂ

ਦੁਖੀਆਂ ਦੀ ਬਾਂਹ ਫੜੇਗਾ? ਸਤਿਗੁਰਾਂ ਨੇ ਹੁਕਮ ਕੀਤਾ, "ਬਾਬਾ ਬਕਾਲੇ ਹੈ। ਸਾਡੇ ਤੋਂ ਬਾਅਦ ਉਹ ਦੀਨ-ਦੁਨੀ ਦੇ ਮਾਲਕ ਹੋਣਗੇ।" ਸਤਿਗੁਰਾਂ ਦੀ ਆਵਾਜ਼ ਸ਼ਾਂਤ ਹੋ ਗਈ।

*ਜਿਉ ਜਲ ਮਹਿ ਜਲੁ ਆਇ ਖਟਾਨਾ॥*
*ਤਿਉ ਜੋਤੀ ਸੰਗਿ ਜੋਤਿ ਸਮਾਨਾ॥* *(ਪੰਨਾ ੨੭੮)*

ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੇ ਬਾਣੀ ਨਹੀਂ ਉਚਾਰੀ। ਉਨ੍ਹਾਂ ਦੇ ਜੀਵਨ ਨਾਲ ਸਾਖੀਆਂ ਦਾ ਡੂੰਘਾ ਸੰਬੰਧ ਹੈ ਜੋ ਕਿਸੇ ਖੋਜ ਦਾ ਮੁਥਾਜ ਨਹੀਂ ਹੈ। ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਪੰਜ ਸਾਲ ਦੋ ਮਹੀਨੇ ਸੋਲ੍ਹਾਂ ਦਿਨ ਦੇ ਸਨ ਜਦੋਂ ਗੁਰਤਾ ਗੱਦੀ 'ਤੇ ਬਿਰਾਜਮਾਨ ਹੋਏ। ਦੋ ਸਾਲ ਪੰਜ ਮਹੀਨੇ ਛੱਬੀ ਦਿਨ ਗੁਰਿਆਈ ਕੀਤੀ। ਸਾਰੀ ਆਯੂ ਸੱਤ ਸਾਲ ਅੱਠ ਮਹੀਨੇ ਛੱਬੀ ਦਿਨ ਬਤੀਤ ਕਰ ਕੇ ਜੋਤੀ ਜੋਤਿ ਸਮਾਏ। (ਮਹਾਨ ਕੋਸ਼)

ਜਿਸ ਥਾਂ ਸੰਗਤਾਂ ਨੂੰ ਨਾਮ ਦਾਨ ਦਿੰਦੇ ਸਨ, ਉਸ ਥਾਂ ਗੁਰਦੁਆਰਾ ਬੰਗਲਾ ਸਾਹਿਬ ਸਤਿਗੁਰਾਂ ਦੀ ਅਮਰ ਯਾਦਗਾਰ ਹੈ। ਗੁਰਦੁਆਰਾ ਬਾਲਾ ਸਾਹਿਬ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦਾ ਸਸਕਾਰ ਕੀਤਾ ਗਿਆ ਜੋ ਦਿੱਲੀ ਚਾਂਦਨੀ ਚੌਂਕ ਤੋਂ ਚਾਰ ਮੀਲ 'ਤੇ ਹੈ। ਇਸ ਅਸਥਾਨ 'ਤੇ ਮਾਤਾ ਸਾਹਿਬ ਕੌਰ ਤੇ ਮਾਤਾ ਸੁੰਦਰੀ ਜੀ ਦਾ ਸਸਕਾਰ ਵੀ ਹੋਇਆ ਜੋ ਦਿੱਲੀ ਦਰਵਾਜ਼ੇ ਤੋਂ ਬਾਰਾਮੂਲਾਂ ਨਾਲੇ ਤੋਂ ਪਾਰ ਹੈ। ਹਰੇਕ ਗੁਰੂ ਨਾਨਕ ਨਾਮ-ਲੇਵਾ ਸਿੱਖ ਜਦੋਂ ਆਪਣੀ ਨਿੱਤ ਦੀ ਅਰਦਾਸ ਕਰਦਾ ਹੈ ਤਾਂ ਉਹ ਅਠਵੇਂ ਪਾਤਸ਼ਾਹ ਜੀ ਦੀ ਦੁੱਖ-ਕਸ਼ਟ ਨਿਵਾਰਕ ਨਿਰਮਲ ਸ਼ਖ਼ਸੀਅਤ ਦੀ ਅਜ਼ਮਤ ਨੂੰ ਸਿਰ ਝੁਕਾਉਂਦਾ ਹੈ:

*ਸ੍ਰੀ ਹਰਿਕ੍ਰਿਸ਼ਨ ਧਿਆਈਐ ਜਿਸੁ ਡਿਠੇ ਸਭਿ ਦੁਖਿ ਜਾਇ॥* *(ਪਾ: ੧੦)* ■

---

## *ਸ੍ਰੀ ਅਕਾਲ ਤਖ਼ਤ ਸਾਹਿਬ*

***(ਸਫ਼ਾ ੪੯ ਦਾ ਬਾਕੀ ਹਿੱਸਾ)***

*੪. ਸ੍ਰੀ ਗੁਰ ਬਿਲਾਸ ਪਾਤਸ਼ਾਹੀ ੬, ਅਧਿਆਇ ੮, ਪੰਨਾ ੧੫੧, ਸੰਪਾਦਕ ਗਿਆਨੀ ਇੰਦਰ ਸਿੰਘ ਗਿੱਲ।*

*੫. ਗੁਰ ਬਿਲਾਸ ਛੇਵੀਂ ਪਾਤਸ਼ਾਹੀ, ਅਧਿਆਇ ੮, ਪੰਨਾ ੧੮੦, ਭਾਸ਼ਾ ਵਿਭਾਗ ਪੰਜਾਬ, ੧੯੭੦.*

*੬. A Short History of Sikhs, Page 41, Orient Longman Limited, 1950.*

### *ਸਹਾਇਕ ਪੁਸਤਕਾਂ*

*੧. ਗੁਰ ਸ਼ਬਦ ਰਤਨਾਕਰ ਮਹਾਨਕੋਸ਼ ਕ੍ਰਿਤ ਭਾਈ ਕਾਨ੍ਹ ਸਿੰਘ ਜੀ ਨਾਭਾ ।*

*੨. ਸ੍ਰੀ ਹਰਿਮੰਦਰ ਸਾਹਿਬ ਦਾ ਸੁਨਹਿਰੀ ਇਤਿਹਾਸ, ਲੇਖਕ ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ ਜੀ।* ■

# ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੇ ਅਸਥਾਨ: ਗੁਰਦੁਆਰਾ ਸਾਹਿਬ ਪਾਤਸ਼ਾਹੀ ਅਠਵੀਂ

*-ਸਿਮਰਜੀਤ ਸਿੰਘ**

ਸਿੱਖ ਕੌਮ ਦੇ ਅਠਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦਾ ਜਨਮ ਕੀਰਤਪੁਰ ਸਾਹਿਬ ਵਿਚ ਸ੍ਰੀ ਗੁਰੂ ਹਰਿਰਾਇ ਜੀ ਦੇ ਘਰ ਮਾਤਾ ਕ੍ਰਿਸਨ ਕੌਰ ਜੀ ਦੀ ਕੁੱਖ ਤੋਂ ਹੋਇਆ। ਆਪ ਗੁਰਗੱਦੀ 'ਤੇ ਬਿਰਾਜੇ ਤਾਂ ਆਪ ਜੀ ਨੇ ਸੰਗਤਾਂ ਦੇ ਕਹਿਣ 'ਤੇ ਦਿੱਲੀ ਵਿਖੇ ਆਪਣੇ ਪਵਿਤਰ ਚਰਨ ਪਾਏ। ਉਥੇ ਚੇਚਕ ਨਾਲ ਪੀੜਤ ਰੋਗੀਆਂ ਦੀ ਸੇਵਾ ਕਰਦੇ ਹੋਏ ਆਪ ਜੀ ਜੋਤੀ-ਜੋਤਿ ਸਮਾ ਗਏ। ਆਪ ਜੀ ਦੀ ਯਾਦ ਵਿਚ ਜੋ ਪਵਿੱਤਰ ਅਸਥਾਨ ਸਿੱਖ ਸੰਗਤਾਂ ਵੱਲੋਂ ਬਣਾਏ ਗਏ ਹਨ ਉਹ ਹੇਠ ਲਿਖੇ ਅਨੁਸਾਰ ਹਨ:

**ਗੁਰਦੁਆਰਾ ਸ੍ਰੀ ਸ਼ੀਸ਼ ਮਹਿਲ ਕੀਰਤਪੁਰ ਸਾਹਿਬ:**

ਸੂਬਾ ਪੰਜਾਬ ਵਿਚ ਸਤਲੁਜ ਦਰਿਆ ਦੇ ਕੰਢੇ 'ਤੇ ਜ਼ਿਲ੍ਹਾ ਰੋਪੜ ਵਿਚ ਵੱਸਿਆ ਪ੍ਰਸਿੱਧ ਇਤਿਹਾਸਕ ਕਸਬਾ ਹੈ ਕੀਰਤਪੁਰ ਸਾਹਿਬ। ਇਹ ਪਵਿੱਤਰ ਸਥਾਨ ਰੋਪੜ ਤੋਂ ਲੱਗਭਗ ੨੫ ਕਿਲੋਮੀਟਰ ਦੀ ਦੂਰੀ 'ਤੇ ਰੋਪੜ ਨੰਗਲ ਸੜਕ ਉੱਪਰ ਸਥਿਤ ਹੈ। ਇਸ ਕਸਬੇ ਦਾ ਸਿੱਖ ਇਤਿਹਾਸ ਨਾਲ ਗੂੜ੍ਹਾ ਸੰਬੰਧ ਹੈ। ਇਸ ਸਥਾਨ 'ਤੇ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਕਹਿਲੂਰ ਦੇ ਰਾਜੇ ਤਾਰਾ ਚੰਦ ਤੋਂ ਜ਼ਮੀਨ ਖਰੀਦ ਕੇ ਨਗਰ ਦੀ ਸਥਾਪਨਾ ਕੀਤੀ ਸੀ। ਇਸ ਦੀ ਉਸਾਰੀ ਦਾ ਬਹੁਤਾ ਕੰਮ ਬਾਬਾ ਗੁਰਦਿੱਤਾ ਜੀ ਦੁਆਰਾ ਕੀਤਾ ਗਿਆ। ਭੱਟ ਵਹੀਆਂ ਵਿਚ ਇਸ ਦੀ ਸਥਾਪਨਾ ਬਾਬਾ ਸ੍ਰੀ ਚੰਦ ਜੀ ਵੱਲੋਂ ਹੋਈ ਮੰਨੀ ਗਈ ਹੈ।

ਰਵਾਇਤ ਅਨੁਸਾਰ ਜਦੋਂ ਉਦਾਸੀਆਂ ਦੌਰਾਨ ਸ੍ਰੀ ਗੁਰੂ ਨਾਨਕ ਦੇਵ ਜੀ ਇਥੇ ਆ ਕੇ ਪੀਰ ਬੁੱਢਣ ਸ਼ਾਹ ਨੂੰ ਮਿਲੇ ਤਾਂ ਉਨ੍ਹਾਂ ਨੇ ਭਵਿੱਖ ਵਿਚ ਇਥੇ ਕਿਸੇ ਨਗਰ ਦੇ ਆਬਾਦ ਹੋਣ ਦੇ ਸੰਕੇਤ ਦਿੱਤੇ। ਇਸ ਕਸਬੇ ਦੇ ਆਬਾਦ ਹੋਣ ਤੋਂ ਬਾਅਦ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸੰਨ ੧੬੩੪ ਈ. (੧੬੯੧ ਬਿਕ੍ਰਮੀ) ਨੂੰ ਇਥੇ ਸਥਾਈ ਨਿਵਾਸ ਲਈ ਆ ਗਏ ਅਤੇ ਜੋਤੀ-ਜੋਤ ਸਮਾਉਣ ਤਕ ਇੱਥੇ ਹੀ ਰਹੇ। ਉਨ੍ਹਾਂ ਤੋਂ ਬਾਅਦ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਅਤੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਇਥੇ ਹੀ ਰਹੇ। ਪਰੰਤੂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਇੱਥੋਂ ਅੱਠ ਕਿਲੋਮੀਟਰ ਉੱਤਰ ਵੱਲ 'ਚੱਕ ਨਾਨਕੀ'(ਅਨੰਦਪੁਰ ਸਾਹਿਬ) ਦੀ ਸਥਾਪਨਾ ਕਰ ਕੇ ਆਪਣੀ ਰਹਾਇਸ਼ ਉੱਥੇ ਰੱਖੀ।

ਸ਼ੀਸ਼ ਮਹਿਲ ਵਾਲੇ ਅਸਥਾਨ 'ਤੇ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੇ ਘਰ ਮਾਤਾ

** ਸੰਪਾਦਕ ਗੁਰਮਤਿ ਪ੍ਰਕਾਸ਼/ਗੁਰਮਤਿ ਗਿਆਨ।*

ਕ੍ਰਿਸ਼ਨ ਕੌਰ ਜੀ ਦੀ ਕੁੱਖੋਂ ਸਾਵਣ ਵਦੀ ੧੦ ਸੰਮਤ ੧੭੧੩ ਬਿਕ੍ਰਮੀ, ੮ ਸਾਵਣ ਸੰਮਤ ਨਾਨਕਸ਼ਾਹੀ ੧੮੮, ੭ ਜੁਲਾਈ ਸੰਨ ੧੬੫੬ ਈ. ਨੂੰ ਸ੍ਰੀ ਹਰਿਕ੍ਰਿਸ਼ਨ ਜੀ ਦਾ ਪ੍ਰਕਾਸ਼ ਹੋਇਆ ਸੀ। ਇਸ ਗੁਰਦੁਆਰਾ ਸਾਹਿਬ ਦੇ ਵਿਆਪਕ ਪਰਿਸਰ ਵਿਚ ਪੰਜ ਹੋਰ ਛੋਟੇ-ਛੋਟੇ ਸਮਾਰਕ ਵੀ ਹਨ। ਜਿਵੇਂ ਗੁਰਦੁਆਰਾ ਤਖਤ ਕੋਟ ਸਾਹਿਬ। ਇਥੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਰਬਾਰ ਲਗਾਇਆ ਕਰਦੇ ਸਨ। ਗੁਰਦੁਆਰਾ ਹਰਿਮੰਦਰ ਸਾਹਿਬ ਪਾਤਸ਼ਾਹੀ ਛੇਵੀਂ ਇਥੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨਾਮ-ਸਾਧਨਾ ਕਰਿਆ ਕਰਦੇ ਸਨ। ਗੁਰਦੁਆਰਾ ਦਮਦਮਾ ਸਾਹਿਬ ਇਥੇ ਸ੍ਰੀ ਗੁਰੂ ਹਰਿਰਾਇ ਜੀ ਦੇ ਸਮੇਂ ਸੰਗਤ ਜੁੜਿਆ ਕਰਦੀ ਸੀ ਅਤੇ ਦੀਵਾਨ ਸਜਦਾ ਸੀ। ਗੁਰੂ ਕਾ ਖੂਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਖੁਦਵਾਇਆ ਸੀ ਅਤੇ ਇਸ ਦਾ ਜਲ ਗੁਰੂ ਸਾਹਿਬਾਨ ਦੇ ਨਿਵਾਸ ਲਈ ਵਰਤਿਆ ਜਾਂਦਾ ਸੀ। ਗੁਰਦੁਆਰਾ ਚੁਬੱਚਾ ਸਾਹਿਬ ਇਥੇ ਪਸ਼ੂਆਂ ਨੂੰ ਪਾਣੀ ਪਿਲਾਇਆ ਜਾਂਦਾ ਸੀ ਅਤੇ ਘੋੜਿਆਂ ਨੂੰ ਦਾਣਾ ਭਿਉਂ ਕੇ ਖਵਾਇਆ ਜਾਂਦਾ ਸੀ। ਇਸ ਸਥਾਨ 'ਤੇ ਕਈ ਵਾਰ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਖੁਦ ਆਪਣੇ ਹੱਥਾਂ ਨਾਲ ਘੋੜਿਆਂ ਨੂੰ ਦਾਣਾ ਖਵਾਉਂਦੇ ਸਨ। ਇਸ ਗੁਰਦੁਆਰਾ ਸਾਹਿਬ ਦਾ ਸੁਚੱਜਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਕੀਤਾ ਜਾਂਦਾ ਹੈ।

**ਗੁਰਦੁਆਰਾ ਸ੍ਰੀ ਤਖ਼ਤ (ਕੋਟ) ਸਾਹਿਬ ਕੀਰਤਪੁਰ ਸਾਹਿਬ:**

ਕੀਰਤਪੁਰ ਸ਼ਹਿਰ ਦੇ ਵਿਚਕਾਰ ਗੁਰਦੁਆਰਾ ਸ਼ੀਸ਼ ਮਹਿਲ ਦੇ ਨਾਲ ਗੁਰਦੁਆਰਾ ਹਰਿਮੰਦਰ ਸਾਹਿਬ ਦੇ ਸਾਹਮਣੇ ਗੁਰਦੁਆਰਾ ਤਖ਼ਤ ਸਾਹਿਬ (ਕੋਟ ਸਾਹਿਬ) ਸੁਸ਼ੋਭਿਤ ਹੈ। ਇਸ ਦੇ ਨਾਲ ਹੀ ਲੰਗਰ ਸਾਹਿਬ ਦੀ ਇਮਾਰਤ ਹੈ ਅਤੇ ਨਾਲ ਹੀ ਗ੍ਰੰਥੀ ਸਿੰਘਾਂ ਦੀ ਰਿਹਾਇਸ਼ ਹੈ।

ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਲਾਹੌਰ ਵਿਖੇ ਤੱਤੀ ਤਵੀ 'ਤੇ ਬਿਠਾ ਕੇ ਸ਼ਹੀਦ ਕਰ ਦਿੱਤਾ ਗਿਆ ਤਾਂ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਗੁਰਗੱਦੀ ਦੀ ਦਸਤਾਰ ਅੰਮ੍ਰਿਤਸਰ ਵਿਖੇ ਬੰਨ੍ਹਾਈ ਗਈ ਸੀ। ਉਸ ਸਮੇਂ ਗੁਰੂ ਜੀ ਨੇ ਮੀਰੀ-ਪੀਰੀ ਦੀਆਂ ਦੋ ਕ੍ਰਿਪਾਨਾਂ ਪਹਿਨ ਕੇ ਸੰਗਤ ਨੂੰ ਦੱਸ ਦਿੱਤਾ ਸੀ ਕਿ ਸਿੱਖਾਂ ਨੂੰ ਬੀਰ ਰਸ ਦੇ ਧਾਰਨੀ ਹੋਣਾ ਪਵੇਗਾ। ਇਸ ਤੋਂ ਬਾਅਦ ਗੁਰੂ ਜੀ ਨੇ ਸਿੱਖਾਂ ਦੀ ਰਾਜਨੀਤਕ ਅਗਵਾਈ ਲਈ ਸ੍ਰੀ ਅੰਮ੍ਰਿਤਸਰ ਵਿਖੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਰਚਨਾ ਕੀਤੀ ਜੋ ਮੁਗਲ ਰਾਜਿਆਂ ਨੂੰ ਸਿੱਧੀ ਵੰਗਾਰ ਸੀ। ਹਥਿਆਰ ਤੇ ਘੋੜੇ ਰੱਖ ਕੇ ਫੌਜ ਤਿਆਰ ਕੀਤੀ ਗਈ ਜਿਸ ਨਾਲ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ ਦੁਆਰਾ ਸਾਜੇ ਸਿੱਖ ਪੰਥ ਨੇ ਇਕ ਪੌੜੀ ਅੱਗੇ ਦਾ ਸਫਰ ਤਹਿ ਕੀਤਾ। ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਜ਼ੁਲਮ ਦਾ ਵਿਰੋਧ ਕਰਦਿਆਂ ਚਾਰ ਜੰਗਾਂ ਲੜੀਆਂ। ਇਹ ਚਾਰੇ ਜੰਗਾਂ ਜਿੱਤਣ ਮਗਰੋਂ ਗੁਰੂ ਜੀ ਕੀਰਤਪੁਰ ਸਾਹਿਬ ਵਿਖੇ ਆ ਗਏ। ਗੁਰੂ ਜੀ ਨੇ ਕੀਰਤਪੁਰ ਸਾਹਿਬ ਵਿਖੇ ਇਕ ਛੋਟਾ ਜਿਹਾ ਕਿਲ੍ਹਾ ਬਣਵਾਇਆ

ਜਿਸ ਦਾ ਦਰਵਾਜ਼ਾ ਪੱਛਮ ਵੱਲ ਸੀ ਪਰ ਅੱਜਕਲ੍ਹ ਇਹ ਦਰਵਾਜ਼ਾ ਨਹੀਂ ਹੈ ਕਿਉਂਕਿ ਇਹ ਸਥਾਨ ਗੁਰਦੁਆਰਾ ਸ਼ੀਸ ਮਹਿਲ ਸਾਹਿਬ ਦੀ ਚਾਰਦੁਆਰੀ ਵਿਚ ਆ ਗਿਆ ਹੈ। ਕੀਰਤਪੁਰ ਸਾਹਿਬ ਵਿਚ ਹੀ ਛੇਵੇਂ ਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਇਕ ਤਖ਼ਤ ਬਣਵਾਇਆ ਜਿੱਥੇ ਬੈਠ ਕੇ ਉਹ ਲੋਕਾਂ ਦੀਆਂ ਦੁੱਖ-ਤਕਲੀਫਾਂ ਸੁਣਿਆ ਕਰਦੇ ਸਨ ਅਤੇ ਲੋਕਾਂ ਦੇ ਝਗੜਿਆਂ ਦਾ ਨਿਪਟਾਰਾ ਕਰਿਆ ਕਰਦੇ ਸਨ। ਇਹ ਇਕ ਤਰ੍ਹਾਂ ਨਾਲ ਗੁਰੂ ਜੀ ਦੀ ਅਦਾਲਤ ਸੀ। ਇਥੇ ਹੀ ਫੌਜ ਦਾ ਨਿਰੀਖਣ ਕੀਤਾ ਜਾਂਦਾ ਸੀ।

ਇਸੇ ਸਥਾਨ 'ਤੇ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ੧ ਚੇਤ ਸੰਮਤ ਨਾਨਕਸ਼ਾਹੀ ੧੭੬, ਸੰਨ ੧੬੪੪ ਈ. ਨੂੰ ਅਤੇ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ੬ ਕੱਤਕ ਸੰਮਤ ਨਾਨਕਸ਼ਾਹੀ ੧੯੩, ਸੰਮਤ ੧੭੧੮ ਬਿਕ੍ਰਮੀ ਸੰਨ ੧੬੬੧ ਈ. ਨੂੰ ਦੁਸਹਿਰੇ ਵਾਲੇ ਦਿਨ ਗੁਰਗੱਦੀ 'ਤੇ ਬੈਠੇ ਸਨ।

ਇਸ ਗੁਰਦੁਆਰਾ ਸਾਹਿਬ ਦੀ ਮੌਜੂਦਾ ਸੁੰਦਰ ਇਮਾਰਤ ਦੀ ਉਸਾਰੀ ਅਤੇ ਨਾਲ ਹੀ ਇਕ ਵੱਡਾ ਹਾਲ ਅਤੇ ਲੰਗਰ ਹਾਲ ਦੀ ਉਸਾਰੀ ਦੀ ਕਾਰ ਸੇਵਾ ਕਿਲ੍ਹਾ ਅਨੰਦਗੜ੍ਹ ਸਾਹਿਬ ਵਾਲੇ ਬਾਬਾ ਸੇਵਾ ਸਿੰਘ ਜੀ ਵੱਲੋਂ ਕਰਵਾਈ ਗਈ ਹੈ। ਗੁਰਦੁਆਰਾ ਸਾਹਿਬ ਅੰਦਰ ੨੪ ਘੰਟੇ ਲੰਗਰ ਚਲਦਾ ਹੈ। ਸੁਚੱਜੀ ਸੇਵਾ-ਸੰਭਾਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਕੀਤੀ ਜਾਂਦੀ ਹੈ।

**ਗੁਰਦੁਆਰਾ ਮੰਜੀ ਸਾਹਿਬ ਪੰਜੋਖਰਾ:**

ਹਰਿਆਣਾ ਪ੍ਰਾਂਤ ਦੇ ਅੰਬਾਲਾ ਜ਼ਿਲ੍ਹੇ ਦਾ ਪੰਜੋਖਰਾ ਇਕ ਪਿੰਡ ਹੈ ਜੋ ਰੇਲਵੇ ਸਟੇਸ਼ਨ ਅੰਬਾਲਾ ਤੋਂ ਲੱਗਭਗ ੧੦ ਕਿਲੋਮੀਟਰ ਪੂਰਬ ਵੱਲ ਵਾਕਿਆ ਹੈ। ਇਹ ਪਿੰਡ ਅੰਬਾਲਾ-ਨਰੈਣਗੜ੍ਹ ਸੜਕ 'ਤੇ ਹੈ। ਇਸ ਪਿੰਡ ਤੋਂ ਇਕ ਕਿਲੋਮੀਟਰ ਉੱਤਰ ਵੱਲ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੀ ਪਵਿੱਤਰ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦਿੱਲੀ ਨੂੰ ਜਾਂਦੇ ਹੋਏ ਇਸ ਸਥਾਨ 'ਤੇ ਠਹਿਰੇ ਸਨ। ਇਸ ਸਥਾਨ 'ਤੇ ਗੁਰੂ ਜੀ ਨੂੰ ਲਾਲ ਪੰਡਤ ਨੇ ਕਿਹਾ ਕਿ ਕ੍ਰਿਸ਼ਨ ਨੇ ਤਾਂ ਗੀਤਾ ਦਾ ਉਚਾਰਨ ਕੀਤਾ ਸੀ ਜੇਕਰ ਤੁਸੀਂ ਉਸ ਗੀਤਾ ਦੇ ਅਰਥ ਕਰ ਕੇ ਦਿਖਾ ਦਿਓ ਤਾਂ ਹੀ ਤੁਸੀਂ ਹਰਿਕ੍ਰਿਸ਼ਨ ਕਹਾਉਣ ਦੇ ਹੱਕਦਾਰ ਹੋ। ਗੁਰੂ ਜੀ ਨੇ ਇਥੇ ਛੱਜੂ ਨਾਂ ਦੇ ਇਕ ਕੁਹਾਰ ਦੇ ਸਿਰ 'ਤੇ ਆਪਣੀ ਖੂੰਡੀ ਧਰ ਕੇ ਕਿਹਾ ਕਿ ਜੋ ਕੁਛ ਪੰਡਤ ਜੀ ਪੁੱਛ ਰਹੇ ਹਨ ਉਨ੍ਹਾਂ ਦਾ ਉੱਤਰ ਦਿਓ। ਪੰਡਤ ਜੀ ਨੇ ਗੀਤਾ 'ਚੋਂ ਜੋ-ਜੋ ਸਵਾਲ ਪੁੱਛੇ ਛੱਜੂ ਉਨ੍ਹਾਂ ਦਾ ਜਵਾਬ ਦਿੰਦਾ ਗਿਆ, ਜਿਸ ਨੂੰ ਸੁਣ ਕੇ ਲਾਲ ਪੰਡਤ ਹੈਰਾਨ ਰਹਿ ਗਿਆ, ਅਤੇ ਗੁਰੂ ਜੀ ਦੇ ਚਰਨੀਂ ਢਹਿ ਪਿਆ। ਇਥੋਂ ਦੇ ਚੋਧਰੀ ਮਲਕ ਦੇਸੂ ਨੇ ਗੁਰੂ ਜੀ ਦੀ ਬਹੁਤ ਸੇਵਾ ਕੀਤੀ ਉਸ ਦੀ ਔਲਾਦ ਹੁਣ ਇਸ ਪਿੰਡ ਵਿਚ ਵੱਸਦੀ ਹੈ। ਗੁਰਦੁਆਰਾ ਸਾਹਿਬ ਦੇ ਨਾਂ ਤੇ ਦੋ ਸੋ ਵਿਘੇ ਜ਼ਮੀਨ ਰਾਜਾ ਭੂਪ ਸਿੰਘ ਰੋਪੜੀਏ ਨੇ ਲਗਵਾਈ ਸੀ ਅਤੇ ੧੯੩੪ ਈ. ਵਿਚ ਫੂਲ ਦੇ ਮਹਾਰਾਜਿਆਂ ਅਤੇ ਫਰੀਦਕੋਟੀਏ ਗੁਰੂ ਸਥਾਨ ਦੀ ਸੇਵਾ ਕਰਦੇ

ਰਹੇ। ਅੱਜਕਲ੍ਹ ਇਸ ਸਥਾਨ ਦਾ ਪ੍ਰਬੰਧ ਸਿੱਖਾਂ ਦੀ ਸਿਰਮੌਰ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਬੜੇ ਸੁਚੱਜੇ ਢੰਗ ਨਾਲ ਕਰ ਰਹੀ ਹੈ।

**ਗੁਰਦੁਆਰਾ ਪਾਤਸ਼ਾਹੀ ਅਠਵੀਂ ਥਾਨੇਸਰ:**

ਹਰਿਆਣਾ ਰਾਜ ਵਿਚ ਕੁਰੂਕਸ਼ੇਤਰ ਦੇ ਨੇੜੇ ਹਿੰਦੂਆਂ ਦਾ ਇਕ ਪ੍ਰਸਿੱਧ ਤੀਰਥ ਸਥਾਨ ਹੈ ਜਿਸ ਨੂੰ ਥਾਨੇਸਰ ਕਿਹਾ ਜਾਂਦਾ ਹੈ। ਇਹ ਨਗਰ ਸਤਵੀਂ ਸਦੀ ਵਿਚ ਰਾਜਾ ਹਰਸ਼ਵਰਧਨ ਦੀ ਰਾਜਧਾਨੀ ਹੋਇਆ ਕਰਦਾ ਸੀ। ਸੰਨ ੧੦੧੨ ਈ. ਵਿਚ ਮਹਿਮੂਦ ਗਜ਼ਨਵੀ ਨੇ ਅਤੇ ਸੰਨ ੧੭੫੫ ਈ. ਵਿਚ ਅਹਿਮਦਸ਼ਾਹ ਦੁਰਾਨੀ ਨੇ ਇਸ ਨਗਰ ਵਿਚ ਬਹੁਤ ਲੁੱਟ-ਮਾਰ ਕੀਤੀ ਸੀ ਜਿਸ ਨਾਲ ਇਹ ਸ਼ਹਿਰ ਬਰਬਾਦ ਹੋ ਗਿਆ ਸੀ। ਇਸ ਨਗਰ ਦਾ ਪਿਛੋਕੜ ਪਾਂਡਵਾਂ-ਕੌਰਵਾਂ ਦੇ ਬਜ਼ੁਰਗ ਕੁਰੂ ਨਾਲ ਵੀ ਜੁੜਿਆ ਹੋਇਆ ਹੈ। ਕਿਹਾ ਜਾਂਦਾ ਹੈ ਇਥੇ ਉਸ ਨੇ ਤਪੱਸਿਆ ਕੀਤੀ ਸੀ। ਸੂਰਜ ਗ੍ਰਹਿਣ ਦੇ ਮੌਕੇ 'ਤੇ ਇਸ ਨਗਰ ਦੇ ਸਰੋਵਰਾਂ ਵਿਚ ਹਿੰਦੂਆਂ ਵੱਲੋਂ ਇਸ਼ਨਾਨ ਕਰਨ ਦਾ ਬਹੁਤ ਮਹਾਤਮ ਦੱਸਿਆ ਜਾਂਦਾ ਹੈ। ਇਸ ਨਗਰ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ, ਸ੍ਰੀ ਗੁਰੂ ਹਰਿਰਾਇ ਸਾਹਿਬ ਜੀ, ਸ੍ਰੀ ਗੁਰੂ ਹਰਿਕ੍ਰਿਸ਼ਨ ਜੀ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਸਿੱਖੀ ਦੇ ਪ੍ਰਚਾਰ-ਪ੍ਰਸਾਰ ਹਿੱਤ ਚਰਨ ਪਾਏ ਸਨ। ਇਨ੍ਹਾਂ ਗੁਰੂ ਸਾਹਿਬਾਨ ਦੀ ਆਮਦ ਦੀ ਯਾਦ ਵਿਚ ਇਥੇ ਗੁਰਦੁਆਰੇ ਸਾਹਿਬਾਨ ਸੁਸ਼ੋਭਿਤ ਹਨ।

ਥਾਨੇਸਰ ਵਿੱਖੇ ਸਨੇਹਤ ਤੀਰਥ ਦੇ ਪਾਸ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੇ ਆਪਣੀ ਚਰਨ-ਛੋਹ ਪਾ ਕੇ ਲੋਕਾਂ ਨੂੰ ਸਿੱਖੀ ਦਾ ਉਪਦੇਸ਼ ਦਿੱਤਾ ਸੀ। ਗੁਰੂ ਸਾਹਿਬਾਨ ਦੀ ਆਮਦ ਦੀ ਯਾਦ ਵਿਚ ਇਥੇ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਗੁਰਦੁਆਰਾ ਸਾਹਿਬ ਦੀ ਸੇਵਾ ਸੰਭਾਲ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਰਦੀ ਹੈ।

**ਗੁਰਦੁਆਰਾ ਬੰਗਲਾ ਸਾਹਿਬ ਦਿੱਲੀ:**

ਨਵੀਂ ਦਿੱਲੀ ਦੇ ਗੋਲ ਡਾਕਖਾਨੇ ਪਾਸ ਗੁਰਦੁਆਰਾ ਬੰਗਲਾ ਸਾਹਿਬ ਦੀ ਆਲੀਸ਼ਾਨ ਇਮਾਰਤ ਸੁਸ਼ੋਭਿਤ ਹੈ। ਦਿੱਲੀ ਵਿੱਖੇ ਇਸ ਸਥਾਨ 'ਤੇ ਪਹਿਲਾਂ ਮਿਰਜ਼ਾ ਰਾਜਾ ਜੈ ਸਿੰਘ ਪੁਰੀਏ ਦੀ ਹਵੇਲੀ ਸੀ। ਜਦੋਂ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਸੰਨ ੧੬੬੪ ਈ. ਵਿਚ ਦਿੱਲੀ ਆਏ ਸਨ ਤਾਂ ਉਹ ਇਸ ਹਵੇਲੀ ਦੇ ਬਾਗ-ਬੰਗਲੇ ਵਿਚ ਠਹਿਰੇ ਸਨ। ਉਸ ਸਮੇਂ ਦਿੱਲੀ ਵਿਚ ਬਹੁਤ ਭਿਆਨਕ ਹੈਜ਼ੇ ਦੀ ਬਿਮਾਰੀ ਫੈਲੀ ਹੋਈ ਸੀ। ਗੁਰੂ ਜੀ ਨੇ ਆਪਣੇ ਸਿੱਖਾਂ ਨਾਲ ਜਾ ਕੇ ਆਪਣੇ ਹੱਥੀਂ ਬਿਮਾਰਾਂ ਦੀ ਸੇਵਾ ਕੀਤੀ, ਹਰ ਪਾਸੇ ਗੁਰੂ ਜੀ ਦੀ ਜੈ-ਜੈ ਕਾਰ ਹੋਣ ਲੱਗੀ। ਬਿਮਾਰੀ ਤੋਂ ਪੀੜਤ ਲੋਕ ਗੁਰੂ ਜੀ ਪਾਸ ਆਉਣ ਲੱਗੇ। ਇਕ ਦਿਨ ਰਾਜਾ ਜੈ ਸਿੰਘ ਦੀ ਪਟਰਾਣੀ ਨੇ ਗੁਰੂ ਜੀ ਬਾਰੇ ਸੁਣ ਕੇ ਦਰਸ਼ਨਾਂ ਲਈ ਗੁਰੂ ਜੀ ਨੂੰ ਆਪਣੇ ਮਹਿਲ ਅੰਦਰ ਆਉਣ ਦਾ ਸੱਦਾ ਦਿੱਤਾ। ਪਟਰਾਣੀ ਗੁਰੂ ਜੀ ਦੀ ਬੁੱਧੀ ਨੂੰ ਪਰਖਣ ਲਈ ਆਪ ਗੋਲੀਆਂ ਵਾਲੇ ਕੱਪੜੇ ਪਾ ਕੇ ਗੋਲੀਆਂ ਵਿਚ ਬੈਠ

ਗਈ। ਗੁਰੂ ਜੀ ਪਟਰਾਣੀ ਨੂੰ ਪਛਾਣ ਕੇ ਉਸ ਦੀ ਗੋਦੀ ਵਿਚ ਜਾ ਬੈਠੇ।

ਗੁਰੂ ਜੀ ਦੀ ਆਮਦ ਦੀ ਯਾਦ ਵਿਚ ਇਸ ਹਵੇਲੀ ਨੂੰ ਸਮਾਰਕ ਦੇ ਰੂਪ ਵਿਚ ਬਦਲ ਦਿੱਤਾ ਗਿਆ। ਜੋ ਬਾਅਦ ਵਿਚ ਮੁਸਲਮਾਨਾਂ ਦੁਆਰਾ ਇਸ ਨੂੰ ਢਾਹ ਕੇ ਮਸੀਤ ਬਣਾ ਦਿੱਤੀ ਗਈ ਸੀ। ਜਦੋਂ ਸਿੱਖਾਂ ਨੇ ਦਿੱਲੀ ਫਤਹ ਕੀਤੀ ਤਾਂ ਸ. ਬਘੇਲ ਸਿੰਘ ਨੇ ਸੰਨ ੧੭੮੩ ਈ. ਵਿਚ ਇਥੇ ਗੁਰਦੁਆਰਾ ਸਾਹਿਬ ਦੀ ਉਸਾਰੀ ਕਰਵਾਈ। ਇਸ ਗੁਰਦੁਆਰਾ ਸਾਹਿਬ ਦੀ ਵਰਤਮਾਨ ਇਮਾਰਤ ਸੰਨ ੧੯੪੭ ਈ. ਤੋਂ ਬਾਅਦ ਹੌਲੀ-ਹੌਲੀ ਹੋਂਦ ਵਿਚ ਆਈ। ਹੁਣ ਇਸ ਗੁਰੂ ਧਾਮ ਦੇ ਪਰਿਸਰ ਵਿਚ ਇਕ ਸਰੋਵਰ ਵੀ ਬਣਿਆ ਹੋਇਆ ਹੈ। ਇਥੇ ਇਕ ਹਸਪਤਾਲ ਅਤੇ ਅਜਾਇਬ ਘਰ ਵੀ ਕਾਇਮ ਕੀਤੇ ਹੋਏ ਹਨ। ਲੜਕੀਆਂ ਦੀ ਪੜ੍ਹਾਈ ਲਈ ਇਕ ਸਕੂਲ ਵੀ ਚਲਾਇਆ ਜਾ ਰਿਹਾ ਹੈ। ਇਸ ਸਥਾਨ 'ਤੇ ਹਰ ਸੰਗ੍ਰਾਂਦ ਨੂੰ ਬਹੁਤ ਵੱਡਾ ਦੀਵਾਨ ਸਜਦਾ ਹੈ। ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦਾ ਜਨਮ ਦਿਹਾੜਾ ਉਚੇਚੇ ਤੌਰ 'ਤੇ ਮਨਾਇਆ ਜਾਂਦਾ ਹੈ। ਇਥੇ ਬਣੇ ਚੁਬੱਚਾ ਸਾਹਿਬ ਦੇ ਜਲ ਨੂੰ ਸੰਗਤ ਬੜੇ ਸ਼ਰਧਾ ਭਾਵਨਾ ਨਾਲ ਛਕਦੀ ਹੈ। ਇਸ ਗੁਰਦੁਆਰਾ ਸਾਹਿਬ ਦੀ ਸੇਵਾ-ਸੰਭਾਲ ਦਾ ਪ੍ਰਬੰਧ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਕੀਤਾ ਜਾਂਦਾ ਹੈ।

**ਗੁਰਦੁਆਰਾ ਸਾਹਿਬ ਬਾਲਾ ਜੀ ਦਿੱਲੀ:**

ਗੁਰਦੁਆਰਾ ਸਾਹਿਬ ਬਾਲਾ ਜੀ ਦਿੱਲੀ ਦੀ ਬਾਹਰਲੀ ਰਿੰਗ ਰੋਡ ਉਤੇ 'ਬਾਰਾਮੁਲਾ' ਦੇ ਨੇੜੇ ਸਥਿਤ ਹੈ। ਇਹ ਸਥਾਨ ਕਿਸੇ ਸਮੇਂ ਜਮਨਾ ਦਰਿਆ ਦੇ ਕੰਢੇ ਦੇ ਬਹੁਤ ਨੇੜੇ ਹੋਇਆ ਕਰਦਾ ਸੀ। ਇਸ ਸਥਾਨ 'ਤੇ ਗੁਰੂ ਜੀ ਦਾ ਦਾਹ-ਸਸਕਾਰ ੩ ਵੈਸਾਖ ਸੰਮਤ ਨਾਨਕਸ਼ਾਹੀ ੧੯੬, ਚੇਤ ਸੁਦੀ ਚੌਦੇਂ ਸੰਮਤ ੧੭੨੧ ਬਿਕ੍ਰਮੀ ਵਿਚ ਕੀਤਾ ਗਿਆ ਸੀ। ਬਾਅਦ ਵਿਚ ਮਾਤਾ ਸਾਹਿਬ ਦੇਵਾਂ ਅਤੇ ਮਾਤਾ ਸੁੰਦਰੀ ਜੀ ਦਾ ਸਸਕਾਰ ਵੀ ਇਥੇ ਹੀ ਕੀਤਾ ਗਿਆ ਸੀ। ਸੰਨ ੧੭੮੩ ਈ. ਵਿਚ ਸ. ਬਘੇਲ ਸਿੰਘ ਨੇ ਇਸ ਸਥਾਨ 'ਤੇ ਗੁਰੂ ਜੀ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਦੀ ਉਸਾਰੀ ਕਰਵਾਈ। ਇਸ ਗੁਰਦੁਆਰਾ ਸਾਹਿਬ ਦੀ ਵਰਤਮਾਨ ਇਮਾਰਤ ਸੰਨ ੧੯੫੫ ਈ. ਵਿਚ ਬਣਵਾਈ ਗਈ। ਇਥੇ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦਾ ਜੋਤੀ-ਜੋਤਿ ਦਿਵਸ ਬੜੀ ਸ਼ਰਧਾ ਭਾਵਨਾ ਨਾਲ ਮਨਾਇਆ ਜਾਂਦਾ ਹੈ। ਇਸ ਦਾ ਸੁਚੱਜਾ ਪ੍ਰਬੰਧ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਕੀਤਾ ਜਾ ਰਿਹਾ ਹੈ।

***ਸ੍ਰੋਤ ਪੁਸਤਕਾਂ:***

*੧. ਮਹਾਨ ਕੋਸ਼, ਭਾਈ ਕਾਨ੍ਹ ਸਿੰਘ ਨਾਭਾ*
*੨. ਪੰਜਾਬ ਕੋਸ਼, ਭਾਸ਼ਾ ਵਿਭਾਗ ਪੰਜਾਬ*
*੩. ਸਿੱਖ ਵਿਸ਼ਵਕੋਸ਼, ਡਾ. ਰਤਨ ਸਿੰਘ ਜੱਗੀ*
*੪. ਗੁਰਦੁਆਰੇ ਗੁਰਧਾਮ, ਗਿਆਨੀ ਗਿਆਨ ਸਿੰਘ*
*੫. ਸੋ ਥਾਨੁ ਸੁਹਾਵਾ, ਸ. ਰੂਪ ਸਿੰਘ*



# ਅਮਰ ਸ਼ਹੀਦ ਭਾਈ ਮਨੀ ਸਿੰਘ ਜੀ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਸਿੱਖ ਇਤਿਹਾਸ ਦਾ ਸ਼ਾਇਦ ਹੀ ਕੋਈ ਪੰਨਾ ਐਸਾ ਹੋਵੇਗਾ ਜਿਸ ਉੱਤੇ ਸ਼ਹੀਦ ਸਿੰਘਾਂ ਦੀਆਂ ਕੁਰਬਾਨੀਆਂ ਅਤੇ ਸ਼ਹੀਦੀਆਂ ਦਾ ਜ਼ਿਕਰ ਨਾ ਆਉਂਦਾ ਹੋਵੇ। ਦੁਨੀਆਂ ਵਿਚ ਸਭ ਤੋਂ ਘੱਟ-ਗਿਣਤੀ ਕੌਮ ਆਪਣੇ ਮਹਾਨ ਫ਼ਲਸਫ਼ੇ, ਸਿਧਾਂਤ, ਸਦਾਚਾਰ, ਸਭਿਆਚਾਰ, ਕੁਰਬਾਨੀ, ਉੱਦਮੀ ਅਤੇ ਤਿਆਗੀ ਬਿਰਤੀ ਆਦਿ ਸਦ-ਗੁਣਾਂ ਅਤੇ ਇਕ ਸ਼ਾਨਾਂ-ਮੱਤੇ ਇਤਿਹਾਸ ਦੀ ਵਾਰਸ ਹੋਣ ਕਰਕੇ ਸਿੱਖ ਕੌਮ ਇਕ ਵਿਲੱਖਣ ਅਤੇ ਵਿਸ਼ੇਸ਼ ਮਹੱਤਵ ਵਾਲੀ ਕੌਮ ਹੈ। ਦੁਨੀਆਂ ਅੰਦਰ ਆਪਣੇ ਹੀ ਸੁਖ ਲਈ ਲੋਚਣਾ ਅਤੇ ਸੋਚਣਾ ਹੀ ਨਿਰਾਸ਼ਾ ਦਾ ਕਾਰਨ ਹੈ। ਇਹ ਅਵਗੁਣ ਸਿੱਖ ਕੌਮ ਦੇ ਹਿੱਸੇ ਵਿਚ ਨਹੀਂ ਆਏ। ਇਤਿਹਾਸ ਗਵਾਹ ਹੈ ਕਿ ਸਿੱਖ ਕੌਮ ਨੂੰ ਹਮੇਸ਼ਾ ਹੀ ਦੂਜਿਆਂ ਲਈ ਲੋਚਣਾ, ਸੋਚਣਾ, ਦੂਜਿਆਂ ਦੇ ਮੱਨੁਖੀ ਅਧਿਕਾਰਾਂ ਲਈ ਜੂਝਣਾ, ਨੇਕੀ, ਪਰਉਪਕਾਰ ਅਤੇ ਹੱਕ-ਸੱਚ ਲਈ ਮਰ-ਮਿਟਣਾ ਹਮੇਸ਼ਾ ਖੁਸ਼ੀ ਅਤੇ ਸੰਤੁਸ਼ਟੀ ਦਿੰਦਾ ਰਿਹਾ ਹੈ। ਇਤਿਹਾਸ ਗਵਾਹ ਹੈ ਕਿ ਇਸ ਕੌਮ ਨੂੰ ਇਨ੍ਹਾਂ ਉੱਤਮ ਗੁਣਾਂ ਦਾ ਧਾਰਨੀ ਹੋਣ ਅਤੇ ਇਨ੍ਹਾਂ ਲਈ ਕੁਰਬਾਨ ਹੋਣ ਦਾ ਮਾਣ ਪ੍ਰਾਪਤ ਹੈ। ਸਤਿਗੁਰਾਂ ਨੇ "ਅਪਨਾ ਬਿਗਾਰਿ ਬਿਰਾਂਨਾ ਸਾਂਢੈ" ਦਾ ਸਿਧਾਂਤ ਸਿੱਖਾਂ ਨੂੰ ਦ੍ਰਿੜ੍ਹ ਕਰਾਇਆ। ਭਗਤ ਕਬੀਰ ਜੀ ਨੇ ਸਿੱਖ ਕੌਮ ਨੂੰ ਬੜੀ ਸ਼ਿੱਦਤ ਨਾਲ ਹੱਕ, ਸੱਚ, ਨੇਕੀ ਅਤੇ ਨਿਆਂ ਲਈ ਜੂਝਣ ਦਾ ਸਬਕ ਇਉਂ ਦ੍ਰਿੜ੍ਹ ਕਰਾਇਆ:

*ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥*
*ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥* *(ਪੰਨਾ ੧੧੦੫)*

ਇਸੇ ਤਰ੍ਹਾਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵੀ ਸਿੱਖ ਕੌਮ ਨੂੰ ਦ੍ਰਿੜ੍ਹ ਕਰਾਇਆ:

*ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ ਸੋ ਕਹੀਅਤ ਹੈ ਸੂਰਾ॥*
*ਆਤਮ ਜਿਣੈ ਸਗਲ ਵਸਿ ਤਾ ਕੈ ਜਾ ਕਾ ਸਤਿਗੁਰੁ ਪੂਰਾ॥* *(ਪੰਨਾ ੬੭੯)*

ਸਿੱਖ ਕੌਮ ਪਾਸ ਅਣਗਿਣਤ ਸ਼ਹੀਦ ਸਿੰਘਾਂ, ਸਿੰਘਣੀਆਂ, ਭੁਜੰਗੀਆਂ ਦੀ ਗੌਰਵਮਈ ਵਿਰਾਸਤ ਹੈ। ਜਿਸ ਤਰ੍ਹਾਂ ਗੁਰੂ ਪਰੰਪਰਾ ਵਿਚ ਦੁਨਿਆਵੀ ਉਮਰ ਦੀ ਕੋਈ ਅਹਿਮੀਅਤ ਨਹੀਂ ਹੈ, ਉਸੇ ਤਰ੍ਹਾਂ ਸ਼ਹੀਦੀਆਂ ਵਿਚ ਵੀ ਉਮਰ ਦਾ ਕੋਈ ਅਰਥ ਨਹੀਂ ਹੈ। ਇਥੇ ਤਾਂ ਸਿਦਕ ਦਾ ਹੀ ਮਹੱਤਵ ਹੈ। ਸਿਦਕ ਕਦੀ ਵੀ ਦੁਨਿਆਵੀ ਉਮਰ ਦੇ ਹਿਸਾਬ ਨਾਲ ਛੋਟਾ ਜਾਂ ਵੱਡਾ ਨਹੀਂ ਹੁੰਦਾ। ਸ਼ਹੀਦੀ ਸਮੇਂ ਬਾਬਾ

** ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੦੯੯੧੫੮-੦੫੧੦੦.*

ਬੰਦਾ ਸਿੰਘ ਬਹਾਦਰ ਦੇ ਬੇਟੇ ਬਾਬਾ ਅਜੈ ਸਿੰਘ ਦੀ ਉਮਰ ਤਕਰੀਬਨ ਪੌਣੇ ਚਾਰ ਸਾਲ, ਸਰਬੰਸਦਾਨੀ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਸਾਹਿਬਜ਼ਾਦਿਆਂ ਬਾਬਾ ਜ਼ੋਰਾਵਰ ਸਿੰਘ ੯ ਸਾਲ, ਬਾਬਾ ਫ਼ਤਹ ਸਿੰਘ ੭ ਸਾਲ ਤੋਂ ਲੈ ਕੇ ੭੫ ਸਾਲ ਤੋਂ ਵੱਧ ਉਮਰ ਦੇ ਸ਼ਹੀਦ ਬਾਬਾ ਦੀਪ ਸਿੰਘ ਅਤੇ ੭੦ ਸਾਲ ਤੋਂ ਵੱਧ ਉਮਰ ਦੇ ਸ਼ਹੀਦ ਭਾਈ ਮਨੀ ਸਿੰਘ ਜੀ ਦੀ ਸ਼ਹੀਦੀ ਸਿੱਖ ਕੌਮ ਦਾ ਅਲੌਕਿਕ ਅਤੇ ਵਿਲੱਖਣ ਵਿਰਸਾ ਹੈ। ਇਨ੍ਹਾਂ ਸ਼ਹੀਦੀਆਂ ਦਾ ਦੌਰ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਤੋਂ ਅਰੰਭ ਹੁੰਦਾ ਹੈ। ਗਿਆਨੀ ਗਿਆਨ ਸਿੰਘ ਜੀ ਨੇ ਲਿਖਿਆ ਹੈ:

"ਏਸੇ ਸਮੇਂ ੧੦ ਪ੍ਰਕਾਰ ਦੀ ਮੌਤ ਨਾਲ ਸਿੰਘ ਮਾਰੇ ਜਾਂਦੇ ਸੇ- ੧. ਚਰਖੀ (ਜਿਸ ਉਪਰ ਬੰਨ੍ਹ ਕੇ ਭਵਾਉਂਦੇ ਤੇ ਆਦਮੀ ਦੀ ਹੱਡੀ-ਹੱਡੀ ਤੋੜ-ਮਰੋੜ ਸਿੱਟਦੇ); ੨. ਸੂਲੀ (ਇਕ ਪਟੜੇ ਉੱਤੇ ਲੰਬਾ ਪਾ ਕੇ ਸਾਰੇ ਅੰਗਾਂ ਵਿਚ ਕਿੱਲ ਠੋਕ ਦਿੰਦੇ ਜੈਸੇ ਹਜ਼ਰਤ ਈਸਾ ਨੂੰ ਸ਼ਾਮ ਦੇਸ ਯਰੂਸ਼ਲਮ ਸੈਦੇ ਫਿਰਾਊਨ ਬਾਦਸ਼ਾਹ ਨੇ ਮਾਰਿਆ ਸੀ); ੩. ਸੰਗੇਸਰ (ਦਰੱਖ਼ਤ ਨਾਲ ਲਟਕਾ ਕੇ ਇੱਟਾਂ-ਵੱਟਿਆਂ ਨਾਲ ਮਾਰਨਾ); ੪. ਤਸਮੇ ਕਸੀ (ਚੰਮ ਦੇ ਵਦਰ ਬਗਲਾਂ ਹੇਠ ਪਾ ਕੇ ਮਧਾਣੀ ਵਾਂਗੂ ਰਿੜਕ-ਰਿੜਕ ਛਾਤੀ ਚੂਰ ਕਰ ਕੇ ਮਾਰਨਾ); ੫. ਜੰਬੂਰਾਂ ਨਾਲ ਥੋੜ੍ਹਾ-ਥੋੜ੍ਹਾ ਮਾਸ ਤੋੜ ਕੇ ਮਾਰਨਾ; ੬. ਮੂੰਗਲੀਆਂ ਨਾਲ ਕੁੱਟ-ਕੁੱਟ ਕੇ ਮਾਰਨਾ; ੭. ਧਰਤੀ ਵਿਚ ਲੱਕ ਤਾਈਂ ਗੱਡ ਕੇ ਥੋਥੇ ਤੀਰਾਂ ਦਾ ਨਿਸ਼ਾਨਾ ਕਰ ਕੇ ਮਾਰਨਾ; ੮. ਕੁੱਤਿਆਂ ਤੋਂ ਤੁੜਵਾ ਦੇਣਾ; ੯. ਗਲ ਵਿਚ ਫਾਹਾ ਪਾ ਦੇਣਾ; ੧੦. ਤੱਤਾ ਤੇਲ ਪਾ ਕੇ ਮਾਰਨਾ।"

ਸਿੱਖ ਇਤਿਹਾਸ ਵਿਚ ਭਾਈ ਮਨੀ ਸਿੰਘ ਨਾਂ ਦੇ ਚਾਰ ਵਿਅਕਤੀਆਂ ਦਾ ਜ਼ਿਕਰ ਆਉਂਦਾ ਹੈ। ਇਕ ਭਾਈ ਮਨੀ ਸਿੰਘ ਕਾਨ੍ਹੇ ਕਾਛੇ ਦੇ ਨਿਵਾਸੀ ਸਨ; ਇਕ ਭਾਈ ਮਨੀ ਸਿੰਘ ਕੰਬੋ ਮੰਨੇ ਜਾਂਦੇ ਹਨ; ਇਕ ਭਾਈ ਮਨੀ ਸਿੰਘ ਦੁਲੱਟ ਕੈਂਬੋਵਾਲਪੁਰ ਵਾਲੇ ਅਤੇ ਇਕ ਭਾਈ ਮਨੀ ਸਿੰਘ ਮੁਲਤਾਨ ਦੇ ਨੇੜੇ ਅਲੀਪੁਰ ਦੇ ਵਸਨੀਕ ਸਨ। ਕਈ ਵਿਦਵਾਨਾਂ ਦਾ ਵਿਚਾਰ ਹੈ ਕਿ ਇਹ ਚਾਰੇ ਇੱਕੋ ਹੀ ਸਨ।

ਇਸ ਲੇਖ ਵਿਚ ਬੰਦ-ਬੰਦ ਕਟਾਉਣ ਵਾਲੇ ਮਹਾਨ ਗੁਰਸਿੱਖ ਅਮਰ ਸ਼ਹੀਦ ਭਾਈ ਮਨੀ ਸਿੰਘ ਜੀ ਬਾਰੇ ਚਰਚਾ ਕਰ ਰਹੇ ਹਾਂ।

ਭਾਈ ਮਨੀ ਸਿੰਘ ਜੀ ਦੇ ਜੀਵਨ-ਬਿਰਤਾਂਤ ਨੂੰ ਵਾਚਿਆਂ ਪਤਾ ਲੱਗਦਾ ਹੈ ਕਿ ਆਪ ਜੀ ਗੁਰੂ-ਘਰ ਦੇ ਸੱਚੇ ਪ੍ਰੀਤੀਵਾਨ ਸਿੱਖ ਸਨ। ਆਪ ਜੀ, ਗੁਰ-ਮਰਿਆਦਾ ਦੇ ਧਾਰਨੀ, ਉਸ ਦਾ ਪਾਲਣ ਕਰਨ ਅਤੇ ਕਰਾਉਣ ਵਾਲੇ ਸਨ। ਆਪ ਜੀ ਉੱਚ-ਕੋਟੀ ਦੇ ਗਹਿਰ ਗੰਭੀਰ, ਨੀਤੀਵਾਨ, ਮਿੱਠਬੋਲੜੇ ਅਤੇ ਮਿਲਣਸਾਰ ਗੁਰਸਿੱਖ ਸਨ। ਉੱਚ ਕੋਟੀ ਦੇ ਵਿਦਵਾਨ, ਕਵੀ, ਕਥਾਵਾਚਕ ਅਤੇ ਕਲਮ ਦੇ ਧਨੀ ਉੱਤਮ ਲਿਖਾਰੀ ਸਨ। ਗੁਰੂ-ਘਰ ਪ੍ਰਤੀ ਪੂਰੀ ਤਰ੍ਹਾਂ ਸਮਰਪਿਤ; ਸੇਵਾਦਾਰ ਅਤੇ ਸਤਿਗੁਰਾਂ ਦੇ ਦਰਬਾਰ ਦੇ ਦੀਵਾਨ ਸਨ। ਆਪ ਜੀ ਮਹਾਨ ਯੁੱਧ-ਸੰਗਰਾਮੀ ਹੋਣ ਦੇ ਨਾਲ-ਨਾਲ

ਪੂਰਨ ਸਹਿਜ ਅਵਸਥਾ ਵਿਚ ਵਿਚਰਨ ਵਾਲੇ ਸਹਿਨਸ਼ੀਲਤਾ ਦੇ ਪੁੰਜ ਸਨ। ਦੁਨੀਆਂ ਵਿਚ ਵਿਰਲੇ ਮਨੁੱਖ ਹੀ ਸਰਬ-ਸਦਗੁਣ ਸੰਪੂਰਨ ਮਨੁੱਖ ਹੋਏ ਹਨ। ਆਪ ਜੀ ਸੱਚਮੁਚ ਹੀ ਬ੍ਰਹਮਗਿਆਨੀ ਸਨ। ਅਸੀਂ ਅੱਜ ਉਨ੍ਹਾਂ ਗੁਰਮੁਖ ਜੀਉੜਿਆਂ, ਪਰਉਪਕਾਰ ਦੇ ਮੁਜੱਸਮਿਆਂ ਤੇ ਮਹਾਨ ਸ਼ਹੀਦਾਂ ਦੀਆਂ ਬਰਕਤਾਂ ਹੀ ਮਾਣ ਰਹੇ ਹਾਂ। ਗੁਰਵਾਕ ਹੈ:

*ਜੋ ਮਨਿ ਚਿਤਿ ਇਕੁ ਅਰਾਧਦੇ ਤਿਨ ਕੀ ਬਰਕਤਿ ਖਾਹਿ ਅਸੰਖ ਕਰੋੜੇ॥*
*ਤੁਧੁਨੋ ਸਭ ਧਿਆਇਦੀ ਸੇ ਥਾਇ ਪਏ ਜੋ ਸਾਹਿਬ ਲੋੜੇ॥* *(ਪੰਨਾ ੩੦੬)*

ਭਾਈ ਮਨੀ ਸਿੰਘ ਜੀ ਦਾ ਜਨਮ ਸੁਨਾਮ ਦੇ ਨੇੜੇ ਕੈਂਬੋਵਾਲ ਵਿਖੇ ਹੋਇਆ। ਬਚਪਨ ਵਿਚ ਹੀ ਆਪ ਜੀ ਅਨੰਦਪੁਰ ਸਾਹਿਬ ਵਿਖੇ ਗੁਰੂ ਤੇਗ ਬਹਾਦਰ ਸਾਹਿਬ ਪਾਸ ਆ ਗਏ। ਆਪ ਜੀ ਉਮਰ ਪੱਖੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹਾਣੀ ਸਨ ਤੇ ਆਪ ਦਾ ਬਚਪਨ ਉਨ੍ਹਾਂ ਦੇ ਸਾਥ ਵਿਚ ਗੁਜ਼ਰਿਆ। ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹੀਦੀ ਉਪਰੰਤ ਵੀ ਆਪ ਜੀ ਸ੍ਰੀ ਅਨੰਦਪੁਰ ਸਾਹਿਬ ਹੀ ਟਿਕੇ ਰਹੇ। ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਉਂਟਾ ਸਾਹਿਬ ਵਿਖੇ ਸਾਹਿਤਕ ਗਤੀਵਿਧੀਆਂ ਵਿਚ ਮਸਰੂਫ਼ ਰਹੇ, ਓਦੋਂ ਵੀ ਭਾਈ ਮਨੀ ਸਿੰਘ ਨਾਲ ਵਿਚਰਦੇ ਰਹੇ। ਭਾਈ ਮਨੀ ਸਿੰਘ ਦਾ ਝੁਕਾਅ ਵੀ ਸਾਹਿਤ ਵੱਲ ਹੋ ਗਿਆ ਤੇ ਆਪ ਜੀ ਬਾਣੀ ਦੀਆਂ ਪੋਥੀਆਂ ਲਿਖਣ ਦੀ ਸੇਵਾ ਕਰਦੇ ਰਹੇ।

ਗੁਰਬਾਣੀ ਅਤੇ ਗੁਰ-ਇਤਿਹਾਸ ਦਾ ਡੂੰਘਾ ਅਧਿਐਨ ਕਰ ਕੇ ਆਪ ਜੀ ਉੱਚ ਕੋਟੀ ਦੇ ਵਿਦਵਾਨ ਅਤੇ ਕਵੀ ਬਣ ਗਏ। ਗਿਆਨੀ ਗਿਆਨ ਸਿੰਘ ਨੇ ਇਨ੍ਹਾਂ ਬਾਰੇ ਇਉਂ ਲਿਖਿਆ ਹੈ:

*ਕਵੀ ਬਵੰਜਾ ਥੇ ਗੁਰ ਪਾਸ।*
*ਉਨ ਮੈ ਗਨਨਾ ਇਸ ਕੀ ਖਾਸ।*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਮਨੀ ਸਿੰਘ ਦੀ ਗੁਰੂ-ਘਰ ਪ੍ਰਤੀ ਮੁਕੰਮਲ ਸਮਰਪਣ ਦੀ ਭਾਵਨਾ, ਵਿਦਵਤਾ, ਭਰੋਸੇਯੋਗਤਾ, ਪ੍ਰਬੰਧਕ ਸੂਝ-ਬੂਝ ਆਦਿ ਗੁਣਾਂ ਨੂੰ ਧਿਆਨ ਵਿਚ ਰੱਖਦਿਆਂ ਉਨ੍ਹਾਂ ਨੂੰ ਸ੍ਰੀ ਅਨੰਦਪੁਰ ਸਾਹਿਬ ਗੁਰੂ-ਦਰਬਾਰ ਦਾ ਦੀਵਾਨ ਥਾਪ ਦਿੱਤਾ, ਜਿਹੜੀ ਡਿਊਟੀ ਉਨ੍ਹਾਂ ਨੇ ਪੂਰੀ ਸ਼ਰਧਾ ਅਤੇ ਯੋਗਤਾ ਨਾਲ ਨਿਭਾਈ। ਸ੍ਰੀ ਅਨੰਦਪੁਰ ਸਾਹਿਬ ਦੀ ਪਵਿੱਤਰ ਧਰਤੀ ਉੱਤੇ ਦਸਮੇਸ਼ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਚਿਤਵੇ 'ਸਚਿਆਰ' ਮਨੁੱਖ ਨੂੰ ਸੰਮਤ ੧੭੫੬ ਦੀ ਵੈਸਾਖੀ ਅਰਥਾਤ ੨੯ ਮਾਰਚ, ੧੬੯੯ ਨੂੰ ਖੰਡੇ ਕੀ ਪਾਹੁਲ (ਅੰਮ੍ਰਿਤ) ਛਕਾ ਕੇ ਦੁਨੀਆਂ ਦੇ ਸਾਹਮਣੇ ਪਰਗਟ ਕਰ ਦਿੱਤਾ ਅਤੇ ਇਸ ਨੂੰ 'ਖਾਲਸੇ' ਦੀ ਸੰਗਿਆ ਦਿੱਤੀ। ਗੁਰੂ-ਘਰ ਦੇ ਅਨਿੰਨ-ਸਿੱਖ ਭਾਈ ਮਨੀ ਸਿੰਘ ਨੇ ਵੀ ਉਸੇ ਦਿਨ ਅੰਮ੍ਰਿਤ ਦੀ ਦਾਤ ਪ੍ਰਾਪਤ ਕਰ ਲਈ ਸੀ।

ਹੁਣ ਭਾਈ ਮਨੀ ਸਿੰਘ ਦਾ ਗੁਰੂ-ਦਰਬਾਰ ਵਿਚ ਹੋਰ ਵੀ ਸਤਿਕਾਰ ਵਧ ਗਿਆ। ਉਹ ਸਤਿਗੁਰਾਂ ਦੇ ਚੋਣਵੇਂ ਸਿੰਘਾਂ ਵਿਚ ਗਿਣੇ ਜਾਣ ਲੱਗ ਪਏ ਸਨ। ਸਤਿਗੁਰਾਂ ਨੇ ਭਾਈ ਮਨੀ ਸਿੰਘ ਦਾ ਗੁਰਮਤਿ ਗਿਆਨ ਅਤੇ ਉਨ੍ਹਾਂ ਦੀ ਵਿਦਵਤਾ ਨੂੰ ਵੇਖਦਿਆਂ ਉਨ੍ਹਾਂ ਦੀ ਗੁਰ-ਸ਼ਬਦ ਦੀ ਕਥਾ ਕਰਨ ਲਈ ਸੇਵਾ ਲਗਾ ਦਿੱਤੀ ਜੋ ਉਨ੍ਹਾਂ ਨੇ ਪੂਰੀ ਨਿਪੁੰਨਤਾ ਸਹਿਤ ਨਿਭਾਈ। ਇਸ ਤਰ੍ਹਾਂ ਹੁਣ ਭਾਈ ਸਾਹਿਬ ਤਲਵਾਰ ਦੇ ਧਨੀ, ਸ੍ਰੀ ਉੱਚ ਕੋਟੀ ਦੇ ਵਿਦਵਾਨ, ਵਧੀਆ ਕਥਾਵਾਚਕ, ਚੰਗੇ ਘੋੜ ਸਵਾਰ, ਪ੍ਰਮੁੱਖ ਸੇਵਾਦਾਰ ਅਤੇ ਅੰਮ੍ਰਿਤਧਾਰੀ ਸਿੰਘ ਸਨ। ਉਹ ਸ੍ਰੀ ਗੁਰੂ ਅੰਗਦ ਦੇਵ ਜੀ ਵੱਲੋਂ ਨਿਰਧਾਰਤ ਪੈਮਾਨੇ "ਸਰਬ ਸਬਦੰ ਏਕ ਸਬਦੰ ਜੇ ਕੋ ਜਾਣੈ ਭੇਉ" ਉੱਤੇ ਪੂਰੇ ਉਤਰਦੇ ਸਨ।

ਸੋਢੀ ਹਰਿ ਜੀ ਦੇ ਅਕਾਲ ਚਲਾਣੇ ਉਪਰੰਤ ਉਸ ਦੇ ਪੁੱਤਰ ਸੋਢੀ ਨਿਰੰਜਨ ਰਾਇ ਦੇ ਕਮਜ਼ੋਰ ਪ੍ਰਬੰਧਕ ਹੋਣ ਕਾਰਨ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਦੇ ਪ੍ਰਬੰਧ, ਸੇਵਾ-ਸੰਭਾਲ ਵਿਚ ਊਣਤਾਈਆਂ ਆ ਜਾਣ ਕਾਰਨ ਉਥੋਂ ਦੀ ਸੰਗਤ ਦੀ ਬੇਨਤੀ ਉੱਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪੰਜ ਸਿਦਕੀ ਸਿੰਘਾਂ ਸਮੇਤ ਭਾਈ ਮਨੀ ਸਿੰਘ ਨੂੰ ਸ੍ਰੀ ਦਰਬਾਰ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸੇਵਾ-ਸੰਭਾਲ ਅਤੇ ਪ੍ਰਬੰਧ ਕਰਨ ਅਤੇ ਗੁਰ-ਮਰਿਆਦਾ ਬਹਾਲ ਕਰਨ ਹਿਤ ਸ੍ਰੀ ਅੰਮ੍ਰਿਤਸਰ ਘੱਲਿਆ। ਇਥੇ ਮੀਣਿਆਂ ਵੱਲੋਂ ਚਲਾਈ ਨਿਰਾਰਥਕ ਅਤੇ ਬੇਲੋੜੀ ਮਰਿਆਦਾ ਸਮਾਪਤ ਕਰ ਕੇ ਭਾਈ ਸਾਹਿਬ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਵੱਲੋਂ ਸ੍ਰੀ ਦਰਬਾਰ ਸਾਹਿਬ ਦੀ ਅਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਵੱਲੋਂ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਥਾਪਤ ਅਤੇ ਪ੍ਰਵਾਨਿਤ ਗੁਰ-ਮਰਿਆਦਾ ਨੂੰ ਲਾਗੂ ਕੀਤਾ। ਨਿਤਨੇਮ, ਕੀਰਤਨ ਅਤੇ ਕਥਾ ਦਾ ਪ੍ਰਵਾਹ ਚਾਲੂ ਕੀਤਾ, ਜਿਸ ਦਾ ਸਦਕਾ ਸ੍ਰੀ ਦਰਬਾਰ ਸਾਹਿਬ ਵਿਚ ਮੁੜ ਪੁਰਾਣੀਆਂ ਰੌਣਕਾਂ ਪਰਤ ਆਈਆਂ।

ਆਪ ਜੀ ਸ੍ਰੀ ਅੰਮ੍ਰਿਤਸਰ ਵਿਖੇ ਸੇਵਾ ਨਿਭਾਉਂਦਿਆਂ ਹੋਇਆਂ ਸ੍ਰੀ ਅਨੰਦਪੁਰ ਸਾਹਿਬ ਨਾਲ ਪੂਰਾ ਤਾਲਮੇਲ ਰੱਖਦੇ ਸਨ। ਦਸਮੇਸ਼ ਪਾਤਸ਼ਾਹ ਨੇ ਭਾਈ ਸਾਹਿਬ ਦੀ ਉੱਤਮ ਸੇਵਾ, ਨਿਮਰਤਾ ਅਤੇ ਸਰਬਪੱਖੀ ਗੁਣਾਂ ਤੋਂ ਪ੍ਰਸੰਨ ਹੋ ਕੇ ਉਨ੍ਹਾਂ ਨੂੰ ੧ ਕੱਤਕ ਸੰਮਤ ੧੭੬੦ ਬਿਕ੍ਰਮੀ ਨੂੰ ਮਹੱਤਵਪੂਰਨ ਹੁਕਮਨਾਮਾ ਬਖਸ਼ਿਆ। ਸਤਿਗੁਰਾਂ ਪਾਸੋਂ ਹੁਕਮਨਾਮਾ ਪ੍ਰਾਪਤ ਕਰ ਕੇ ਭਾਈ ਸਾਹਿਬ ਧੰਨ ਹੋ ਗਏ ਅਤੇ ਪਾਤਸ਼ਾਹ ਦੀ ਆਗਿਆ ਅਨੁਸਾਰ ਮੁੜ ਸ੍ਰੀ ਅੰਮ੍ਰਿਤਸਰ ਆ ਕੇ ਸੇਵਾ ਵਿਚ ਜੁੱਟ ਗਏ।

ਆਪ ਜੀ ਗੁਰੂ ਜੀ ਪਾਸ ਤਲਵੰਡੀ ਸਾਬੋ ਵਿਖੇ ਵੀ ਪਹੁੰਚ ਗਏ, ਜਿੱਥੇ ਸਤਿਗੁਰਾਂ ਦੇ ਹੁਕਮ ਅਤੇ ਸਰਪ੍ਰਸਤੀ ਹੇਠ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਬਾਣੀ ਦਰਜ ਕਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਸੰਪੂਰਨ ਕੀਤਾ ਗਿਆ ਅਤੇ ਇਸ ਸੰਪੂਰਨ ਪਵਿੱਤਰ ਗ੍ਰੰਥ ਦੇ ਉਤਾਰੇ ਕੀਤੇ। ਇਥੋਂ ਭਾਈ ਸਾਹਿਬ

ਸਤਿਗੁਰਾਂ ਨਾਲ ਰਾਜਸਥਾਨ ਦੇ ਕਸਬਾ ਬਘੌਰ ਤੀਕ ਨਾਲ ਗਏ। ਇਥੋਂ ਸਤਿਗੁਰੂ ਆਪ ਤਾਂ ਦੱਖਣ ਵੱਲ ਰਵਾਨਾ ਹੋ ਗਏ ਪਰੰਤੂ ਭਾਈ ਮਨੀ ਸਿੰਘ ਨੂੰ ਮੁੜ ਸ੍ਰੀ ਅੰਮ੍ਰਿਤਸਰ ਭੇਜ ਦਿੱਤਾ ਗਿਆ। ਦਸਮੇਸ਼ ਜੀ ਦੇ ਜੋਤੀ ਜੋਤਿ ਸਮਾਉਣ ਉਪਰੰਤ ਸਿੱਖ ਸੰਗਠਨ ਨੂੰ ਕਾਇਮ ਤੇ ਮਜ਼ਬੂਤ ਰੱਖਣਾ ਅਤੇ ਖਾਲਸਾ ਪੰਥ ਨੂੰ ਚੜ੍ਹਦੀ ਕਲਾ ਵਿਚ ਰੱਖਣਾ ਅਤਿ ਮਹੱਤਵਪੂਰਨ ਕਾਰਜ ਸੀ। ਭਾਈ ਮਨੀ ਸਿੰਘ ਦੀ ਸਰਬਪੱਖੀ ਸ਼ਖ਼ਸੀਅਤ ਨੇ ਸਮੇਂ ਦੀ ਇਸ ਚੁਣੌਤੀ ਨੂੰ ਸਮਝਿਆ ਅਤੇ ਆਪਣੀ ਸੂਝ-ਬੂਝ ਨਾਲ ਇਸ ਦੇ ਹਾਣੀ ਵੀ ਹੋਏ। ਇਸ ਕਾਰਜ ਲਈ ਸ੍ਰੀ ਅੰਮ੍ਰਿਤਸਰ ਪੁੱਜ ਕੇ ਭਾਈ ਸਾਹਿਬ ਨੇ ਗੁਰੂ-ਘਰ ਨਾਲ ਸੰਬੰਧਿਤ ਸਾਖੀਆਂ ਅਤੇ ਗੁਰ-ਸ਼ਬਦ ਦੀ ਕਥਾ ਸੁਣਾ ਕੇ ਸਿੱਖ ਸੰਗਤਾਂ ਦਾ ਮਨੋਬਲ ਕਾਇਮ ਰੱਖਿਆ। ਉਨ੍ਹਾਂ ਨੂੰ ਹਰ ਕਿਸਮ ਦੇ ਹਾਲਾਤ ਦਾ ਸਾਹਮਣਾ ਕਰਨ ਲਈ ਤਿਆਰ-ਬਰ-ਤਿਆਰ ਰੱਖਿਆ। ਗੁਰੂ-ਘਰ ਦੀ ਮਹਿਮਾ ਅਤੇ ਸਤਿਕਾਰ ਨੂੰ ਆਂਚ ਨਾ ਆਉਣ ਦਿੱਤੀ। ਖਾਲਸਾ ਪੰਥ ਅੰਦਰ ਪੰਥਕ ਜਜ਼ਬਾ ਤੇ ਜੋਸ਼ ਭਰਨ; ਸੰਗਤਾਂ ਦੀ ਗੁਰੂ-ਘਰ ਨਾਲ ਆਪਣੀ ਗੰਢ ਪੀਡੀ-ਪੱਕੀ ਰੱਖਣ ਅਤੇ ਸਿੱਖ ਸੰਗਠਨ ਨੂੰ ਚੁਸਤ-ਦਰੁਸਤ ਅਤੇ ਮਜ਼ਬੂਤ ਰੱਖਣ ਦੇ ਇਰਾਦੇ ਨਾਲ ਭਾਈ ਮਨੀ ਸਿੰਘ ਨੇ ਦੁਸਹਿਰੇ ਅਤੇ ਦੀਵਾਲੀ ਦੇ ਮੌਕਿਆਂ ਉੱਤੇ ਸੰਗਤਾਂ ਨੂੰ ਸ੍ਰੀ ਅੰਮ੍ਰਿਤਸਰ ਇਕੱਤਰ ਹੋਣ ਲਈ ਪ੍ਰੇਰਿਆ। ਇਨ੍ਹਾਂ ਮੌਕਿਆਂ ਉੱਤੇ ਸਿੱਖ ਸੰਗਤਾਂ ਵੱਡੀ ਗਿਣਤੀ ਵਿਚ ਇਕੱਤਰ ਹੋ ਕੇ ਜਿੱਥੇ ਸਤਿਗੁਰਾਂ ਦੇ ਦਰਬਾਰ ਵਿਚ ਨਤਮਸਤਕ ਹੁੰਦੀਆਂ, ਉਥੇ ਭਰਪੂਰ ਪੰਥਕ ਵਿਚਾਰਾਂ ਵੀ ਹੁੰਦੀਆਂ।

ਸੋਢੀ ਹਰਿ ਜੀ ਦਾ ਪੁੱਤਰ ਨਿਰੰਜਨ ਰਾਇ ਤਾਂ ਸ੍ਰੀ ਅੰਮ੍ਰਿਤਸਰ ਛੱਡ ਗਿਆ ਸੀ ਪਰੰਤੂ ਉਸ ਦਾ ਮੁਖਤਿਆਰ ਚੂਹੜ ਮੱਲ ਓਹਰੀ ਅਤੇ ਉਸ ਦੇ ਦੋ ਪੁੱਤਰ ਮੁਹਕਮ ਸਿੰਘ ਅਤੇ ਰਾਮੂ ਮੱਲ ਸ੍ਰੀ ਅੰਮ੍ਰਿਤਸਰ ਹੀ ਰਹਿੰਦੇ ਸਨ। ਮੁਹਕਮ ਸਿੰਘ ਅੰਮ੍ਰਿਤਧਾਰੀ ਸਿੰਘ ਹੋਣ ਸਦਕਾ ਗੁਰੂ-ਘਰ ਦਾ ਪੱਕਾ ਸ਼ਰਧਾਲੂ ਸੀ ਪਰੰਤੂ ਚੂਹੜ ਮੱਲ ਓਹਰੀ ਅਤੇ ਉਸ ਦਾ ਦੂਜਾ ਪੁੱਤਰ ਰਾਮੂ ਮੱਲ ਗੁਰੂ-ਘਰ ਦੀਆਂ ਨਿੱਤ ਵਧਦੀਆਂ ਰੌਣਕਾਂ ਅਤੇ ਮਹਿਮਾ ਵੇਖ ਕੇ ਅੰਦਰੋ-ਅੰਦਰ ਸੜਦੇ ਸਨ। ਉਨ੍ਹਾਂ ਨੇ ਗੰਗੂ, ਸੁੱਚਾ ਨੰਦ ਅਤੇ ਚੰਦੂ ਦਾ ਇਤਿਹਾਸ ਦੁਹਰਾਉਂਦਿਆਂ ਸੂਬਾ ਲਾਹੌਰ ਕੋਲ ਭਾਈ ਮਨੀ ਸਿੰਘ ਵਿਰੁੱਧ ਕੰਨ ਭਰਨੇ ਸ਼ੁਰੂ ਕਰ ਦਿੱਤੇ। ਜਦੋਂ ਸੂਬਾ ਲਾਹੌਰ ਪਾਸ ਉਨ੍ਹਾਂ ਦੀ ਕੋਈ ਸੁਣਵਾਈ ਨਾ ਹੋਈ ਤਾਂ ਉਹ ਪੱਟੀ ਦੇ ਹਾਕਮ ਪਾਸ ਚਲੇ ਗਏ, ਜਿਸਦੇ ਇਲਾਕੇ ਦੇ ਇਕ ਦੇਵਾ ਜੱਟ ਦੀ ਅਗਵਾਈ ਵਿਚ ਸ੍ਰੀ ਅੰਮ੍ਰਿਤਸਰ ਉੱਤੇ ਹਮਲਾ ਕਰ ਦਿੱਤਾ। ਦੋਹਾਂ ਧਿਰਾਂ ਵਿਚਕਾਰ ਗੁਰੂ ਕਾ ਚੱਕ ਦੇ ਅਸਥਾਨ ਉੱਤੇ ਯੁੱਧ ਹੋਇਆ ਜਿਸ ਵਿਚ ਖਾਲਸਾ ਪੰਥ ਦੀ ਜਿੱਤ ਹੋਈ ਅਤੇ ਦੁਸ਼ਮਣ ਹਾਰ ਖਾ ਕੇ ਭੱਜ ਨਿਕਲਿਆ। ਚੂਹੜ ਮੱਲ ਅਤੇ ਦੇਵਾ ਜੱਟ ਜਾਨ ਬਚਾ ਕੇ ਭੱਜਣ ਵਿਚ ਸਫਲ ਹੋ ਗਏ। ਇਹ ਘਟਨਾ ੧੭੬੬ ਬਿਕ੍ਰਮੀ ਦੀ ਹੈ। ਇਸ ਜਿੱਤ ਨਾਲ ਸਿੱਖ ਸੰਗਤਾਂ ਵਿਚ ਭਾਈ ਮਨੀ ਸਿੰਘ ਦਾ ਸਤਿਕਾਰ ਹੋਰ ਵੀ ਵਧ

ਗਿਆ।

ਉਧਰ ਦਸਮ ਪਾਤਸ਼ਾਹ ਦੇ ਆਦੇਸ਼ ਅਤੇ ਅਸ਼ੀਰਵਾਦ ਸਦਕਾ ਬਾਬਾ ਬੰਦਾ ਸਿੰਘ ਬਹਾਦਰ ਨੇ ਦੁਸ਼ਮਣਾਂ ਨੂੰ ਸੋਧਣਾ ਸ਼ੁਰੂ ਕਰ ਦਿੱਤਾ। ਖਾਲਸਾ ਪੰਥ ਦੀ ਚੜ੍ਹਦੀ ਕਲਾ ਹੋ ਗਈ। ਸਿੱਖਾਂ ਦੇ ਹੌਂਸਲੇ ਬੁਲੰਦ ਹੋ ਗਏ। ਬਾਬਾ ਬੰਦਾ ਸਿੰਘ ਬਹਾਦਰ ਨੇ ਦਰਿਆ ਜਮਨਾ ਦੇ ਕੰਢੇ ਤੋਂ ਲੈ ਕੇ ਦਰਿਆ ਰਾਵੀ ਦੇ ਕੰਢੇ ਤੀਕ ਦੇ ਇਲਾਕੇ ਵਿੱਚੋਂ ਮੁ਼ਗਲ ਫੌਜਾਂ ਨੂੰ ਹਰਾ ਕੇ, ਭਜਾ ਕੇ ੧੨ ਮਈ ੧੭੧੦ ਨੂੰ ਚੱਪੜਚਿੜੀ ਦੇ ਮੈਦਾਨ ਵਿਚ ਛੋਟੇ ਸਾਹਿਬਜ਼ਾਦਿਆਂ ਅਤੇ ਮਾਤਾ ਗੂਜਰੀ ਜੀ ਦੇ ਕਾਤਲ ਸੂਬਾ ਸਰਹੰਦ ਨੂੰ ਸੋਧਿਆ ਅਤੇ ੧੪ ਮਈ, ੧੭੧੦ ਨੂੰ ਖਾਲਸਾਈ ਪ੍ਰਚਮ ਲਹਿਰਾ ਕੇ ਦੁਨੀਆਂ ਵਿਚ ਪਹਿਲੇ ਖਾਲਸਾ ਰਾਜ ਦੀ ਨੀਂਹ ਰੱਖ ਕੇ ਸ਼ਾਨਾਂਮੱਤਾ ਅਤੇ ਅਸਚਰਜਤਾ ਭਰਪੂਰ ਇਤਿਹਾਸ ਸਿਰਜ ਦਿੱਤਾ।

ਬਦਕਿਸਮਤੀ ਨਾਲ ਕੁਝ ਕਾਰਨਾਂ ਕਰਕੇ ਖਾਲਸਾ ਜਥੇਬੰਦੀ ਅੰਦਰ ਝਗੜਾ ਸ਼ੁਰੂ ਹੋ ਗਿਆ ਅਤੇ ਸਮੁੱਚਾ ਖ਼ਾਲਸਾ ਸੰਗਠਨ ਦੋ ਧੜਿਆਂ ਵਿਚ ਵੰਡਿਆ ਗਿਆ—ਤੱਤ ਖਾਲਸਾ ਅਤੇ ਬੰਦਈ ਖਾਲਸਾ। ਮਾਤਾ ਸੁੰਦਰੀ ਜੀ, ਭਾਈ ਮਨੀ ਸਿੰਘ ਅਤੇ ਹੋਰ ਨਾਮਵਰ ਸਿੱਖ ਬੜੇ ਦੁਖੀ ਹੋਏ। ਮਾਤਾ ਸੁੰਦਰੀ ਜੀ ਦੇ ਆਦੇਸ਼ ਅਨੁਸਾਰ ਭਾਈ ਮਨੀ ਸਿੰਘ ਨੇ ਬੜੀ ਸੂਝ-ਬੂਝ ਅਤੇ ਦਲੇਰੀ ਨਾਲ ਦੋਹਾਂ ਧੜਿਆਂ ਅੰਦਰ ਸੁਲਹ ਕਰਵਾ ਕੇ ਦੋਹਾਂ ਨੂੰ ਮੁੜ ਗੁਰੂ-ਘਰ ਨਾਲ ਜੋੜ ਦਿੱਤਾ। ਇਸ ਨਾਲ ਸਿੱਖ ਪੰਥ ਦੀ ਦੂਰ-ਦੂਰ ਤੀਕ ਜੈ-ਜੈਕਾਰ ਹੋ ਗਈ। ਪਰੰਤੂ ਮੀਣਿਆਂ, ਲਾਹੌਰ ਅਤੇ ਦਿੱਲੀ ਦਰਬਾਰ ਵਿਚ ਖ਼ਾਲਸਾ ਪੰਥ ਦੀ ਵਧਦੀ ਤਾਕਤ ਨੂੰ ਵੇਖ ਕੇ ਖਲਬਲੀ ਮੱਚ ਗਈ। ਹੁਣ ਖਾਲਸਾ ਪੰਥ ਨੂੰ ਕਮਜ਼ੋਰ ਕਰਨ ਦੀਆਂ ਤਜਵੀਜ਼ਾਂ ਅਤੇ ਸਾਜ਼ਿਸ਼ਾਂ ਘੜੀਆਂ ਜਾਣ ਲੱਗ ਪਈਆਂ।

ਸੰਮਤ ੧੭੯੪ ਦੀ ਦੀਵਾਲੀ ਦਾ ਤਿਉਹਾਰ ਨੇੜੇ ਆ ਗਿਆ। ਇਸ ਸਮੇਂ ਭਾਈ ਮਨੀ ਸਿੰਘ ਦੀ ਉਮਰ ੭੦ ਸਾਲ ਦੇ ਕਰੀਬ ਹੋ ਗਈ ਸੀ। ਪਰੰਤੂ ਉਹ "ਗੁਰਮੁਖਿ ਬੁਢੇ ਕਦੇ ਨਾਹੀ" ਦੇ ਗੁਰਵਾਕ ਅਨੁਸਾਰ ਸੁਚੇਤ ਅਤੇ ਪੰਥਕ ਸੇਵਾ ਵਿਚ ਪੂਰੀ ਤਰ੍ਹਾਂ ਸਰਗਰਮ ਸਨ। ਭਾਈ ਮਨੀ ਸਿੰਘ ਭਾਈ ਸੁਬੇਗ ਸਿੰਘ ਤੇ ਭਾਈ ਸੂਰਤ ਸਿੰਘ ਨੂੰ ਨਾਲ ਲੈ ਕੇ ਸੂਬੇਦਾਰ ਲਾਹੌਰ ਜ਼ਕਰੀਆ ਖਾਨ ਨੂੰ ਮਿਲੇ ਅਤੇ ਸ੍ਰੀ ਗੁਰੂ ਹਰਿਗੋਬਿੰਦ ਪਾਤਸ਼ਾਹ ਦੇ ਗਵਾਲੀਅਰ ਦੇ ਕਿਲ੍ਹੇ ਤੋਂ ਰਿਹਾਈ ਉਪਰੰਤ ਸ੍ਰੀ ਅੰਮ੍ਰਿਤਸਰ ਵਾਪਸੀ ਦੀ ਯਾਦ ਨੂੰ ਦੀਵਾਲੀ ਮੌਕੇ ਜੋੜ-ਮੇਲੇ ਦੇ ਰੂਪ ਵਿਚ ਮਨਾਉਣ ਦੀ ਆਗਿਆ ਮੰਗੀ। ਸੂਬੇਦਾਰ ਨੇ ਭਾਈ ਸਾਹਿਬ ਨੂੰ ੧੦ ਹਜ਼ਾਰ ਰੁਪਏ ਜਜ਼ੀਆ (ਟੈਕਸ) ਦੇਣ ਦੀ ਸੂਰਤ ਉੱਤੇ ਆਗਿਆ ਦੇ ਦਿੱਤੀ। ਇਹ ਰਕਮ ਜੋੜ-ਮੇਲੇ ਦੀ ਸਮਾਪਤੀ ਉਪਰੰਤ ਤਾਰਨੀ ਸੀ। ਭਾਈ ਸਾਹਿਬ ਨੇ ਦੂਰ-ਨੇੜੇ ਸਿੱਖ ਸੰਗਤਾਂ ਨੂੰ ਜੋੜ-ਮੇਲੇ ਵਿਚ ਸ਼ਾਮਲ ਹੋਣ ਲਈ ਸੁਨੇਹੇ ਘੱਲ ਦਿੱਤੇ। ਉਧਰ ਲਾਹੌਰ ਦਰਬਾਰ ਨੇ ਫੈਸਲਾ ਕਰ ਲਿਆ ਕਿ ਦੂਰ-ਦੁਰਾਡੇ ਤੋਂ ਇਕੱਠੇ ਹੋਏ ਸਿੰਘਾਂ ਨੂੰ ਇਕ ਥਾਂ ਮਾਰ-ਮੁਕਾਉਣ ਲਈ ਇਸ

ਤੋਂ ਵਧੀਆ ਹੋਰ ਮੌਕਾ ਨਹੀਂ ਮਿਲੇਗਾ। ਜ਼ਕਰੀਆ ਖਾਨ ਨੇ ਦੀਵਾਨ ਲਖਪਤ ਰਾਏ ਦੀ ਕਮਾਨ ਹੇਠ ਭਾਰੀ ਫੌਜ ਸ੍ਰੀ ਅੰਮ੍ਰਿਤਸਰ ਤੋਂ ਪੱਛਮ ਵੱਲ ਥੋੜ੍ਹੀ ਦੂਰ ਰਾਮ ਤੀਰਥ ਦੇ ਅਸਥਾਨ ਉੱਤੇ ਇਕੱਠੀ ਕਰ ਲਈ ਅਤੇ ਉਹ ਦੀਵਾਲੀ ਦੀ ਉਡੀਕ ਕਰਨ ਲੱਗੇ, ਪਰੰਤੂ ਇਸ ਸਾਜ਼ਿਸ਼ ਦਾ ਭਾਈ ਮਨੀ ਸਿੰਘ ਜੀ ਨੂੰ ਸਮੇਂ ਸਿਰ ਪਤਾ ਲੱਗ ਗਿਆ ਅਤੇ ਉਨ੍ਹਾਂ ਨੇ ਫ਼ੌਰੀ ਤੌਰ 'ਤੇ ਸਿੱਖ ਸੰਗਤਾਂ ਨੂੰ ਸ੍ਰੀ ਦਰਬਾਰ ਸਾਹਿਬ ਆਉਣ ਤੋਂ ਮਨ੍ਹਾ ਕਰ ਦਿੱਤਾ। ਲਿਹਾਜ਼ਾ ਦੀਵਾਲੀ ਉੱਤੇ ਸਿੱਖ ਸੰਗਤਾਂ ਬਹੁਤ ਘੱਟ ਗਿਣਤੀ ਵਿਚ ਆਈਆਂ ਅਤੇ ਲਖਪਤ ਰਾਏ ਨਿਰਾਸ਼ ਹੋ ਕੇ ਵਾਪਸ ਪਰਤ ਗਿਆ। ਲਾਹੌਰ ਦਰਬਾਰ, ਜੋ ਭਾਈ ਸਾਹਿਬ ਦੇ ਪੈਂਤੜੇ ਤੋਂ ਬਹੁਤ ਕ੍ਰੋਧਵਾਨ ਸੀ, ਨੇ ੧੦ ਹਜ਼ਾਰ ਰੁਪਏ ਜਜ਼ੀਏ ਦੀ ਮੰਗ ਕੀਤੀ। ਭਾਈ ਸਾਹਿਬ ਨੇ ਕਿਹਾ ਕਿ ਮੇਲਾ ਭਰਿਆ ਨਹੀਂ, ਚੜ੍ਹਤ ਆਈ ਨਹੀਂ, ਇਸ ਲਈ ਜਜ਼ੀਆ ਦੇਣ ਤੋਂ ਅਸਮਰੱਥ ਹਨ। ਲਾਹੌਰ ਦਾ ਸੂਬੇਦਾਰ ਤਾਂ ਪਹਿਲਾਂ ਹੀ ਬਹੁਤ ਖ਼ਫ਼ਾ ਸੀ। ਉਸ ਨੇ ਭਾਈ ਸਾਹਿਬ ਦੀ ਗ੍ਰਿਫ਼ਤਾਰੀ ਦਾ ਹੁਕਮ ਦੇ ਦਿੱਤਾ। ਇਸ ਉਪਰੰਤ ਲਾਹੌਰ ਦੀ ਫੌਜ ਭਾਈ ਮਨੀ ਸਿੰਘ ਅਤੇ ਹੋਰ ਕਈ ਨਾਮਵਰ ਸਿੰਘਾਂ ਨੂੰ ਗ੍ਰਿਫ਼ਤਾਰ ਕਰ ਕੇ ਲੈ ਗਈ। ਸੂਬੇਦਾਰ ਦੇ ਪੇਸ਼ ਕੀਤਾ ਗਿਆ ਜਿਸਨੇ ਭਾਈ ਸਾਹਿਬ ਦੀ ਜਾਨ ਬਖਸ਼ੀ ਲਈ ਬਾਕੀ ਸਿੰਘਾਂ ਨੂੰ ਵੀ ਗ੍ਰਿਫ਼ਤਾਰ ਕਰਾਉਣ ਦੀ ਸ਼ਰਤ ਰੱਖ ਦਿੱਤੀ। ਭਾਈ ਸਾਹਿਬ ਦੇ ਸਾਹਮਣੇ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਸਿਧਾਂਤ ਸੀ— 'ਸਿਰ ਜਾਇ ਤਾਂ ਜਾਇ ਮੇਰਾ ਸਿੱਖੀ ਸਿਦਕ ਨਾ ਜਾਇ।' ਭਾਈ ਸਾਹਿਬ ਨੇ ਇੰਵ ਕਰਨ ਤੋਂ ਇਨਕਾਰ ਕਰ ਦਿੱਤਾ। ਜ਼ਕਰੀਆ ਖਾਨ ਨੇ ਕਾਜ਼ੀਆਂ ਦੇ ਫ਼ਰਜ਼ੀ ਅਤੇ ਮੁਸਤਫ਼ੀ ਫ਼ਤਵਿਆਂ ਦੀ ਆੜ ਹੇਠ ਭਾਈ ਮਨੀ ਸਿੰਘ, ਭਾਈ ਗੁਲਜ਼ਾਰ ਸਿੰਘ, ਭਾਈ ਭੂਪਤ ਸਿੰਘ, ਭਾਈ ਮੁਹਕਮ ਸਿੰਘ, ਭਾਈ ਚੰਨ ਸਿੰਘ, ਭਾਈ ਕੀਰਤ ਸਿੰਘ, ਭਾਈ ਆਲਮ ਸਿੰਘ, ਭਾਈ ਆਉਲੀਆ ਸਿੰਘ, ਭਾਈ ਕਾਨ੍ਹ ਸਿੰਘ ਤੇ ਭਾਈ ਸੰਗਤ ਸਿੰਘ ਆਦਿ ਸਿੰਘਾਂ ਨੂੰ ਜੇਲ੍ਹ ਅੰਦਰ ਬੰਦ ਕਰ ਦਿੱਤਾ ਅਤੇ ਉਨ੍ਹਾਂ ਉੱਤੇ ਅਸਹਿ ਅਤੇ ਅਕਹਿ ਜ਼ੁਲਮ, ਤਸ਼ੱਦਦ ਕੀਤੇ ਗਏ ਅਤੇ ਤਸੀਹੇ ਦਿੱਤੇ ਗਏ। ਸਿੰਘਾਂ ਨੂੰ ਕਿਹਾ ਗਿਆ ਜਾਂ ੧੦ ਹਜ਼ਾਰ ਰੁਪਏ ਜ਼ੁਰਮਾਨਾ ਦਿਉ ਜਾਂ ਦੀਨ ਮੁਹੰਮਦੀ ਕਬੂਲ ਕਰੋ ਜਾਂ ਫਿਰ ਮੌਤ ਕਬੂਲ ਕਰੋ। ਉਨ੍ਹਾਂ ਨੇ ਮੌਤ ਕਬੂਲ ਕਰ ਲਈ। ਸ੍ਰੀ ਗੁਰ ਪੰਥ ਪ੍ਰਕਾਸ਼ ਵਿਚ ਭਾਈ ਰਤਨ ਸਿੰਘ ਭੰਗੂ ਨੇ ਇਸ ਬਾਰੇ ਇਉਂ ਬਿਆਨ ਕੀਤਾ ਗਿਆ:

*ਖ਼ਾਨ ਕਹਯੋ ਹੋਹੁ ਮੁਸਲਮਾਨ।*
*ਤਦ ਛੋਡੈਂਗੇ ਤੁਮਰੀ ਜਾਨ।*
*ਸਿੰਘਨ ਕਹਯੋ ਹਮ ਸਿਦਕ ਨਾ ਹਾਰੈਂ।*
*ਕਈ ਜਨਮ ਪਰ ਸਿਦਕ ਸੁ ਗਾਰੈਂ।*

ਸਿੰਘਾਂ ਦੇ ਸਤਿਗੁਰੂ ਅੰਗ-ਸੰਗ ਸੀ। ਉਹ ਗੁਰਮੁਖ ਜੀਊੜੇ ਮੌਤ ਦੇ ਰਹੱਸ ਨੂੰ ਜਾਣਦੇ ਸਨ। ਸਤਿਗੁਰਾਂ ਦਾ ਸਿਧਾਂਤ ਉਨ੍ਹਾਂ ਦੇ ਸਾਹਮਣੇ ਸੀ। ਗੁਰਵਾਕ ਹੈ:

– *ਜੰਮਣੁ ਮਰਣੁ ਨ ਤਿਨ੍ ਕਉ ਜੋ ਹਰਿ ਲੜਿ ਲਾਗੇ॥*
*ਜੀਵਤ ਸੇ ਪਰਵਾਣੁ ਹੋਏ ਹਰਿ ਕੀਰਤਨਿ ਜਾਗੇ॥* *(ਪੰਨਾ ੩੨੨)*
– *ਇਹੁ ਸਰੀਰੁ ਮਾਇਆ ਕਾ ਪੁਤਲਾ ਵਿਚਿ ਹਉਮੈ ਦੁਸਟੀ ਪਾਈ॥*
*ਆਵਣੁ ਜਾਣਾ ਜੰਮਣੁ ਮਰਣਾ ਮਨਮੁਖਿ ਪਤਿ ਗਵਾਈ॥*
*ਸਤਗੁਰੁ ਸੇਵਿ ਸਦਾ ਸੁਖੁ ਪਾਇਆ ਜੋਤੀ ਜੋਤਿ ਮਿਲਾਈ॥* *(ਪੰਨਾ ੩੧)*

ਸਰਕਾਰੀ ਜਬਰ, ਜ਼ੁਲਮ, ਤਸ਼ੱਦਦ ਅਤੇ ਤਸੀਹੇ ਹਮੇਸ਼ਾ ਹੀ ਗੁਰੂ ਸਾਹਿਬਾਨ ਅਤੇ ਗੁਰਸਿੱਖਾਂ ਸਾਹਮਣੇ ਅਸਮਰੱਥ ਹੁੰਦੇ ਰਹੇ ਹਨ। ਧਰਮ ਅਤੇ ਸੱਚ ਦੀ ਜਿੱਤ ਹੋਈ ਹੈ ਅਤੇ ਜ਼ਾਲਮ, ਜ਼ੁਲਮ ਅਤੇ ਜਬਰ ਹਮੇਸ਼ਾ ਹੀ ਆਪਣੇ ਨਾਪਾਕ ਇਰਾਦਿਆਂ ਵਿਚ ਬੁਰੀ ਤਰ੍ਹਾਂ ਫੇਲ੍ਹ ਤੇ ਨਾ-ਕਾਮਯਾਬ ਹੋ ਕੇ ਹਾਰਿਆ ਹੈ। ਆਖ਼ਰ ਵਿਚ ਭਾਈ ਮਨੀ ਸਿੰਘ ਜੀ ਨੂੰ ਲਾਹੌਰ ਦੇ ਬਦਨਾਮ ਨਖ਼ਾਸ ਚੌਂਕ ਵਿਚ ਲਿਆਂਦਾ ਗਿਆ। ਉਹੀ ਨਖਿਧ ਸ਼ਰਤਾਂ ਮੁੜ ਦੁਹਰਾਈਆਂ ਗਈਆਂ ਪਰੰਤੂ ਭਾਈ ਮਨੀ ਸਿੰਘ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਹੱਕ ਅਤੇ ਸੱਚ ਉੱਤੇ ਪਹਿਰਾ ਦੇਣ ਅਤੇ ਪਰਮਾਤਮਾ ਨਾਲ ਪ੍ਰੇਮ ਦੀ ਖੇਡ ਸਬੰਧੀ ਮਹਾਨ ਉਪਦੇਸ਼ ਦ੍ਰਿੜ੍ਹ ਸੀ। ਗੁਰਵਾਕ ਹੈ:

– *ਜਉ ਤਉ ਪ੍ਰੇਮ ਖੇਲਣ ਕਾ ਚਾਉ॥*
*ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥*
*ਸਿਰੁ ਦੀਜੈ ਕਾਣਿ ਨ ਕੀਜੈ॥* *(ਪੰਨਾ ੧੪੧੨)*
– *ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ॥*
*ਸੂਰੇ ਸੇਈ ਆਗੈ ਆਖੀਅਹਿ ਦਰਗਹ ਪਾਵਹਿ ਸਾਚੀ ਮਾਣੋ॥*
*(ਪੰਨਾ ੫੭੯-੮੦)*

ਭਾਈ ਸਾਹਿਬ ਅਤੇ ਉਨ੍ਹਾਂ ਦੇ ਸਾਥੀ ਅਡੋਲ ਰਹੇ ਅਤੇ ਉਨ੍ਹਾਂ ਨੇ ਸ਼ਰਤਾਂ ਮੰਨਣ ਤੋਂ ਇਨਕਾਰ ਕਰ ਦਿੱਤਾ। ਆਖ਼ਰ ਭਾਈ ਮਨੀ ਸਿੰਘ ਜੀ ਦੇ ਬੰਦ-ਬੰਦ ਕੱਟਣ ਦਾ ਹੁਕਮ ਦੇ ਦਿੱਤਾ ਗਿਆ। ਜੱਲਾਦ ਨੇ ਭਾਈ ਸਾਹਿਬ ਨੂੰ ਵੱਡੇ ਜੋੜਾਂ ਤੋਂ ਕੱਟਣਾ ਚਾਹਿਆ ਪਰੰਤੂ ਭਾਣੇ ਵਿਚ ਅਡੋਲ ਵਿਚਰ ਰਹੇ ਭਾਈ ਸਾਹਿਬ ਨੇ ਜੱਲਾਦ ਨੂੰ ਕਿਹਾ ਕਿ ਉਸ ਨੂੰ ਤਾਂ ਬੰਦ-ਬੰਦ ਕੱਟਣ ਦਾ ਹੁਕਮ ਸੀ ਅਤੇ ਉਸੇ ਤਰ੍ਹਾਂ ਹੀ ਕੀਤਾ ਜਾਵੇ। ਧੰਨ ਗੁਰਸਿੱਖੀ! ਜੱਲਾਦ ਹੈਰਾਨ-ਪਰੇਸ਼ਾਨ ਹੋ ਗਿਆ। ਇਸ ਤਰ੍ਹਾਂ ਭਾਈ ਸਾਹਿਬ ਨੂੰ ਬੰਦ-ਬੰਦ ਕੱਟ ਕੇ ਸ਼ਹੀਦ ਕਰ ਦਿੱਤਾ ਗਿਆ। "ਗੁਰਮੁਖਿ ਮਰਣੁ ਜੀਵਣੁ ਪ੍ਰਭ ਨਾਲਿ" ਅਨੁਸਾਰ ਪੰਜ ਭੂਤਕ ਸਰੀਰ ਛੱਡ ਕੇ ਪਵਿੱਤਰ ਆਤਮਾ ਪ੍ਰਭੂ ਵਿਚ ਲੀਨ ਹੋ ਕੇ ਸਦਾ-ਸਦਾ ਲਈ ਅਮਰ ਹੋ ਗਈ। ਆਉਣ ਵਾਲੀਆਂ ਪੀੜ੍ਹੀਆਂ ਲਈ ਇਕ ਮਹਾਨ ਅਤੇ ਗੌਰਵਮਈ ਵਿਰਸਾ ਸਿਰਜਦਿਆਂ ਗੁਰਮਤਿ ਮਾਰਗ ਦੇ ਸੱਚੇ ਅਤੇ ਸਹੀ ਪਾਂਧੀ ਹੋ ਨਿਬੜੇ। ***(ਬਾਕੀ ਸਫ਼ਾ ੮੫ 'ਤੇ)***

# ਐਸਾ ਹਰਿ ਨਾਮੁ

*-ਸਵਰਗਵਾਸੀ ਗਿਆਨੀ ਮਾਨ ਸਿੰਘ ਝੌਰ*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੀ ਇਕ ਐਸੀ ਬਾਣੀ ਹੈ ਜਿਸ ਵਿਚ ਆਦਿ ਤੋਂ ਅੰਤ ਤਕ ਇਕ ਨਾਮ ਦੀ ਚਰਚਾ ਹੈ; ਕਿਸੇ ਰਾਜੇ ਮਹਾਰਾਜੇ, ਕਿਸੇ ਚੱਕਰਵਰਤੀ ਬਾਦਸ਼ਾਹ ਤੇ ਜੰਗ ਲੜਨ ਵਾਲੇ ਲੜਾਕੇ ਦਾ ਜ਼ਿਕਰ ਨਹੀਂ। ਕਰਮਕਾਂਡੀ, ਨਿਉਲੀ ਕਰਮ ਕਰਨ ਵਾਲੇ, ਨੇਤੀ ਧੋਤੀ, ਜੋਗ ਸਾਧਨਾ ਕਰਨ ਵਾਲੇ ਜੋਗੀ, ਜਾਂ ਹੋਰ ਕਿਸੇ ਸੂਰਬੀਰ ਵਰਿਆਮ ਦਾ ਜ਼ਿਕਰ ਨਹੀਂ, ਸਗੋਂ ਇੱਕੋ ਨਾਮ ਦਾ ਜ਼ਿਕਰ ਹੈ। ਜੇ ਕਿਸੇ ਦਾ ਨਾਮ ਆਇਆ ਵੀ ਹੈ, (ਜੈਸਾ ਕਿ ਭਗਤ ਕਬੀਰ ਜੀ, ਭਗਤ ਜੈਦੇਵ ਜੀ, ਭਗਤ ਨਾਮਦੇਵ ਜੀ, ਭਗਤ ਤ੍ਰਿਲੋਚਨ ਜੀ ਆਦਿਕ) ਤਾਂ ਕੇਵਲ ਨਾਮ ਦੇ ਸਦਕੇ। ਕਿਉਂਕਿ ਉਨ੍ਹਾਂ ਨੇ ਸਾਰੇ ਜੀਵਨ ਵਿਚ ਨਾਮ ਅਭਿਆਸ ਹੀ ਕੀਤਾ ਹੈ ਤੇ ਨਾਮ ਵਿਰੋਧੀਆਂ ਦੇ ਖਿਲਾਫ ਕਲਮ ਦੁਆਰਾ ਕਾਫੀ ਕੁਝ ਲਿਖਿਆ ਹੈ ਅਤੇ ਪਾਖੰਡ/ਪਖੰਡੀਆਂ ਦੇ ਪਾਜ ਖੋਲ੍ਹਣ ਲੱਗਿਆਂ ਬੇਖ਼ੌਫ਼ੀ ਕੋਲੋਂ ਕੰਮ ਲਿਆ ਹੈ। ਚੂੰਕਿ ਭਗਤਾਂ ਨੇ ਸਾਰੇ ਜੀਵਨ 'ਚ ਨਾਮ ਖੋਜਿਆ ਹੈ, ਇਸ ਕਰਕੇ ਉਨ੍ਹਾਂ ਦਾ ਨਾਮ ਤੇ ਉਨ੍ਹਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਈ ਹੈ। ਇਸ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੱਖਰ-ਅੱਖਰ ਵਿਚ ਕੇਵਲ ਇੱਕੋ ਇਕ ਵਾਹਿਗੁਰੂ ਨਾਮ ਦਾ ਹੀ ਜ਼ਿਕਰ ਹੈ। ਇਸੇ ਲਈ ਸ੍ਰੀ ਗੁਰੂ ਰਾਮਦਾਸ ਜੀ ਫ਼ਰਮਾਉਂਦੇ ਨੇ ਭਾਈ:

*ਜਿਨੀ ਐਸਾ ਹਰਿ ਨਾਮੁ ਨ ਚੇਤਿਓ ਸੇ ਕਾਹੇ ਜਗਿ ਆਏ ਰਾਮ ਰਾਜੇ॥*

*(ਪੰਨਾ ੪੫੦)*

ਜਿਨ੍ਹਾਂ ਮਨੁੱਖਾਂ ਨੇ ਮਨੁੱਖੀ ਜਨਮ ਪ੍ਰਾਪਤ ਕਰ ਕੇ ਵੀ ਇਹੋ ਜਿਹੇ ਹਰੀ-ਪਰਮਾਤਮਾ ਦਾ ਨਾਮ ਨਹੀਂ ਸਿਮਰਿਆ ਉਹ ਜੱਗ ਵਿਚ ਕਿਉਂ ਆਏ? ਭਾਵ ਜਿਨ੍ਹਾਂ ਨੇ ਨਾਮ ਨਹੀਂ ਜਪਣਾ ਉਨ੍ਹਾਂ ਨੂੰ ਜੱਗ ਵਿਚ ਆਉਣਾ ਹੀ ਨਹੀਂ ਸੀ ਚਾਹੀਦਾ। ਭਗਤ ਕਬੀਰ ਜੀ ਨੇ ਇਉਂ ਵੀ ਫ਼ਰਮਾਇਆ ਹੈ ਕਿ:

*ਜਿਹ ਕੁਲਿ ਪੂਤੁ ਨ ਗਿਆਨ ਬੀਚਾਰੀ॥ ਬਿਧਵਾ ਕਸ ਨ ਭਈ ਮਹਤਾਰੀ॥*

*(ਪੰਨਾ ੩੨੮)*

ਜਿਸ ਕੁਲ ਵਿਚ, ਜਿਸ ਖਾਨਦਾਨ, ਜਿਸ ਬੰਸ ਵਿਚ ਜੰਮ ਕੇ ਕਿਸੇ ਪੁੱਤ ਨੇ ਵਾਹਿਗੁਰੂ ਦੇ ਗਿਆਨ ਦੀ ਵਿਚਾਰ ਨਹੀਂ ਕੀਤੀ, ਭਾਵ ਵਾਹਿਗੁਰੂ ਦਾ ਗਿਆਨ ਨਹੀਂ ਵਿਚਾਰਿਆ, ਉਸ ਦੀ ਮਾਂ ਵਿਧਵਾ ਕਿਉਂ ਨਾ ਹੋ ਗਈ? ਅੱਗੇ ਚੱਲ ਕੇ ਇਉਂ ਭੀ ਫ਼ਰਮਾਇਆ ਕਿ:

*ਜਿਹ ਨਰ ਰਾਮ ਭਗਤਿ ਨਹਿ ਸਾਧੀ॥*
*ਜਨਮਤ ਕਸ ਨ ਮੁਓ ਅਪਰਾਧੀ॥* *(ਪੰਨਾ ੩੨੮)*

ਜਿਸ ਮਨੁੱਖ ਨੇ ਰਮੇ ਹੋਏ ਅਕਾਲ ਪੁਰਖ ਦੀ ਭਗਤੀ ਦੀ ਸਾਧਨਾ ਨਹੀਂ ਸਾਧੀ, ਉਹ ਅਪਰਾਧੀ ਜੰਮਦਾ ਹੀ ਮਰ ਕਿਉਂ ਨਾ ਗਿਆ? ਨਾਮ-ਵਿਹੂਣੇ ਆਦਮੀ ਦੇ ਜਿਊਣ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਲੋੜ ਹੀ ਨਹੀਂ ਸਮਝੀ। ਤਦੇ ਤਾਂ ਆਖਿਆ ਏ ਭਾਈ:

*ਮਰਿ ਨ ਜਾਹੀ ਜਿਨਾ ਬਿਸਰਤ ਰਾਮ॥*
*ਨਾਮ ਬਿਹੂਨ ਜੀਵਨ ਕਉਨ ਕਾਮ॥* *(ਪੰਨਾ ੧੮੮)*

ਜਿਨ੍ਹਾਂ ਨੇ ਨਾਮ ਵਿਸਾਰ ਦਿੱਤਾ ਏ, ਉਹ ਮਰ ਕਿਉਂ ਨਾ ਗਏ? ਨਾਮ ਤੋਂ ਸੱਖਣੇ ਦਾ ਜੀਵਨ ਤਾਂ ਕਿਸੇ ਕੰਮ ਦਾ ਹੀ ਨਹੀਂ। ਜੇ ਕੋਈ ਜੀਵਨ ਕਿਸੇ ਦੇ ਕੰਮ ਆ ਸਕਦਾ ਹੈ ਤਾਂ ਓਹੋ ਹੀ ਆ ਸਕਦੈ, ਜਿਸ ਦੇ ਅੰਦਰ ਨਾਮ-ਅਭਿਆਸ ਹੋਵੇ। ਅੱਗੇ ਜਾ ਕੇ ਸਾਹਿਬ ਇਸ ਤਰ੍ਹਾਂ ਵੀ ਆਖਦੇ ਨੇ ਕਿ:

*ਖੇਹੂ ਖੇਹ ਰਲਾਈਐ ਤਾ ਜੀਉ ਕੇਹਾ ਹੋਇ॥*
*ਜਲੀਆ ਸਭਿ ਸਿਆਣਪਾ ਉਠੀ ਚਲਿਆ ਰੋਇ॥*
*ਨਾਨਕ ਨਾਮਿ ਵਿਸਾਰਿਐ ਦਰਿ ਗਇਆ ਕਿਆ ਹੋਇ॥* *(ਪੰਨਾ ੧੭)*

ਜਿਸ ਦਿਨ ਇਹ ਮਿੱਟੀ ਦੀ ਦੇਹੀ ਮਿੱਟੀ ਵਿਚ ਮਿਲਾ ਦਿੱਤੀ ਜਾਏਗੀ, ਉਸ ਦਿਨ ਜੀਅ ਦਾ ਕੀ ਹਾਲ ਹੋਵੇਗਾ! ਭਾਵ ਬੁਰਾ ਹਾਲ ਹੋਵੇਗਾ। ਸਾਰੀਆਂ ਚਤੁਰਾਈਆਂ ਸੜ ਜਾਣਗੀਆਂ। ਮਨੁੱਖ ਇਸ ਦੁਨੀਆਂ ਵਿੱਚੋਂ ਰੋਂਦਾ ਚਲਿਆ ਜਾਵੇਗਾ। ਗੁਰੂ ਸਾਹਿਬ ਜੀ ਫ਼ਰਮਾਉਂਦੇ ਹਨ ਕਿ ਜਿਨ੍ਹਾਂ ਨੇ ਨਾਮ ਭੁਲਾ ਦਿੱਤਾ ਏ, ਉਨ੍ਹਾਂ ਦਾ ਦਰਬਾਰ 'ਚ ਗਿਆਂ ਪਤਾ ਨਹੀਂ ਕੀ ਹਾਲ ਹੋਵੇਗਾ! ਭਾਵ ਕਿ ਬੁਰਾ ਹਾਲ ਹੋਵੇਗਾ। ਨਾਮ ਤੋਂ ਸੱਖਣੇ ਨੂੰ:

*ਧਰਤਿ ਅਸਮਾਨੁ ਨ ਝਲਈ ਵਿਚਿ ਵਿਸਟਾ ਪਏ ਪਚੰਨਿ॥* *(ਪੰਨਾ ੨੩੩)*

ਦੇ ਵਾਕ ਅਨੁਸਾਰ ਕਿਤੇ ਥਾਂ-ਟਿਕਾਣਾ ਨਹੀਂ ਮਿਲੇਗਾ। ਇਸ ਪ੍ਰਕਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅੱਖਰ-ਅੱਖਰ ਨਾਮ-ਅਭਿਆਸ ਦੀ ਤਾਕੀਦ ਕਰਦਾ ਹੈ। ਕਰਦਾ ਭੀ ਇਨ੍ਹਾਂ ਅੱਖਰਾਂ ਨਾਲ ਕਿ:

*ਜਿਨੀ ਐਸਾ ਹਰਿ ਨਾਮੁ ਨ ਚੇਤਿਓ ਸੇ ਕਾਹੇ ਜਗਿ ਆਏ ਰਾਮ ਰਾਜੇ॥*
*(ਪੰਨਾ ੪੫੦)*

ਜਦੋਂ ਅਸੀਂ ਬਾਰ-ਬਾਰ ਤੇ ਘੜੀ-ਮੁੜੀ ਆਖੀ ਜਾਈਏ, ਭਈ 'ਐਸਾ ਹਰਿ ਨਾਮੁ' 'ਐਸਾ ਹਰਿ ਨਾਮੁ' ਤਾਂ ਆਪਣੇ ਆਪ ਸੁਆਲ ਪੈਦਾ ਹੁੰਦਾ ਏ ਕਿ ਕੈਸਾ ਹਰਿ ਨਾਮੁ? ਸੋ ਇਸ ਸਵਾਲ ਦਾ ਉੱਤਰ ਹਜ਼ੂਰ ਨੇ ਇਉਂ ਦਿੱਤਾ ਹੈ ਕਿ:

*ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ॥*
*ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ॥੧॥ ਰਹਾਉ॥*
*ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ॥*
*ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ॥੧॥*
*ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ੍ ਤਿਆਗੀ ਮਾਇਆ॥*
*ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ॥੨॥*

*ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ॥*
*ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ॥੩॥*
*ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ॥*
*ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ॥੪॥* *(ਪੰਨਾ ੪੮੭)*

ਭਗਤ ਨਾਮਦੇਵ ਜੀ ਦਾ ਮਨ ਗੋਬਿੰਦ ਦੇ ਨਾਮ ਨਾਲ ਲੀਨ ਹੋ ਗਿਆ, ਐਸਾ ਲੀਨ ਕਿ ਮੇਰ-ਤੇਰ ਦਾ ਭੇਦ-ਭਰਮ ਮਿਟ ਗਿਆ। ਜਿਸ ਦਾ ਨਤੀਜਾ ਇਹ ਹੋਇਆ ਕਿ ਇਕ ਕੌਡੀ ਦੇ ਮੁੱਲ ਦਾ ਅਖੌਤੀ ਛੀਂਬਾ ਲੱਖਾਂ ਦਾ ਬਣ ਗਿਆ। ਸੋ ਜਿਹੜਾ ਨਾਮ ਕੌਡੀ ਮੁੱਲ ਦੇ ਅਖੌਤੀ ਛੀਂਬੇ ਨੂੰ ਲੱਖਾਂ ਦਾ ਬਣਾ ਦਏ:

*ਜਿਨੀ ਐਸਾ ਹਰਿ ਨਾਮੁ ਨ ਚੇਤਿਓ ਸੇ ਕਾਹੇ ਜਗਿ ਆਏ ਰਾਮ ਰਾਜੇ॥*
*(ਪੰਨਾ ੪੫੦)*

ਤਣਨਾ-ਬੁਣਨਾ ਤਿਆਗ ਕੇ, ਨੜੇ ਵੱਟਣੇ ਛੱਡ ਕੇ, ਭਗਤ ਕਬੀਰ ਜੀ ਨੇ ਹਰੀ-ਚਰਨਾਂ ਨਾਲ ਪ੍ਰੀਤ-ਰੀਤ ਪੱਕੀ ਕਰ ਲਈ, ਭਾਵੇਂ ਉਹ ਅਖੌਤੀ ਨੀਵੀਂ ਜਾਤ ਦਾ ਜੁਲਾਹਾ ਸੀ ਪਰ ਉਹ ਗੁਣਾਂ ਦਾ ਖ਼ਜ਼ਾਨਾ ਬਣ ਗਿਆ। ਸਿਆਣੇ ਪੰਡਤ ਤੇ ਮਾਇਆਧਾਰੀ ਉਸ ਨੂੰ ਮੱਥੇ ਟੇਕਣ ਲੱਗ ਪਏ। ਸੋ ਜਿਹੜਾ ਨਾਮ ਭਗਤ ਕਬੀਰ ਜੀ ਵਰਗੇ ਅਖੌਤੀ ਨੀਵੀਂ ਕੁਲ ਦੇ ਬੰਦਿਆਂ ਨੂੰ ਗੁਣੀ ਗਹੀਰ ਬਣਾ ਦਏ:

*ਜਿਨੀ ਐਸਾ ਹਰਿ ਨਾਮੁ ਨ ਚੇਤਿਓ ਸੇ ਕਾਹੇ ਜਗਿ ਆਏ ਰਾਮ ਰਾਜੇ॥*
*(ਪੰਨਾ ੪੫੦)*

ਭਗਤ ਰਵਿਦਾਸ ਜੀ ਅਖੌਤੀ ਚਮਾਰ, ਜਿਸ ਦਾ ਕੰਮ ਮੋਏ ਪਸ਼ੂ ਢੋਣਾ ਤੇ ਉਨ੍ਹਾਂ ਦਾ ਚੰਮ ਲਾਹੁਣਾ ਸੀ, ਕਿਉਂਕਿ ਭਗਤ ਰਵਿਦਾਸ ਜੀ ਨੇ ਆਪ ਇਸ ਗੱਲ ਨੂੰ ਮੰਨਿਆ ਹੈ ਕਿ ਮੈਂ ਜਾਤ ਦਾ ਚਮਾਰ ਹਾਂ। ਆਪ ਜੀ ਨੇ ਗੁਰਬਾਣੀ ਵਿਚ ਇਸ ਬਾਰੇ ਸਾਫ਼ ਦੱਸਿਆ ਹੈ ਕਿ:

*ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ॥*
*ਰਿਦੈ ਰਾਮ ਗੋਬਿੰਦ ਗੁਨ ਸਾਰੰ॥* *(ਪੰਨਾ ੧੨੯੩)*

ਐ ਪਵਿੱਤਰ ਆਦਮੀਓ! ਮੇਰੀ ਜਾਤ ਤਾਂ ਚਮਾਰ ਹੈ, ਪਰ ਮੇਰੇ ਹਿਰਦੇ ਵਿਚ ਰਾਮ ਹੈ ਤੇ ਗੋਬਿੰਦ ਜੀ ਦੇ ਪਵਿੱਤਰ ਗੁਣ ਗਾਉਂਦਾ ਹਾਂ ਜਿਸ ਦੇ ਕਾਰਨ ਮੈਂ ਉੱਚਾ ਤੇ ਪਵਿੱਤਰ ਹੋ ਗਿਆ ਹਾਂ ਅਤੇ ਭਗਤ ਜੀ ਨੇ ਗੁਰਬਾਣੀ ਵਿਚ ਇਕ ਜਗ੍ਹਾ ਇਉਂ ਵੀ ਕਥਨ ਕੀਤਾ ਹੈ:

*ਕਹਿ ਰਵਿਦਾਸ ਖਲਾਸ ਚਮਾਰਾ॥*
*ਜੋ ਹਮ ਸਹਰੀ ਸੁ ਮੀਤੁ ਹਮਾਰਾ॥* *(ਪੰਨਾ ੩੪੫)*

ਭਗਤ ਰਵਿਦਾਸ ਜੀ ਆਖਦੇ ਨੇ ਕਿ ਭਾਈ! ਮੈਂ ਤਾਂ ਖ਼ਾਲਸ ਚਮਾਰ ਹਾਂ, ਇਸ ਵਿਚ ਰਤਾ ਜਿੰਨਾ ਵੀ ਭੇਦ ਨਹੀਂ। ਪਰ ਮੇਰਾ ਮਿੱਤਰ ਉਹ ਹੈ ਜਿਹੜਾ ਮੇਰੇ ਸ਼ਹਿਰ ਦਾ ਵਾਸੀ ਹੋਵੇ। ਇਨ੍ਹਾਂ ਅੱਖਰਾਂ ਤੋਂ ਸਾਫ਼ ਸਿੱਧ ਹੈ ਕਿ ਭਗਤ ਰਵਿਦਾਸ ਜੀ ਨੇ ਆਪਣੀ

ਬ੍ਰਹਮ ਗਿਆਨ ਦੀ ਦੁਨੀਆਂ ਕੋਈ ਵੱਖਰੀ ਵਸਾਈ ਹੋਈ ਸੀ। ਜਿਹੜਾ ਨਾਮ ਭਗਤ ਰਵਿਦਾਸ ਜੀ ਵਰਗਿਆਂ ਅਖੌਤੀ ਨੀਚ ਜਾਤੀ ਦੇ ਚਮਾਰਾਂ ਨੂੰ ਪੂਜਣਯੋਗ ਬਣਾ ਦਏ:

*ਜਿਨੀ ਐਸਾ ਹਰਿ ਨਾਮੁ ਨ ਚੇਤਿਓ ਸੇ ਕਾਹੇ ਜਗਿ ਆਏ ਰਾਮ ਰਾਜੇ॥*

*(ਪੰਨਾ ੪੫੦)*

ਭਗਤ ਸੈਨ ਅਖੌਤੀ ਨਾਈ ਦੇ ਬਾਰੇ ਜ਼ਿਕਰ ਹੈ ਕਿ ਉਹ ਲੋਕਾਂ ਦੇ ਸੁਨੇਹੇ-ਪਤੇ ਲੈ ਕੇ ਜਾਂਦਾ ਸੀ, ਜਿਸ ਨੂੰ ਬੁੱਤੀ ਆਖਦੇ ਨੇ। ਸੋ ਲੋਕਾਂ ਦੀ ਬੁੱਤੀ-ਨੱਤੀ ਕਰਨ ਵਾਲੇ ਸੈਨ ਨਾਈ ਜੋ ਕਿ ਘਰ-ਘਰ ਵਿਚ ਮਸ਼ਹੂਰ ਸੀ ਕਿ ਇਹ ਬੁੱਤੀਆਂ ਕਰਨ ਵਾਲਾ ਬੁਤੇਰਾ ਹੈ, ਪਰ ਜਦੋਂ ਉਸ ਦੇ ਹਿਰਦੇ ਵਿਚ ਹਰੀ-ਪਰਮਾਤਮਾ ਦਾ ਨਿਵਾਸ ਹੋ ਗਿਆ ਤਾਂ ਉਸ ਦੀ ਗਿਣਤੀ ਭਗਤਾਂ ਵਿਚ ਹੋ ਗਈ ਤੇ ਰਾਜੇ ਨੇ ਵੀ ਆਦਰ-ਸਤਿਕਾਰ ਕੀਤਾ। ਸੋ ਜਿਹੜਾ ਨਾਮ ਭਗਤ ਸੈਨ ਜੀ ਵਰਗੇ ਬੁਤੇਰਿਆਂ ਨੂੰ ਵੀ ਭਗਤਾਂ ਵਿਚ ਲਿਆ ਖੜ੍ਹਾ ਕਰੇ:

*ਜਿਨੀ ਐਸਾ ਹਰਿ ਨਾਮੁ ਨ ਚੇਤਿਓ ਸੇ ਕਾਹੇ ਜਗਿ ਆਏ ਰਾਮ ਰਾਜੇ॥*

*(ਪੰਨਾ ੪੫੦)*

ਉਪਰੋਕਤ ਕਥਨ ਅਨੁਸਾਰ ਅਖੌਤੀ ਜੁਲਾਹਿਆਂ, ਅਖੋਤੀ ਚਮਾਰਾਂ ਤੇ ਅਖੌਤੀ ਨਾਈਆਂ ਵਾਂਗ ਭਗਤ ਧੰਨੇ ਅਖੌਤੀ ਜੱਟ ਨੂੰ ਨਾਮ ਦਾ ਸਦਕਾ ਗੁਸਾਈਂ ਪ੍ਰਤੱਖ ਹੋ ਕੇ ਧੰਨੇ ਭਗਤ ਜੀ ਨੂੰ ਮਿਲੇ, ਜਿਸ 'ਤੇ ਭਗਤ ਧੰਨਾ ਜੀ ਵਡਭਾਗਾ ਹੋ ਗਿਆ। ਸੋ ਜਿਹੜਾ ਨਾਮ ਭਗਤ ਧੰਨੇ ਜੀ ਵਰਗੇ ਸਿੱਧੇ-ਸਾਧਿਆਂ ਨੂੰ ਵਡਭਾਗਾ ਬਣਾ ਦਏ:

*ਜਿਨੀ ਐਸਾ ਹਰਿ ਨਾਮੁ ਨ ਚੇਤਿਓ ਸੇ ਕਾਹੇ ਜਗਿ ਆਏ ਰਾਮ ਰਾਜੇ॥*

*(ਪੰਨਾ ੪੫੦)*

ਨਾਮ ਕੈਸਾ ਹੈ? ਇਸ ਦਾ ਪਤਾ ਹੇਠ ਲਿਖੀ ਵਾਰਤਾ ਤੋਂ ਸੁਖੈਨ ਹੀ ਲੱਗ ਜਾਏਗਾ:

ਰੂਪ ਦੇਸ਼ ਦੇ ਰਹਿਣ ਵਾਲੇ ਇਕ ਮੌਲਾਨਾ ਰੂਮ ਜੀ ਹੋਏ ਹਨ। ਉਹ ਫ਼ਾਰਸੀ ਜ਼ਬਾਨ ਦੇ ਚੰਗੇ ਤਕੜੇ ਪੰਡਿਤ ਭਾਵ ਵਿਦਵਾਨ ਸਨ। ਉਨ੍ਹਾਂ ਨੇ ਇਕ ਕਿਤਾਬ ਲਿਖੀ ਏ, ਉਸ ਦਾ ਨਾਂ ਹੈ- 'ਮਸਨਵੀ ਮੌਲਾਨਾਇ ਰੂਮ'। ਉਸ ਵਿਚ ਆਪ ਲਿਖਦੇ ਹਨ ਕਿ ਬਾਦਸ਼ਾਹ ਸਲਾਮਤ ਨੂੰ ਇਹ ਵਹਿਮ ਹੋ ਗਿਆ ਕਿ ਮੈਂ ਰੱਬ ਹਾਂ। ਸਵੇਰੇ ਦਰਬਾਰ ਵਿਚ ਆਉਂਦਿਆਂ ਸਾਰ ਐਲਾਨ ਕੀਤਾ ਕਿ ਐ ਦਰਬਾਰੀ ਲੋਕੋ! ਅੱਜ ਤੋਂ ਮੈਨੂੰ ਇਨਸਾਨ ਨਾ ਸਮਝਣਾ ਕਿਉਂਕਿ ਮੈਂ ਹੁਣ ਇਨਸਾਨ ਨਹੀਂ ਰਿਹਾ। ਜਿਹੜਾ ਮੈਨੂੰ ਇਨਸਾਨ ਸਮਝੇਗਾ ਉਸ ਨੂੰ ਜੀਉਂਦੇ-ਜੀਅ ਅੱਗ ਵਿਚ ਪਾ ਕੇ ਸਾੜ ਦਿੱਤਾ ਜਾਏਗਾ। ਇਸ ਹੁਕਮ ਦੇ ਸੁਣਦਿਆਂ ਸਾਰ ਸਾਰੇ ਦਰਬਾਰ ਵਿਚ ਸੰਨਾਟਾ ਛਾ ਗਿਆ। ਮੁਨਸ਼ੀ, ਮੁਸੱਦੀ ਅਹਿਲਕਾਰ ਤੇ ਉਮਰਾ, ਅਮੀਰ ਤੇ ਵਜ਼ੀਰ, ਕਾਜ਼ੀ ਤੇ ਮੌਲਾਨੇ ਆਪਣੀ-ਆਪਣੀ ਥਾਵੇਂ ਕੰਬੀ ਜਾ ਰਹੇ ਸਨ ਕਿ ਬਾਦਸ਼ਾਹ ਦੂਜੀ ਵਾਰ ਫੇਰ ਬੋਲ ਉੱਠਿਆ, ਜੋ ਮੇਰੇ ਹੁਕਮ ਦੇ ਸਾਹਮਣੇ ਸਿਰ ਨਾ ਝੁਕਾਵੇਗਾ, ਜੋ ਮੇਰੇ ਹੁਕਮ ਦੀ ਰੰਚਕ ਉਲੰਘਣਾ ਕਰੇਗਾ, ਜੋ ਮੇਰੇ ਹੁਕਮ ਨੂੰ ਸੋਲ੍ਹਾਂ ਆਨੇ ਕਰ ਕੇ ਨਾ ਮੰਨੇਗਾ, ਉਹ ਜੀਉਂਦੀ ਜਾਨੇ ਅੱਗ ਵਿਚ ਪਾ ਕੇ ਸਾੜ ਦਿੱਤਾ ਜਾਏਗਾ ਤੇ ਹੁਕਮ ਇਹ ਹੈ ਕਿ 'ਮੈਂ ਇਨਸਾਨ ਨਹੀਂ।'

ਇਕ ਦਰਬਾਰੀ ਨੇ ਡਰਦੇ-ਡਰਦੇ ਸਹਿਮੀ ਹੋਈ ਅਵਾਜ਼ ਵਿਚ ਪੁੱਛਿਆ ਕਿ ਜਹਾਂ-ਪਨਾਹ, ਅਗਰ ਆਪ ਇਨਸਾਨ ਨਹੀਂ ਹੋ ਤਾਂ ਫਿਰ ਆਪ ਨੂੰ ਕੀ ਸਮਝਿਆ ਜਾਏ? ਅਸੀਂ ਆਪ ਦੇ ਗ਼ੁਲਾਮ ਹਾਂ, ਸੋ ਘੱਟੋ-ਘੱਟ ਸਾਨੂੰ ਪਤਾ ਲੱਗਣਾ ਚਾਹੀਦਾ ਏ ਕਿ ਆਪ ਨੂੰ ਕਿਸ ਨਾਮ ਨਾਲ ਬੁਲਾਇਆ ਜਾਏ।

ਦਰਬਾਰੀ ਦੀ ਗੱਲ ਸੁਣਦੇ ਸਾਰ ਬਾਦਸ਼ਾਹ ਬੜੇ ਰੋਹਬ-ਦਾਬ ਨਾਲ ਬੋਲਿਆ ਕਿ ਮੇਰਾ ਨਾਂ ਹੈ 'ਰੱਬ', ਅੱਜ ਰਾਤ ਸੁੱਤਿਆਂ ਮੇਰੇ 'ਤੇ ਵਹੀ ਨਾਜ਼ਲ ਹੋਇਆ ਜਿਸ ਨੇ ਮੇਰੇ ਕੰਨਾਂ ਵਿਚ ਗ਼ੈਬੀ ਆਵਾਜ਼ ਦੀ ਰਾਹੀਂ ਸੁਣਾਇਆ ਹੈ ਕਿ ਤੂੰ ਰੱਬ ਹੈਂ। ਸੋ ਅੱਜ ਤੋਂ ਸਾਰੇ ਦਰਬਾਰੀ, ਮੁਨਸ਼ੀ, ਮੁਸੱਦੀ, ਅਮੀਰ, ਵਜ਼ੀਰ, ਅਹਿਲਕਾਰ, ਉਮਰਾ ਤੇ ਕਾਜ਼ੀ, ਮੁਫ਼ਤੀ ਤੇ ਮੌਲਾਨਾ ਵਗ਼ੈਰਾ ਮੈਨੂੰ ਖ਼ੁਦਾ ਜਾਣ ਕੇ ਪੂਜਿਆ ਕਰਨ, ਨਹੀਂ ਤਾਂ ਖ਼ੁਦਾਈ ਹੁਕਮ ਨਾਲ ਆਤਿਸ਼ ਦੀ ਭੇਟ ਕਰ ਦਿੱਤੇ ਜਾਉਗੇ। ਮੌਲਾਨਾ ਰੂਮ ਜੀ ਨੇ ਲਿਖਿਆ ਹੈ ਕਿ ਕੁਝ ਕੁ ਦਰਬਾਰੀ ਸਹਿਮ ਗਏ, ਕੁਝ ਕੁ ਦੂਰ ਦੀ ਸੋਚਣ ਵਾਲੇ ਸੋਚਾਂ 'ਚ ਪੈ ਗਏ। ਗ਼ੈਰਤਮੰਦ ਲੋਕ ਤਲਵਾਰਾਂ ਦੇ ਕਬਜ਼ਿਆਂ 'ਤੇ ਹੱਥ ਲੈ ਗਏ। ਪਰ ਖ਼ੁਦਗਰਜ਼ ਲੋਕ ਜਿਨ੍ਹਾਂ ਦਾ ਧਰਮ ਰੋਟੀ ਹੈ ਉਹ ਬੋਲ ਉਠੇ—ਐ ਮਾਲਕ! ਚਿਰਾਂ ਦੀ ਆਸ਼ਾ ਅੱਜ ਪੂਰੀ ਹੋਈ। ਅਸੀਂ ਤਾਂ ਕਦੇ ਦੇ ਮਨਾਂ 'ਚ ਫੈਸਲਾ ਕਰੀ ਬੈਠੇ ਸਾਂ ਕਿ ਆਪ ਨੂੰ ਰੱਬ ਜਾਣ ਕੇ ਪੂਜੀਏ, ਪਰ ਆਪ ਤੋਂ ਡਰਦੇ ਚੁੱਪ ਵੱਟ ਕੇ ਬੈਠੇ ਰਹੇ। ਐ ਖ਼ੁਦਾ! ਤੁਹਾਡੇ ਖ਼ੁਦਾ ਹੋਣ ਦਾ ਸਭ ਤੋਂ ਵੱਡਾ ਸਬੂਤ ਤਾਂ ਇਹੋ ਹੀ ਕਾਫ਼ੀ ਹੈ ਕਿ ਤੁਸਾਂ ਸਾਡੇ ਦਿਲ ਦੀ ਬੁੱਝ ਲਈ। ਅਸੀਂ ਦਿਲੋ-ਜਾਨ ਨਾਲ ਤੁਹਾਡੀ ਇਬਾਦਤ ਕਰਾਂਗੇ, ਕਿਉਂਕਿ ਤੁਸੀਂ ਸਾਡੇ ਖ਼ੁਦਾ ਹੋ। ਇੰਨੀ ਗੱਲ ਨਾਲ ਖ਼ੁਦਗਰਜ਼ ਬੇਫ਼ਿਕਰ ਹੋ ਗਏ ਕਿ ਸਾਡੀ ਰੋਟੀ, ਜੋ ਕਿ ਬੜੀ ਕਮਜ਼ੋਰੀ ਤੇ ਬੁਜ਼ਦਿਲੀ ਦੀ ਨਿਸ਼ਾਨੀ ਹੈ। ਰੋਟੀ ਨੂੰ ਧਰਮ ਸਮਝਣ ਵਾਲਾ ਅਸੂਲਪ੍ਰਸਤ ਨਹੀਂ ਰਹਿ ਸਕਦਾ। ਉਸ ਨੂੰ ਤਾਂ ਜਿਹੜਾ ਰੋਟੀ ਦਏ, ਉਹ ਆਪਣੀ ਵਡਿਆਈ ਕਰਵਾ ਲਏ। ਰੋਟੀ ਨੂੰ ਧਰਮ ਨਹੀਂ ਬਣਾਉਣਾ ਚਾਹੀਦਾ, ਸਗੋਂ ਰੋਟੀ ਧਰਮ ਨਾਲ ਕਮਾਉਣੀ ਚਾਹੀਦੀ ਏ। ਬੀਰਬਲ ਦੇ ਬਤਾਊਂ ਦੀ ਸਿਫ਼ਤ ਕਰਨ ਵਾਂਗ, ਰੋਟੀ ਦੇਣ ਵਾਲੇ ਦੇ ਹੱਥਾਂ ਦੀ ਕਠਪੁਤਲੀ ਨਹੀਂ ਬਣਨਾ ਚਾਹੀਦਾ।

ਖੁਸ਼ਾਮਦੀ, ਖੁਸ਼ਾਮਦ ਕਰਦੇ ਹੋਏ, ਇਥੋਂ ਤਕ ਅੱਗੇ ਨਿਕਲ ਗਏ, ਕਿ ਐ ਸਾਡੇ ਖ਼ੁਦਾ! ਤੂੰ ਤਾਂ ਕੁਰਾਨ ਵਿਚ ਬਿਆਨ ਕੀਤੇ, ਖ਼ੁਦਾ ਨਾਲੋਂ ਕਈ ਗੁਣਾ ਚੰਗਾ ਏਂ। ਪਹਿਲੀ ਗੱਲ ਤਾਂ ਇਹ ਕਿ ਕੁਰਾਨ ਵਾਲਾ ਖ਼ੁਦਾ ਦਰਸ਼ਨ ਹੀ ਨਹੀਂ ਦਿੰਦਾ, ਪਰ ਤੂੰ ਤਾਂ ਸਾਹਮਣੇ ਹਾਜ਼ਰ-ਨਾਜ਼ਰ ਨਜ਼ਰ ਆ ਰਿਹਾ ਏਂ। ਦੂਜੀ ਗੱਲ ਕਿ ਕੁਰਾਨ 'ਚ ਬਿਆਨ ਕੀਤਾ ਹੋਇਆ ਖ਼ੁਦਾ ਕਿਸੇ ਨਾਲ ਬੋਲਦਾ ਨਹੀਂ, ਪਰ ਤਾਂ ਸਾਰਾ-ਸਾਰਾ ਦਿਨ ਸਾਡੇ ਨਾਲ ਗੁਫਤ-ਗੂ ਕਰਦਾ ਏਂ। ਤੀਜੀ ਗੱਲ ਕਿ ਕੁਰਾਨ ਵਿਚ ਦੱਸੇ ਖ਼ੁਦਾ ਦਾ ਨਾ ਕਦੇ ਕਿਸੇ ਤਖ਼ਤ ਡਿੱਠਾ ਤੇ ਨਾ ਕਦੇ ਕਿਸੇ ਨੇ ਦਰਬਾਰ ਲੱਗਾ ਹੋਇਆ ਦੇਖਿਆ, ਪਰ ਆਪ ਦਾ ਜੜਾਊ ਤਖ਼ਤ ਤੇ ਸਜੀਲਾ ਦਰਬਾਰ ਤੇ ਦਰਬਾਰ ਵਿਚ ਪੇਸ਼ ਹੋਏ-ਹੋਏ ਗੁਨਾਹਗਾਰ ਅਤੇ ਸਜ਼ਾ-ਜਜ਼ਾ ਦਾ ਸਿਲਸਿਲਾ ਅਸੀਂ ਰੋਜ਼ ਦੇਖਦੇ ਹਾਂ। ਸੋ ਯਕੀਨ ਨਾਲ ਤੇ ਅੰਦਰਲੇ

ਯਕੀਨ ਨਾਲ, ਅਰਜ਼ ਕਰਦੇ ਹਾਂ ਕਿ ਤੁਸੀਂ ਖ਼ੁਦਾ ਹੋ ਤੇ ਸੱਚਮੁੱਚ ਖ਼ੁਦਾ ਹੋ।

ਖ਼ੁਦਗਰਜ਼ਾਂ ਦੇ ਕਹਿਣ 'ਤੇ ਆਪਣੇ ਆਪ ਨੂੰ ਸੱਚਮੁੱਚ ਖ਼ੁਦਾ ਮੰਨ ਕੇ, ਤੇ ਖ਼ੁਦਗਰਜ਼ਾਂ ਦੇ ਦਸਤਖ਼ਤ ਕਰਵਾ ਕੇ ਇਕ ਲੰਬਾ-ਚੌੜਾ ਇਸ਼ਤਿਹਾਰ ਛਪਵਾ ਕੇ, ਆਪਣੀ ਪਰਜਾ ਵਿਚ ਵੰਡ ਦਿੱਤਾ ਕਿ ਐ ਲੋਕੋ! ਮੈਂ ਖ਼ੁਦਾ ਹਾਂ; ਅਮੀਰਾਂ, ਵਜ਼ੀਰਾਂ ਤੇ ਮੌਲਾਨਾ ਲੋਕਾਂ ਨੇ ਮੈਨੂੰ ਖ਼ੁਦਾ ਮੰਨ ਲਿਆ ਹੈ। ਇਸ ਲਈ ਅੱਜ ਤੋਂ ਜੋ ਵੀ ਮੇਰੇ ਦਰਬਾਰ ਆਵੇ, ਮੈਨੂੰ ਖ਼ੁਦਾ ਜਾਣ ਕੇ ਸਿਜਦਾ ਕਰੇ। ਜੋ ਐਸਾ ਨਾ ਕਰੇਗਾ, ਉਹ ਜੀਊਂਦਾ ਅੱਗ ਵਿਚ ਪਾ ਕੇ ਸਾੜ ਦਿੱਤਾ ਜਾਏਗਾ, ਕਿਉਂਕਿ ਮੈਂ ਕੁਰਾਨ ਵਿਚ ਲਿਖ ਚੁਕਾ ਹਾਂ ਕਿ:

*ਫਾਇੰਨ ਲੰਮ ਤੱਫਅਲੂ: ਵਲੰਨ ਤਫਅੱਲੂ।*
*ਫੱਤਾ ਕੁਨਾਂ ਰੱਰਲਾਤੀ; ਵਕੂਦੋ ਹਨਾਂਸੂ ਵਲ।*
*ਹਿਜਾਰਾਤੋ: ਓ ਇੱਦਤ ਲਿੱਲ ਕਾਫਿ ਰੀਨ।*

ਐ ਬੰਦੇ! ਖ਼ੁਦਾ ਦੇ ਹੁਕਮ ਨੂੰ ਮੰਨ; ਦੁਬਾਰਾ ਤਾਕੀਦ ਹੈ ਕਿ ਹੁਕਮ ਨੂੰ ਮੰਨ; ਜੇ ਹੁਕਮ ਨਾ ਮੰਨੇਂਗਾ ਤਾਂ ਯਾਦ ਰੱਖ, ਤੇਰੇ ਲਈ ਉਹ ਅੱਗ ਤਿਆਰ ਹੈ ਜੋ ਪਹਾੜਾਂ ਤੇ ਪਰਬਤਾਂ ਨੂੰ ਸਾੜ ਕੇ ਸੁਆਹ ਕਰ ਦੇਂਦੀ ਏ।

ਗ਼ਰੀਬ ਪਰਜਾ ਹੈਰਾਨ ਸੀ ਕਿ ਕੀ ਕੀਤਾ ਜਾਏ? ਜੇ ਸ਼ਾਹੀ ਹੁਕਮ ਦੀ ਨਾ-ਫ਼ਰਮਾਨੀ ਕੀਤੀ ਜਾਏ ਤਾਂ ਜਾਨ ਖ਼ਤਰੇ 'ਚ ਹੈ। ਜੇ ਸ਼ਾਹੀ ਫ਼ਰਮਾਨ ਨੂੰ ਮੰਨ ਲਿਆ ਜਾਏ ਤਾਂ ਬੇਈਮਾਨੀ ਤੇ ਬੇ-ਗ਼ੈਰਤ ਬਣਨਾ ਪੈਂਦਾ ਏ। ਆਖ਼ਰ ਲੰਮੀ ਸੋਚ-ਵਿਚਾਰ ਬਾਅਦ ਗਰੀਬ ਪਰਜਾ ਇਸ ਨਤੀਜੇ 'ਤੇ ਪੁੱਜੀ ਕਿ ਚੂੰਕਿ ਕਾਜ਼ੀਆਂ, ਮੁਫ਼ਤੀਆਂ, ਅਮੀਰਾਂ ਤੇ ਵਜ਼ੀਰਾਂ ਨੇ ਸ਼ਾਹੀ ਫਰਮਾਨ ਮੰਨ ਕੇ ਦਸਤਖ਼ਤ ਕਰ ਦਿੱਤੇ ਹਨ ਇਸ ਲਈ ਆਪਣੀ ਜਾਨ ਨੂੰ ਜੋਖੇ 'ਚ ਨਾ ਪਾਇਆ ਜਾਏ ਤੇ ਕਰਤੇ ਦੇ ਰੰਗਾਂ ਦਾ ਇੰਤਜ਼ਾਰ ਕੀਤਾ ਜਾਏ।

ਇਸ ਤਰ੍ਹਾਂ ਬਾਦਸ਼ਾਹ ਰੱਬ ਬਣ ਕੇ ਬੈਠ ਗਿਆ ਤੇ ਪੂਜਾ ਸ਼ੁਰੂ ਹੋ ਗਈ। ਮੌਲਾਨਾ ਰੂਮ ਜੀ ਲਿਖਦੇ ਨੇ ਕਿ ਕਾਫੀ ਚਿਰ ਪੂਜਾ ਹੁੰਦੀ ਰਹੀ ਤੇ ਲੋਕ ਇਸ ਝੂਠੇ ਰੱਬ ਨੂੰ ਸਿਜਦੇ ਕਰਦੇ ਰਹੇ ਪਰ ਇਕ ਦਿਨ ਖ਼ੁਦਾ ਨੇ ਆਪਣੀ ਖ਼ੁਦਾਈ ਜ਼ਾਹਰ ਕਰਨੀ ਚਾਹੀ, ਜਿਸ ਦਾ ਜ਼ਰੀਆ ਇਹ ਬਣਾਇਆ ਗਿਆ ਕਿ ਇਕ ੨੦-੨੫ ਵਰ੍ਹੇ ਦੀ ਲੜਕੀ, ਜਿਸ ਦੇ ਕੁਛੜ ਢਾਈ ਕੁ ਬਰਸ ਦਾ ਲੜਕਾ ਸੀ, ਉਹ ਬਾਦਸ਼ਾਹ (ਜੋ ਕਿ ਰੱਬ ਬਣਿਆ ਬੈਠਾ ਸੀ) ਦੇ ਦਰਬਾਰ ਵਿਚ ਆਈ। ਬੱਚੇ ਨਾਲ ਪਿਆਰ ਕਰਦੀ, ਮਿੱਠੀਆਂ-ਮਿੱਠੀਆਂ ਲੋਰੀਆਂ ਦਿੰਦੀ ਤੇ ਬੱਚੇ ਨਾਲ ਲਾਡ-ਪਿਆਰ ਤੇ ਮਲ੍ਹਾਰਾਂ 'ਚ ਮਸਤ ਦਰਬਾਰ ਵਿਚ ਬੈਠੀ ਨਹੀਂ, ਸਗੋਂ ਖਲੋ ਗਈ। ਬਾਦਸ਼ਾਹ ਦਾ ਕੋਈ ਆਦਰ-ਸਤਿਕਾਰ ਨਾ ਕੀਤਾ ਤੇ ਨਾ ਹੀ ਲੋਕਾਂ ਵਾਂਗ ਗੋਡੇ ਟੇਕ ਕੇ ਸਿਜਦਾ ਕੀਤਾ। ਇਸ ਹਰਕਤ ਨੂੰ ਬਾਦਸ਼ਾਹ ਨੇ ਆਪਣਾ ਨਿਰਾਦਰ ਸਮਝਿਆ ਤੇ ਲੋਹਾ-ਲਾਖਾ ਹੋ ਗਿਆ। ਅੱਗ ਦਾ ਭਾਂਬੜ ਬਣ ਕੇ ਸੜਿਆ-ਬਲਿਆ ਬੋਲਿਆ ਕਿ ਐ ਲੜਕੀ! ਕੀ ਤੂੰ ਮੇਰਾ ਐਲਾਨ ਨਹੀਂ ਸੁਣਿਆ? ਕੀ ਤੂੰ ਕੰਨਾਂ ਤੋਂ ਬੋਲ਼ੀ ਤੇ ਅੱਖਾਂ ਤੋਂ ਅੰਨ੍ਹੀ ਤਾਂ ਨਹੀਂ? ਬੋਲ! ਜਲਦੀ ਬੋਲ!! ਤੇਰਾ ਕੀ ਜਵਾਬ

ਹੈ?

ਲੜਕੀ ਮੁਸਕਰਾਈ ਤੇ ਠਰ੍ਹੰਮੇ ਨਾਲ ਬੋਲੀ, "ਬਾਦਸ਼ਾਹ, ਤੇਰਾ ਐਲਾਨ ਅੱਖਾਂ ਨਾਲ ਡਿੱਠਾ ਤੇ ਜ਼ੁਬਾਨ ਨਾਲ ਪੜ੍ਹਿਆ ਹੈ।"

"ਹੈਂ! ਅੱਖਾਂ ਨਾਲ ਡਿੱਠਾ ਤੇ ਜ਼ੁਬਾਨ ਨਾਲ ਪੜ੍ਹਿਆ ਈ? ਜੇ ਠੀਕ ਹੈ ਤਾਂ ਫੇਰ ਉਸ 'ਤੇ ਅਮਲ ਕਿਉਂ ਨਹੀਂ ਕੀਤਾ?" ਬਾਦਸ਼ਾਹ ਦਾ ਦੂਜਾ ਸਵਾਲ ਸੀ।

"ਅਮਲ ਇਸ ਲਈ ਨਹੀਂ ਕੀਤਾ ਕਿ ਮੈਂ ਤੈਨੂੰ ਖ਼ੁਦਾ ਨਹੀਂ ਮੰਨਦੀ, ਮੇਰਾ ਖ਼ੁਦਾ ਗ਼ੈਰਫ਼ਾਨੀ ਤੇ ਸਦਾ ਕਾਇਮ ਹੈ।" ਲੜਕੀ ਦਾ ਜਵਾਬ ਸੀ। "ਮੇਰੇ ਫਰਮਾਨ ਦੀ ਨਾ-ਫਰਮਾਨੀ ਕਰਨੀ ਮੌਤ ਨੂੰ ਸੱਦਾ ਦੇਣਾ ਹੈ।" ਬਾਦਸ਼ਾਹ ਨੇ ਗੁੱਸੇ ਨਾਲ ਆਖਿਆ। "ਬਾਦਸ਼ਾਹ ਸਲਾਮਤ! ਗੁੱਸੇ 'ਚ ਨਾ ਆਓ ਤੇ ਆਪਣੀ ਖ਼ੁਦਾਈ ਨੂੰ ਰੌਸ਼ਨ ਕਰੋ। ਦੇਖੋ, ਮੇਰੇ ਖ਼ੁਦਾ ਨੇ ਪਾਣੀ ਉੱਤੇ ਧਰਤੀ ਟਿਕਾ ਰੱਖੀ ਏ, ਪਾਣੀ ਉਸ ਨੂੰ ਗ਼ਰਕ ਨਹੀਂ ਕਰ ਸਕਦਾ। ਧਰਤੀ 'ਤੇ ਅਸਮਾਨ ਦੀ ਛਤੜੀ ਤਾਣ ਕੇ, ਉਸ ਵਿਚ ਚੰਦ, ਸੂਰਜ ਤੇ ਤਾਰਿਆਂ ਦੀ ਜੜਤ ਜੜ ਦਿੱਤੀ ਏ, ਜੋ ਅਤਿ ਮਨਮੋਹਣੀ ਹੈ। ਹਵਾ, ਪਾਣੀ, ਅੱਗ, ਨਦੀ ਤੇ ਨਾਲੇ ਸੈ ਪ੍ਰਕਾਰ ਦੀ ਰਚਨਾ ਰਚੀ ਏ; ਜੇ ਤੂੰ ਖ਼ੁਦਾ ਹੈਂ ਤਾਂ ਨਿੱਕੀ ਜਿਹੀ ਧਰਤੀ, ਛੋਟਾ ਜਿਹਾ ਅਸਮਾਨ ਤੇ ਨਿੱਕੇ-ਨਿੱਕੇ ਚੰਦ, ਤਾਰੇ ਬਣਾ ਕੇ ਵਿਖਾ ਤਾਂਕਿ, ਮੇਰਾ ਯਕੀਨ ਪੱਕਾ ਹੋ ਜਾਏ ਕਿ ਤੂੰ ਸੱਚੀ-ਮੁੱਚੀਂ ਖ਼ੁਦਾ ਹੈਂ।"

ਚਾਹੀਦਾ ਤਾਂ ਇਹ ਸੀ ਕਿ ਲੜਕੀ ਦੀ ਨੇਕ ਤੇ ਸਿਆਣੀ ਗੁਫਤ-ਗੂ ਤੋਂ ਫ਼ਾਇਦਾ ਉਠਾਇਆ ਜਾਂਦਾ, ਪਰ ਆਪਣੀ ਮਾਨ-ਵਡਿਆਈ ਤੇ ਰੋਹਬ-ਦਾਬ ਵਿਚ ਫ਼ਰਕ ਆਇਆ ਜਾਣ ਕੇ ਬਾਦਸ਼ਾਹ ਜ਼ੁਲਮ ਦੀ ਤਸਵੀਰ ਬਣ ਗਿਆ। ਕ੍ਰੋਧ ਨਾਲ ਚਿਹਰਾ ਲਾਲੋ-ਲਾਲ ਹੋ ਗਿਆ। ਬੁੱਲ੍ਹ ਟੁੱਕਣ ਲੱਗ ਪਿਆ, ਛਾਤੀ ਧੜਕਣ ਲੱਗ ਪਈ, ਗੁੱਸੇ ਨਾਲ ਸਾਰਾ ਸਰੀਰ ਕੰਬਣ ਲੱਗ ਪਿਆ ਤੇ ਤਖ਼ਤ ਤੋਂ ਉੱਠ ਕੇ ਅਹਿਲਕਾਰਾਂ ਤੇ ਦਰਬਾਰੀਆਂ ਵੱਲ ਮੁਖ਼ਾਤਬ ਹੋ ਕੇ ਹੁਕਮ ਦਿੱਤਾ ਕਿ ਲੜਕੀ ਨੂੰ ਪਕੜ ਲਿਆ ਜਾਏ ਤੇ ਖੁੱਲ੍ਹੇ ਮੈਦਾਨ ਵਿਚ ਸੁੱਕੀਆਂ ਲੱਕੜਾਂ ਸੈਂਕੜੇ ਮਣਾਂ ਦੀ ਤਦਾਦ ਵਿਚ ਇਕੱਠੀਆਂ ਕਰ ਕੇ ਉਨ੍ਹਾਂ ਨੂੰ ਅੱਗ ਲਾ ਦਿੱਤੀ ਜਾਏ। ਸ਼ਾਹੀ ਫਰਮਾਨ ਹੋਣ ਕਰਕੇ ਤੁਰੰਤ ਅਮਲ ਕੀਤਾ ਗਿਆ। ਪਲੋ-ਪਲੀ 'ਚ ਅੱਗ ਦੀਆਂ ਲਾਟਾਂ ਅਸਮਾਨ ਨਾਲ ਟਕਰਾਉਣ ਲੱਗ ਪਈਆਂ। ਲੋਕ ਤਮਾਸ਼ਬੀਨ ਬਣ ਕੇ ਇਕੱਠੇ ਹੋ ਗਏ ਤੇ ਕਈ-ਕਈ ਕਦਮਾਂ ਤਕ ਅੱਗ ਦਾ ਸੇਕ ਜਾਣ ਲੱਗ ਪਿਆ। ਦਰਦੀਲੇ ਦਿਲਾਂ ਨੂੰ ਕਸਕਾਂ ਪੈ ਰਹੀਆਂ ਸਨ ਕਿ ਪਤਾ ਨਹੀਂ ਕੀ ਹੋ ਜਾਏ? ਓਧਰ ਅੱਗ ਦੇ ਕੋਲਿਆਂ 'ਚੋਂ ਚੰਗਿਆੜੇ ਨਿਕਲਦੇ ਪਏ ਸਨ, ਦੂਰ-ਦੂਰ ਤਕ ਸੇਕ ਨੇ ਸਾਹ ਸੁਕਾ ਦਿੱਤੇ ਸਨ। ਦਰਦੇ-ਦਿਲ ਦੇ ਮਾਲਕ ਕਲੇਜੇ ਘੁੱਟੀ ਖਲੋਤੇ ਸਨ। ਤਦੇ ਖ਼ਬਰ ਕਿ ਬਾਦਸ਼ਾਹ ਨੇ ਦੂਜਾ ਹੁਕਮ ਦਿੱਤਾ ਕਿ ਐ ਜੱਲਾਦੋ! ਇਸ ਲੜਕੀ ਦਾ ਢਾਈ ਬਰਸ ਦਾ ਦੁੱਧ ਪੀਂਦਾ ਬੱਚਾ ਖੋਹ ਲਓ ਤੇ ਬਲਦੇ ਹੋਏ ਅੱਗ ਦੇ ਦਰਿਆ ਵਿਚ ਸੁੱਟ ਕੇ, ਸਾੜ ਕੇ ਸੁਆਹ ਕਰ ਕੇ ਅਸਮਾਨ ਵਿਚ ਉਡਾ ਦਿਉ ਤਾਂਕਿ ਇਸ ਨੂੰ ਹੁਕਮ ਅਦੂਲੀ ਦਾ ਮਜ਼ਾ ਮਿਲ ਜਾਏ।

ਹੁਕਮ ਦੀ ਢਿੱਲ ਸੀ ਕਿ ਜੱਲਾਦਾਂ ਨੇ ਬੱਚਾ ਸੱਧਰਾਂ ਭਰੀ ਮਾਂ ਕੋਲੋਂ ਖੋਹ ਲਿਆ। ਵਿਚਾਰੀ ਬੇਵੱਸ ਮਾਂ ਹੱਕੀ-ਬੱਕੀ ਤੇ ਡੌਰ-ਭੌਰ ਜਿਹੀ ਹੋ ਕੇ ਦੇਖਦੀ ਹੀ ਦੇਖਦੀ ਰਹਿ ਗਈ। ਹੱਥਾਂ ਦੇ ਤੋਤੇ ਉੱਡ ਗਏ। ਸਿਵਾਇ ਮਾਲਕ ਦੇ ਕੋਈ ਆਸ ਨਹੀਂ ਦਿੱਸਦੀ। ਮਾਂ ਅਜੇ ਦੇਖਦੀ ਹੀ ਸੀ ਕਿ ਜੱਲਾਦ ਬੱਚੇ ਨੂੰ ਲੈ ਕੇ ਅੱਗ ਦੇ ਨੇੜੇ ਪਹੁੰਚ ਗਏ ਤੇ ਮਾਂ ਦੇਖਦੇ-ਦੇਖਦੇ, ਪੁੱਤਰਾ-ਪੁੱਤਰਾ ਆਖ ਕੇ ਪੁਕਾਰਦੇ-ਪੁਕਾਰਦੇ, ਹਾਇ-ਬੱਚਾ, ਹਾਇ-ਬੱਚਾ ਕੂਕਦੇ-ਕੂਕਦੇ ਜੱਲਾਦਾਂ ਨੇ ਫੁੱਲਾਂ ਵਰਗਾ ਨਾਜ਼ੁਕ ਬੱਚਾ ਅੱਗ ਵਿਚ ਸੁੱਟ ਦਿੱਤਾ। ਮਾਂ ਦੀਆਂ ਅੱਖਾਂ ਇਹ ਭਿਆਨਕ ਘਟਨਾ ਦੇਖ ਨਾ ਸਕੀਆਂ। ਵਿਚਾਰੀ ਕਾਲਜਾ ਘੁੱਟ ਕੇ ਬਹਿ ਗਈ ਤੇ ਗਸ਼ ਖਾ ਕੇ ਧਰਤੀ 'ਤੇ ਲੁੜਛੁੜੀਆਂ ਲੈਣ ਲੱਗੀ। ਆਂਦਰਾਂ ਕਲਪੀਆਂ ਤੇ ਦਿਲ ਟੁਕੜੇ-ਟੁਕੜੇ ਹੋ ਗਿਆ। ਤਮਾਸ਼ਾ ਵੇਖਣ ਵਾਲਿਆਂ ਵਿੱਚੋਂ ਵੀ ਕੁਝ ਦਰਦੀਆਂ ਨੇ ਹਾਅ ਦਾ ਨਾਹਰਾ ਮਾਰਿਆ। ਚਾਰ-ਚੁਫੇਰੇ ਸੰਨਾਟਾ ਸੀ, ਚੁੱਪ ਵਰਤੀ ਹੋਈ ਸੀ। ਹਰ ਇਕ ਦੇ ਦਿਲ 'ਤੇ ਸਹਿਮ ਛਾਇਆ ਹੋਇਆ ਸੀ ਪਰ ਵਿਚਾਰੀ ਮਾਂ ਤਾਂ ਲਹੂ ਦੇ ਅੱਥਰੂ ਰੋ ਰਹੀ ਸੀ, ਕਿਉਂਕਿ ਪੁੱਤਰਾਂ ਦੇ ਸੱਲ ਬੁਰੇ ਹੁੰਦੇ ਨੇ। ਇਹ ਇੱਛਰਾਂ ਨੂੰ ਅੰਨ੍ਹਿਆਂ ਕਰ ਦਿੰਦੇ ਨੇ ਤੇ ਇਬਰਾਹੀਮ ਦੀਆਂ ਅੱਖਾਂ 'ਤੇ ਪੱਟੀਆਂ ਬੰਨ੍ਹਵਾ ਦਿੰਦੇ ਨੇ।

ਜੇਕਰ ਚੌਦਾਂ ਵਰ੍ਹਿਆਂ ਦਾ ਪੁੱਤਰ-ਵਿਛੋੜਾ ਦਸ਼ਰਥ ਤੇ ਕੁਸ਼ੱਲਿਆ ਨਹੀਂ ਜਰ ਸਕੇ ਤਾਂ ਉਹ ਮਾਂ ਕਿਵੇਂ ਜਰ ਸਕੇ, ਜਿਸ ਦਾ ਪੁੱਤ ਉਹਦੇ ਦੇਖਦਿਆਂ-ਦੇਖਦਿਆਂ ਅੱਗ 'ਚ ਪਾ ਕੇ ਸਾੜ ਕੇ ਸਵਾਹ ਕਰ ਦਿੱਤਾ ਗਿਆ ਹੋਵੇ? ਉਹ ਵਿਚਾਰੀ ਬੇਸੁਧ ਧਰਤੀ 'ਤੇ ਪਈ ਏ। ਜੇ ਕਦੇ ਬੇਹੋਸ਼ੀ ਵਿਚ ਜ਼ੁਬਾਨ ਖੁੱਲ੍ਹਦੀ ਹੈ ਤਾਂ 'ਹਾਇ ਪੁੱਤ, ਹਾਇ ਪੁੱਤਾ' ਕਹਿ ਕੇ ਬੰਦ ਹੋ ਜਾਂਦੀ ਏ। ਉਸ ਦਾ 'ਹਾਇ ਪੁੱਤਾ' ਆਖ ਕੇ ਚੀਕ ਮਾਰਨਾ ਰੁੱਖਾਂ ਨੂੰ ਰੁਆ ਦਿੰਦਾ ਸੀ, ਪੱਥਰ-ਦਿਲਾਂ ਨੂੰ ਮੋਮ ਕਰ ਦਿੰਦਾ ਸੀ। ਪਰ ਇੱਕੋ ਬਾਦਸ਼ਾਹ ਸੀ, ਜਿਸ ਦਾ ਬੇਰਹਿਮ ਦਿਲ ਨਾ ਪਸੀਜਿਆ। ਪਰ ਪੁੱਤਾਂ ਵਾਲੇ ਅੱਥਰੂ ਕੇਰ ਰਹੇ ਸਨ, ਕਿਉਂਕਿ ਪੁੱਤਰ-ਵਿਛੋੜਾ ਹੈ ਹੀ ਨਾਕਾਬਲੇ ਬਰਦਾਸ਼ਤ।

ਸਿਕੰਦਰ ਬੜਾ ਹਿੰਮਤੀ ਬਾਦਸ਼ਾਹ ਮੰਨਿਆ ਗਿਆ ਹੈ। ਇਸ ਨੇ ਥੋੜ੍ਹੀ ਜਿਹੀ ਉਮਰ ਵਿਚ ਹੀ ਕਈ ਮੁਲਕਾਂ ਨੂੰ ਫ਼ਤਹਿ ਕਰ ਲਿਆ ਸੀ ਤੇ ਹਿੰਦੁਸਤਾਨ ਵਿਚ ਵੀ ਆਪਣਾ ਸਿੱਕਾ ਬਿਠਾਇਆ ਸੀ। ਪਰ ਜਦੋਂ ਖੋਪਰੀ ਵਿਚ ਫ਼ਤੂਰ ਪਿਆ ਤੇ ਅਕਲ ਰਸਤਿਓਂ ਭੁੱਲ ਗਈ ਤਾਂ ਇਸ ਨੇ ਵੀ ਅਜਿਹਾ ਦਾਅਵਾ ਕਰ ਦਿੱਤਾ। ਲੋਕਾਂ 'ਚ ਮਸ਼ਹੂਰ ਕਰ ਦਿੱਤਾ ਕਿ ਮੈਂ ਖ਼ੁਦਾ ਹਾਂ। ਜਿਸ ਦਿਨ ਸੱਚੇ ਖ਼ੁਦਾ ਨੇ ਇਸ ਵੱਲ ਮੌਤ ਭੇਜੀ ਤਾਂ ਇਹ ਅਜਬ ਹੈਰਾਨ ਸੀ ਕਿ ਖ਼ੁਦਾ ਨੂੰ ਭੀ ਮੌਤ! ਪਰ ਛੇਤੀ ਹੀ ਸੱਚਾਈ ਦਾ ਪਤਾ ਲੱਗ ਜਾਣ ਕਰਕੇ ਸਿਕੰਦਰ ਨੂੰ ਨਿਸਚਾ ਹੋ ਗਿਆ ਕਿ ਮਰ ਜਾਣਾ ਹੈ, ਪਰ ਚਾਹਿਆ ਕਿ ਕੋਈ ਤਜਰਬਾ ਕਰ ਚੱਲੀਏ। ਇਕ ਤਾਂ ਆਪਣੀ ਤਸੱਲੀ ਹੋ ਜਾਏਗੀ, ਦੂਜਾ ਦੁਨੀਆਂ ਵੀ ਸਬਕ ਸਿਖ ਕੇ ਰਸਤਾ ਸੁਆਰ ਲਏਗੀ, ਸੁ ਬੋਲਿਆ:

*ਜ਼ਰ ਸਿਕੰਦਰ ਨੇ ਜ਼ਮਾ ਕਰੁ, ਕਹ ਦੀਆ ਹੂੰ ਮੈਂ ਖ਼ੁਦਾ।*
*ਵਕਤ ਪੜਨੇ ਪਰ ਖ਼ੁਦਾ ਸੇ, ਸਭ ਲਗੇ ਹੋਨੇ ਜੁਦਾ।*

*ਸਭ ਮੁਲਕੇ ਯੂਨਾਨ ਕੇ, ਹਿਕਮਤ-ਗਰੋਂ ਸੇ ਯੂੰ ਕਹਾਂ।*
*ਐ ਤਬੀਬੋ ਹੈ ਕੋਈ? ਮੌਤ ਕੀ ਇਸ ਵਕਤ ਦਵਾ?*
*ਸਭ ਅਮੀਰੋਂ ਔਰ ਵਜ਼ੀਰੋਂ, ਬੇਗਮੋਂ ਸੇ ਯੂੰ ਕਹਾ,*
*ਹੈ ਕੋਈ ਮੁਝਕੋ ਬਚਾਨੇ ਕੇ ਲੀਏ ਅਹਿਲੇ-ਵਫ਼ਾ।*
*ਢੇਰ ਦੌਲਤ ਕੇ ਲਗਾ ਕਰ, ਹਾਥ ਮੇਂ ਲੇ ਯੂੰ ਕਹਾ,*
*ਤੂ ਭੀ ਮੁਝ ਕੋ ਛੋੜਤੀ ਹੈ, ਅਬ ਤੋ ਮੈਂ ਤਨਹਾ ਚਲਾ।*
*ਔਰ ਤਬੀਬੋਂ ਕੇ ਜਨਾਜ਼ਾ ਯਹ ਮੇਰਾ ਕਾਂਧੇ ਪੇ ਹੋ,*
*ਗੰਜ ਭੀ ਹੋਂ, ਬੇਗਮੇਂ ਭੀ, ਸਾਥ ਹੋ ਸਾਰੀ ਸਿਪਾਹ।*
*ਦਰ ਸਿਕੰਦਰ ਕਾ ਜਨਾਜ਼ਾ, ਕੂਚਾ ਕੂਚਾ ਮੇਂ ਫਿਰੇ।*
*ਤਾ ਕਿ ਹੋ ਮਾਲੂਮ ਸਭ ਕੋ, ਆਖ਼ਿਤ ਕਾ ਯਿਹ ਮਜ਼ਾ।*
*ਜਿਸ ਕਾ ਲਖਤੇ ਜਿਗਰ ਥਾ, ਉਸਕਾ ਜਿਗਰ ਫਟਨੇ ਲਗਾ।*
*ਪੂਛਤੀ ਹੈ ਹਰ ਬਸ਼ਰ ਕੋ, ਹੈ ਸਿਕੰਦਰ ਕੌਨ ਸਾ?*
*ਕਬਰ ਪਰ ਅਪਨੇ ਪਿਸਰ ਕੀ, ਯਹ ਸੁਖਨ ਕਹਨੇ ਲਗੀ,*
*ਐ ਸਿਕੰਦਰ ਐ ਸਿਕੰਦਰ, ਵੋਹ ਮੁਹੱਬਤ ਮਤ ਭੁਲਾ।*
*ਆਖ਼ਿਰ ਤੁ ਅਰਸ਼ ਸੇ, ਆਵਾਜ਼ ਯਹ ਆਨੇ ਲਗੀ,*
*ਆ ਚੁਕੇ ਐਸੇ ਸਿਕੰਦਰ, ਇਸ ਜਗਹ ਲਾਖੋਂ ਦਫ਼ਾ।*

ਸਿਕੰਦਰ ਨੇ ਯੂਨਾਨੀ ਹਕੀਮਾਂ ਨੂੰ ਪੁੱਛਿਆ ਕਿ ਤੁਸੀਂ ਬੜੇ ਮਸ਼ਹੂਰ ਤੇ ਮੰਨੇ-ਪ੍ਰਮੰਨੇ ਹਕੀਮ ਹੋ, ਕੋਈ ਮੌਤ ਦਾ ਇਲਾਜ ਵੀ ਕੱਢਿਆ ਜੇ ਕਿ ਨਹੀਂ? ਮੈਨੂੰ ਕੋਈ ਐਸੀ ਗੋਲੀ ਦਿਉ, ਜਿਸ ਦੇ ਖਾਧਿਆਂ ਮੌਤ ਨਾ ਮਾਰ ਸਕੇ। ਮੈਂ ਸਦਾ ਵਾਸਤੇ ਕਾਇਮ ਰਹਿ ਸਕਾਂ। ਕੋਈ ਐਸੀ ਜ਼ੂਦ ਅਸਰ ਤੇ ਮੁਜੱਰਬ ਦੁਆ ਦਿਉ, ਜਿਸ ਦੇ ਸਾਹਮਣੇ ਮੌਤ ਦੀ ਪੇਸ਼ ਨਾ ਜਾ ਸਕੇ।

ਸਿਕੰਦਰ ਦੀ ਗੱਲ ਸੁਣ ਕੇ ਹਕੀਮ ਹੱਸੇ ਤੇ ਸਿਕੰਦਰ ਦੀ ਨਾਦਾਨੀ 'ਤੇ ਅਫ਼ਸੋਸ ਕਰ ਕੇ ਬੋਲੇ ਕਿ ਐ ਬਾਦਸ਼ਾਹ!

*ਕਾਲ ਮਹਾਂ ਬਲੀ, ਹਲ ਚਲੀ ਮੇਲੇ ਗਲੀ ਗਲੀ,*
*ਹਾਰੇ ਮਹਾਂ ਬਲੀ, ਦਾਲ ਕਾਹੂੰ ਕੀ ਨਾ ਗਲੀ ਹੈ।*

ਕਾਲ ਭਗਵਾਨ ਬੜਾ ਬਲਵਾਨ ਹੈ, ਇਸ ਨੇ ਘਰ-ਘਰ 'ਤੇ ਗਲੀ-ਗਲੀ 'ਚ ਹਲਚਲ ਮਚਾ ਰੱਖੀ ਏ, ਬੜੇ-ਬੜੇ ਸੂਰਮੇ ਇਸ ਦੇ ਸਾਹਮਣੇ ਆਏ ਤੇ ਮੂੰਹ ਦੀ ਖਾ ਕੇ ਚਲੇ ਗਏ। ਇਸ ਦੇ ਸਾਹਮਣੇ ਅੱਜ ਤਕ ਕਿਸੇ ਦੀ ਦਾਲ ਨਹੀਂ ਗਲੀ, ਤੂੰ ਕਿਸ ਦਾ ਪਾਣੀਹਾਰ ਏਂ?

ਹਕੀਮਾਂ ਦੇ ਤੇ ਹਕੀਮਾਂ ਦੀਆਂ ਦਵਾਈਆਂ ਦੇ ਹੁੰਦਿਆਂ-ਸੁੰਦਿਆਂ ਸਿਕੰਦਰ ਮਰ ਗਿਆ। ਬੜੇ ਸ਼ਾਹੀ ਠਾਠ ਨਾਲ ਉਸ ਦਾ ਜਨਾਜ਼ਾ ਨਿਕਲਿਆ ਤੇ ਕਬਰ ਦੇ ਹਵਾਲੇ ਹੋ ਗਿਆ ਅਤੇ ਨਵੀਂ ਮਿੱਟੀ ਥੱਲੇ ਦੇ ਕੇ ਲੋਕ ਘਰੋ-ਘਰੀਂ ਚਲੇ ਗਏ, ਪਰ ਜਿਸ ਦੇ ਦਿਲ

ਦਾ ਟੁਕੜਾ ਸੀ, ਉਹ ਮਾਂ ਰੋਈ, ਕੁਰਲਾਈ ਤੇ ਹਾਲੋਂ-ਬੇਹਾਲ ਹੋ ਗਈ। ਪੁੱਤ ਦਾ ਵਿਛੋੜਾ ਜਰਿਆ ਨਾ ਗਿਆ, ਜਿਸ ਕਰਕੇ ਕਬਰਾਂ 'ਚ ਗਈ ਤੇ ਆਪਣੇ ਪੁੱਤ ਦੀ ਕਬਰ 'ਤੇ ਰੋ-ਰੋ ਕੇ 'ਵਾਜਾਂ ਮਾਰਨੀਆਂ ਸ਼ੁਰੂ ਕਰ ਦਿੱਤੀਆਂ। ਵਾਹੋ-ਦਾਹੀ ਪਿੱਟਦੀ ਨੇ ਵਾਵੇਲਾ ਪੁਕਾਰਿਆ, ਤੇ ਕਬਰ ਦੀ ਮਿੱਟੀ ਨੂੰ ਮੁਖ਼ਾਤਬ ਕਰ ਕੇ ਆਖਿਆ, "ਵੇ ਸਿਕੰਦਰਾ, ਮੈਂ ਮਰਨ ਵਾਲੀ ਰਹਿ ਗਈ ਤੇ ਤੂੰ ਰਹਿਣ ਵਾਲਾ ਮਰ ਗਿਓਂ। ਇਹ ਕੀ ਕੀਤਾ ਈ ਵੇ ਬੱਚਾ? ਤੱਤੀ ਮਾਂ ਦੀ ਇਕ ਗੱਲ ਤਾਂ ਸੁਣ ਜਾਂਦੋਂ! ਵੇ ਤੂੰ ਕਿੱਥੇ ਚਲੇ ਗਿਓਂ, ਜਾਂਦੀ ਵਾਰੀ ਕੁਝ ਦੱਸ ਕੇ ਜਾਂਦੋਂ!" ਇਓਂ ਰੋਂਦੀ-ਕੁਰਲਾਂਦੀ ਮਾਂ ਦੇ ਕੰਨਾਂ 'ਚ ਇਕ ਗ਼ੈਬੀ ਆਵਾਜ਼ ਪਈ ਜਿਸ ਨੇ ਆਖਿਆ, "ਭੋਲੀਏ, ਇਥੇ ਕਈ ਸਿਕੰਦਰ ਹੋ ਗੁਜ਼ਰੇ ਹਨ, ਤੂੰ ਕਿਸ ਨੂੰ ਰੋਨੀ ਏਂ?" ਪਰ ਅਸੀਂ ਹੁਣ ਇਹ ਸੋਚਣਾ ਹੈ ਕਿ ਸਿਕੰਦਰ ਰੱਬ ਬਣ ਕੇ ਮਰਿਆ ਅਤੇ ਅਣਿਆਈ ਨਾਲ ਨਹੀਂ, ਸਗੋਂ ਆਈ ਨਾਲ ਮਰਿਆ। ਦੁਨੀਆਂ ਦੇ ਸਾਰੇ ਰੰਗ-ਤਮਾਸ਼ੇ ਦੇਖ ਕੇ ਤੇ ਖਾ-ਹੰਢਾ ਕੇ ਮਰਿਆ, ਪਰ ਮਾਂ ਕੋਲੋਂ ਫੇਰ ਵੀ, ਪੁੱਤ ਵਿਛੋੜਾ ਨਹੀਂ ਜਰਿਆ ਗਿਆ, ਤਦੇ ਤਾਂ ਹਾਲੋਂ-ਬੇਹਾਲ ਏ।

ਜੇ ਸਿਕੰਦਰ ਦੀ ਮਾਂ ਕੋਲੋਂ ਪੁੱਤ ਵਿਛੋੜਾ ਨਹੀਂ ਜਰਿਆ ਗਿਆ, ਹਾਲਾਂਕਿ ਪੁੱਤ ਸਭ ਰੰਗ ਮਾਣ ਕੇ ਮਰਿਆ ਸੀ, ਤਾਂ ਜਿਸ ਮਾਂ ਦਾ ਫੁੱਲ ਵਰਗਾ ਕੋਮਲ ਤੇ ਨਾਜ਼ੁਕ ਪੁੱਤ ਉਸ ਦੀਆਂ ਅੱਖਾਂ ਸਾਹਮਣੇ ਅੱਗ ਵਿਚ ਸੁੱਟ ਦਿੱਤਾ ਗਿਆ ਹੋਵੇ, ਉਹ ਕਿਸ ਤਰ੍ਹਾਂ ਸਬਰ ਕਰੇ, ਉਸ ਵਿਚਾਰੀ ਨੂੰ ਕਿਸ ਤਰ੍ਹਾਂ ਧੀਰਜ ਆਏ? ਉਹ ਹਾਲੋਂ-ਬੇਹਾਲ ਤੇ ਬੇਸੁਧ ਪਈ ਸੀ। ਤਦੇ ਖ਼ਬਰ ਕਿ ਅੱਗ 'ਚੋਂ ਆਵਾਜ਼ ਨਿਕਲੀ "ਮਾਂ!" ਇਹ ਪਿਆਰਾ ਤੇ ਅਤਿ ਪਿਆਰਾ ਸ਼ਬਦ ਮਾਂ ਦੇ ਕੰਨਾਂ ਤਕ ਪੁੱਜਾ। ਮਾਂ ਨੇ ਸਮਝਿਆ ਕਿ ਮਮਤਾ ਦੀ ਮਾਰੀ ਹਾਂ, ਇਸ ਲਈ ਕੰਨ ਵੱਜਦੇ ਨੇ। ਪਰ ਦੂਜੀ ਵਾਰੀ ਇਹ ਸ਼ਬਦ ਹੋਰ ਵੀ ਪਿਆਰ ਭਰੀ ਲਹਿਰ 'ਚ ਬੋਲਿਆ ਤੇ ਬੇਹੋਸ਼ ਮਾਂ ਦੇ ਕੰਨਾਂ ਨੇ ਟਿਕਾਅ ਵਿਚ ਸੁਣਿਆ ਕਿ ਅੱਗ 'ਚੋਂ ਪਿਆਰ ਭਿੰਨੀ ਗੂੰਜ ਆ ਰਹੀ ਸੀ, "ਮਾਂ! ਮਾਂ! ਮਾਂ!!!" ਇਹ ਗੂੰਜ ਸੁਣਦੇ ਹੀ ਮਾਂ ਦੇ ਮੂੰਹੋਂ ਅਚਨਚੇਤ ਨਿਕਲ ਗਿਆ, "ਵੇ ਬੇਟਾ, ਹਾਂ!"

'ਹਾਂ', ਦਾ ਉੱਤਰ ਸੁਣ ਕੇ ਦੁਬਾਰਾ ਆਵਾਜ਼ ਆਈ, "ਮਾਂ ਰੋ ਨਾ, ਮੈਂ ਮਰਿਆ ਨਹੀਂ, ਸਗੋਂ ਜੀਊਂਦਾ ਹਾਂ। ਇਹ ਅੱਗ ਮੈਨੂੰ ਤੱਤੀ ਲੱਗਣ ਦੀ ਥਾਂ, ਸਗੋਂ ਠੰਢੀ ਲੱਗਦੀ ਏ ਤੇ ਮੈਂ ਬੜੇ ਸੁਖ ਵਿਚ ਬੈਠਾ ਹਾਂ।" ਇਹ ਅਚੰਭੇ ਜਿਹੀ ਗੱਲ ਸੁਣ ਕੇ ਤਮਾਸ਼ਾ ਦੇਖਣ ਵਾਲੇ ਲੋਕ ਹੈਰਾਨ ਜਿਹੇ ਹੋ ਕੇ ਅੱਗ ਵੱਲ ਦੇਖਣ ਲੱਗ ਪਏ। ਬਾਦਸ਼ਾਹ ਭੀ ਹੈਰਾਨ ਸੀ; ਭਈ ਇਹ ਕੀ ਅਨਹੋਣੀ ਹੋਣ ਲੱਗੀ ਏ ਕਿ ਅੱਗ ਵਿਚ ਸੁੱਟਿਆ ਬੱਚਾ ਅਜੇ ਤਕ ਜੀਊਂਦਾ ਹੈ! ਓਧਰ ਪਿਆਰ ਭਰੀ ਮਾਂ ਉੱਠ ਕੇ ਬੈਠੀ ਤੇ ਮਾਲਕ ਦੇ ਸ਼ੁਕਰਾਨੇ ਵਿਚ ਜੁੜ ਹੋ ਗਈ। ਦਿਲ ਹੀ ਦਿਲ ਆਪਣੇ ਕਰਤਾ ਪੁਰਖ ਦਾ ਲੱਖ-ਲੱਖ ਧੰਨਵਾਦ ਦੇ ਢੇਰ ਨੂੰ ਫੋਲਣਾ ਸ਼ੁਰੂ ਕੀਤਾ ਗਿਆ। ਜਦ ਫੋਲਣ ਵਾਲੇ ਐਨ ਉਸ ਜਗ੍ਹਾ ਪਹੁੰਚੇ ਜਿੱਥੇ ਕਿ ਬੱਚਾ ਸੁੱਟਿਆ ਗਿਆ ਸੀ ਤਾਂ ਕੀ ਦੇਖਦੇ ਨੇ ਕਿ ਬੱਚਾ ਜਿਉਂ ਦਾ ਤਿਉਂ ਤੇ ਨੌਂ-ਬਰ-ਨੌਂ ਸੱਜੇ ਹੱਥ ਦਾ ਅੰਗੂਠਾ ਚੁੰਘਦਾ ਲੇਟਿਆ ਪਿਆ ਹੈ। ਦੇਖਦੇ ਹੀ ਮਾਂ ਨੱਸੀ-ਨੱਸੀ ਗਈ

ਤੇ ਬੱਚੇ ਨੂੰ ਗਲ ਨਾਲ ਲਾ ਲਿਆ। ਕਲਪਦੀਆਂ ਆਂਦਰਾਂ ਨੂੰ ਠਾਰਿਆ ਤੇ ਤੜਫਦੇ ਦਿਲ ਨੂੰ ਧੀਰਜ ਦਿੱਤੀ। ਆਪਣੇ ਸੁੱਖਾਂ ਲੱਧੇ ਨਾਲ ਰੱਜ-ਰੱਜ ਕੇ ਪਿਆਰ ਕੀਤਾ ਤੇ ਦਿਲ ਦੀਆਂ ਲੁਕਵੀਆਂ ਸੱਧਰਾਂ ਨੂੰ ਪੂਰਾ ਕਰਨ ਦਾ ਯਤਨ ਕੀਤਾ।

ਓਧਰ ਬਾਦਸ਼ਾਹ ਦਿਲ ਹੀ ਦਿਲ ਕ੍ਰਿਝ ਰਿਹਾ ਸੀ ਤੇ ਕਈ ਪ੍ਰਕਾਰ ਦੇ ਵਿਚਾਰਾਂ 'ਚ ਡੁੱਬਦਾ ਜਾਂਦਾ ਸੀ। ਗੁੱਸੇ ਨਾਲ ਲਾਲੋ-ਲਾਲ ਤੇ ਲੋਹਾ-ਲਾਖਾ ਹੋ ਗਿਆ ਸੀ। ਆਖ਼ਰ ਕ੍ਰੋਧ ਵਿਚ ਬੋਲਿਆ ਕਿ ਐ ਅਗਨੀ, ਅੱਜ ਤੋਂ ਤੂੰ ਕਾਫ਼ਰ ਹੈਂ। ਨਿਰੀ ਕਾਫ਼ਰ ਹੀ ਨਹੀਂ ਸਗੋਂ ਮਹਾਂ ਕਾਫ਼ਰ। ਤਾਂ ਕਿਸੇ ਗ਼ੈਬੀ ਸ਼ਕਤੀ ਨੇ ਪੁੱਛਿਆ, "ਕਾਫ਼ਰ, ਕਿਉਂ?"

"ਜੋ ਆਪਣੇ ਫ਼ਰਜ਼ ਦੀ ਪੂਰੀ ਅਦਾਇਗੀ ਨਹੀਂ ਕਰਦਾ, ਸਗੋਂ ਉਸ ਤੋਂ ਕੁਤਾਹੀ ਕਰਦਾ ਹੈ ਉਹ ਕਾਫ਼ਰ ਹੈ", ਬਾਦਸ਼ਾਹ ਦਾ ਉੱਤਰ ਸੀ।

"ਅੱਗ ਨੇ ਕੀ ਕੁਤਾਹੀ ਕੀਤੀ ਏ?" ਗ਼ੈਬੀ ਸ਼ਕਤੀ ਦਾ ਸਵਾਲ ਸੀ।

"ਸੁੱਕਾ ਹੋਵੇ, ਭਾਵੇਂ ਗਿੱਲਾ; ਊਚ ਹੋਵੇ, ਭਾਵੇਂ ਨੀਚ; ਬੱਚਾ ਹੋਵੇ, ਭਾਵੇਂ ਬਿਰਧ; ਹਿੰਦੂ ਹੋਵੇ ਭਾਵੇਂ ਮੁਸਲਮਾਨ, ਅੱਗ ਦਾ ਫਰਜ਼ ਹੈ ਸਾੜ ਦੇਣਾ ਤੇ ਸੁਆਹ ਕਰ ਕੇ ਕਿਣਕੇ ਹਵਾ ਵਿਚ ਉਡਾ ਦੇਣੇ, ਪਰ ਚੂੰਕਿ ਅੱਗ ਨੇ ਇਸ ਬੱਚੇ ਨੂੰ ਨਾ ਸਾੜ ਕੇ ਆਪਣੇ ਫ਼ਰਜ਼ੋਂ ਕੁਤਾਹੀ ਤੇ ਧਰਮੋਂ ਗ਼ਫ਼ਲਤ ਕੀਤੀ ਏ, ਇਸ ਲਈ ਕਾਫ਼ਰ ਹੈ।" ਬਾਦਸ਼ਾਹ ਦਾ ਉੱਤਰ ਸੀ।

ਗ਼ੈਬੀ ਸ਼ਕਤੀ ਨੇ ਆਖਿਆ ਕਿ ਐ ਭੁੱਲੜ ਬੰਦੇ! ਤੂੰ ਭਰਮ-ਹਨੇਰੇ 'ਚ ਟੱਕਰਾਂ ਮਾਰ ਰਿਹਾ ਏਂ। ਤੈਨੂੰ ਨਹੀਂ ਪਤਾ ਕਿ ਅੱਗ ਦੀ ਹਾਲਤ ਉਸ ਕੁੱਤੇ ਵਰਗੀ ਹੈ, ਜੋ ਮਾਲਕ ਦੇ ਹੁਕਮ ਵਿਚ ਚੱਲਦਾ ਹੋਵੇ ਤੇ ਮਾਲਕ ਦੀ ਗ਼ੈਰ-ਹਾਜ਼ਰੀ ਵਿਚ ਉਸ ਦੇ ਘਰ ਦੀ ਚੌਖਟ 'ਤੇ ਬੂਥੀ ਰੱਖ ਕੇ ਬੈਠਾ ਰਹੇ। ਜੇ ਉਸ ਦੇ ਮਾਲਕ ਦਾ ਦੋਸਤ ਆਵੇ ਤਾਂ ਉਹ ਕੁੱਤਾ ਪੂਛਲ ਹਿਲਾਉਂਦਾ ਤੇ ਜ਼ਬਾਨ ਕੱਢਦਾ ਅਤੇ ਮਾਲਕ ਦੇ ਦੋਸਤ ਦੇ ਪੈਰਾਂ 'ਤੇ ਲੇਟ-ਲੇਟ ਕੇ ਪ੍ਰਾਹੁਣਾਚਾਰੀ ਦਾ ਸਾਰਾ ਕੰਮ ਕਰਦਾ ਏ। ਆਪਣੇ ਮਾਲਕ ਦੀ ਥਾਵੇਂ ਘਰ ਆਏ ਦੋਸਤ ਦੀ ਆਓ-ਭਗਤ ਕਰਦਾ ਏ। ਕੇਵਲ ਇਸ ਲਈ ਕਿ ਇਹ ਮੇਰੇ ਮਾਲਕ ਦਾ ਦੋਸਤ ਹੈ। ਪਰ ਜੇ ਕਦੇ ਮਾਲਕ ਦਾ ਦੁਸ਼ਮਣ ਘਰ ਆ ਜਾਏ, ਤਾਂ ਉਹੋ ਕੁੱਤਾ ਸ਼ੇਰ ਦਾ ਰੂਪ ਧਾਰ ਕੇ ਡਟ ਜਾਂਦਾ ਏ ਤੇ ਆਪਣੇ ਮਾਲਕ ਦੇ ਦੁਸ਼ਮਣ ਸਾਹਮਣੇ ਭੌਂਕਦਾ ਏ, ਕਚੀਚੀਆਂ ਵੱਟ ਕੇ ਉਸ ਵੱਲ ਟੁੱਟ-ਟੁੱਟ ਕੇ ਲਪਟਦਾ ਏ। ਕਦੇ ਭੁੱਲ ਕੇ ਵੀ ਉਸ ਨੂੰ ਆਪਣੇ ਮਾਲਕ ਦੇ ਘਰ 'ਚ ਨਹੀਂ ਵੜਨ ਦਿੰਦਾ, ਸਗੋਂ ਜਾਨ ਦੀ ਬਾਜ਼ੀ ਲਾ ਕੇ ਬੈਠ ਜਾਂਦਾ ਏ।

ਇਸੇ ਤਰ੍ਹਾਂ ਅੱਗ ਵੀ ਆਪਣੇ ਮਾਲਕ ਦੇ ਦਰ 'ਤੇ ਪਹਿਰੇਦਾਰ ਹੈ। ਜੇ ਇਸ ਦੇ ਮਾਲਕ ਦਾ ਦੋਸਤ ਇਸ ਕੋਲ ਆਵੇ ਤਾਂ ਉਸ ਦਾ ਸਤਿਕਾਰ ਕਰਦੀ ਏ। ਉਸ ਨੂੰ 'ਜੀ ਆਇਆਂ' ਆਖਦੀ ਏ ਤੇ ਭੁੱਲ ਕੇ ਵੀ ਉਸ ਦਾ ਰੋਮ ਤਕ ਨਹੀਂ ਸਾੜਦੀ, ਸਗੋਂ ਸਦਕੇ ਤੇ ਘੋਲੀ ਜਾਂਦੀ ਏ ਜਿਸ ਤਰ੍ਹਾਂ ਕਿ ਪ੍ਰਹਿਲਾਦ ਨੂੰ ਤੱਤੀ ਵਾਅ ਨਹੀਂ ਲੱਗਣ ਦਿੱਤੀ, ਭੱਠੀ ਵਿਚ ਪਏ ਬਿੱਲੀ ਦੇ ਬੱਚਿਆਂ ਦਾ ਰੋਮ ਤਕ ਨਹੀਂ ਸਾੜਿਆ, ਪਤੀ-ਬ੍ਰਤਾ ਧਰਮ ਦੀ

ਪ੍ਰੀਖਿਆ ਵੇਲੇ ਸਤੀਆਂ ਅੱਗ 'ਚ ਪਈਆਂ ਪਰ ਉਨ੍ਹਾਂ ਦਾ ਰੰਚਕ ਫ਼ਨਾਹ ਨਾ ਹੋਣ ਦਿੱਤਾ, ਕਿਉਂਕਿ ਇਹ ਸਭ ਅੱਗ ਦੇ ਮਾਲਕ ਦੇ ਦੋਸਤ ਸਨ।

ਪਰ ਜਦੋਂ ਕਦੇ ਮਾਲਕ ਦੇ ਦੁਸ਼ਮਣ ਅੱਗ ਹਵਾਲੇ ਕੀਤੇ ਗਏ ਨੇ, ਉਨ੍ਹਾਂ ਨੂੰ ਸਾੜ ਕੇ ਸੁਆਹ ਕਰ ਕੇ ਖੁਰਾ-ਖੋਜ ਤਕ ਮਿਟਾ ਦਿੱਤਾ ਗਿਆ ਏ। ਹੋਲਕਾਂ ਨੇ ਭਾਵੇਂ ਵਰ ਪ੍ਰਾਪਤ ਕੀਤਾ ਹੋਇਆ ਸੀ, ਕਿ ਮੈਂ ਅੱਗ ਵਿਚ ਨਾ ਸੜਾਂ ਪਰ ਚੂੰਕਿ ਪ੍ਰਹਿਲਾਦ ਦੇ ਖ਼ਿਲਾਫ਼ ਹਰਨਾਖ਼ਸ਼ ਦੀ ਮਦਦ ਕੀਤੀ ਸੀ, ਇਸ ਲਈ ਸੜ ਕੇ, ਰਾਖ਼ ਬਣ ਕੇ ਪਤਾ ਨਹੀਂ ਕਿਸ ਦੇਸ਼ ਨੂੰ ਉੱਡ ਗਈ! ਪਰ ਰੱਬ ਦੇ ਪਿਆਰ ਵਾਲਿਆਂ ਨੂੰ ਅੱਗ ਨੇ ਕਦੇ ਨਹੀਂ ਸਾੜਿਆ, ਚੂੰਕਿ ਇਸ ਬੱਚੇ ਦੀ ਮਾਂ ਕਰਤਾ ਪੁਰਖ ਦੇ ਪਿਆਰ ਵਿਚ ਰੰਗੀ ਹੋਈ ਏ, ਇਸ ਲਈ ਅੱਗ ਨੇ ਇਸ ਬੱਚੇ ਨੂੰ ਨਹੀਂ ਸਾੜਿਆ। ਤੂੰ ਆ ਕੇ ਦੇਖ ਲੈ, ਜੇ ਤੇਰਾ ਨਾਮ ਨਾ ਮਿਟਾ ਦਿੱਤਾ ਤਾਂ ਆਖੀਂ! ਗ਼ੈਬੀ ਸ਼ਕਤੀ ਦੀ ਆਵਾਜ਼ ਸੁਣਦਿਆਂ ਹੀ ਬਾਦਸ਼ਾਹ ਕੰਬਿਆ ਤੇ ਆਪਣੀ ਕੀਤੀ ਕਰਤੂਤ 'ਤੇ ਪਸ਼ੇਮਾਨ ਹੋ ਕੇ ਅਫ਼ਸੋਸ ਨਾਲ ਸਿਰ ਹਿਲਾ ਕੇ ਧੌਣ ਨੀਵੀਂ ਪਾ ਲਈ ਤੇ ਰੱਬ ਦੀ ਹਸਤੀ ਦਾ ਕਾਇਲ ਹੋ ਗਿਆ। ਇਸੇ ਕਰਕੇ ਤਾਂ ਸਤਿਗੁਰ ਸੱਚੇ ਪਾਤਸ਼ਾਹ ਨੇ ਫ਼ੁਰਮਾਇਆ ਹੈ ਕਿ:

*ਜਿਨੀ ਐਸਾ ਹਰਿ ਨਾਮੁ ਨ ਚੇਤਿਓ ਸੇ ਕਾਹੇ ਜਗਿ ਆਏ ਰਾਮ ਰਾਜੇ॥*

*(ਪੰਨਾ ੪੫੦)*

■

---

## ***ਅਮਰ ਸ਼ਹੀਦ ਭਾਈ ਮਨੀ ਸਿੰਘ ਜੀ*** *(ਸਫ਼ਾ ੭੩ ਦਾ ਬਾਕੀ ਹਿੱਸਾ)*

ਸਮੁੱਚਾ ਸਿੱਖ ਜਗਤ ਸਮੇਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਭਾਈ ਸਾਹਿਬ ਦਾ ਸ਼ਹੀਦੀ ਦਿਹਾੜਾ ਹਰ ਸਾਲ ਸੰਮਤ ਨਾਨਕਸ਼ਾਹੀ ਅਨੁਸਾਰ ੨੫ ਹਾੜ ਨੂੰ ਮਨਾਉਂਦਾ ਹੈ। ਭਾਈ ਮਨੀ ਸਿੰਘ ਜੀ ਨੂੰ ਸ਼ਹੀਦ ਕਰਨ ਉਪਰੰਤ ਬਾਕੀ ਸਿੰਘਾਂ ਨੂੰ ਵੀ ਵੱਖ-ਵੱਖ ਤਰੀਕਿਆਂ ਨਾਲ ਸ਼ਹੀਦ ਕਰ ਦਿੱਤਾ ਗਿਆ। ਭਾਈ ਗੁਲਜ਼ਾਰ ਸਿੰਘ ਨੂੰ ਜੀਊਂਦੇ ਪੁੱਠਾ ਲਟਕਾ ਕੇ ਪੁੱਠੀ ਖੱਲ ਲਾਹ ਕੇ ਸ਼ਹੀਦ ਕੀਤਾ ਗਿਆ। ਭਾਈ ਭੂਪਤ ਸਿੰਘ ਦੀਆਂ ਅੱਖਾਂ ਕੱਢ ਕੇ ਚਰਖੜੀਆਂ ਉੱਚੇ ਚੜ੍ਹਾ ਕੇ ਸ਼ਹੀਦ ਕੀਤਾ ਗਿਆ। ਅਜਿਹਾ ਹੀ ਘਿਨਾਉਣਾ, ਅਣਮਨੁੱਖੀ ਅਤੇ ਜ਼ੁਲਮੀ ਕਾਰਾ ਬਾਕੀ ਸਿੰਘਾਂ ਨਾਲ ਵੀ ਕੀਤਾ ਗਿਆ। ਐਪਰ, ਇਨ੍ਹਾਂ ਮਹਾਨ ਸਿੰਘਾਂ ਦੇ ਸਿਦਕ, ਸਿਰੜ, ਅਡੋਲਤਾ, ਗੁਰੂ ਪ੍ਰਤੀ ਮੁਕੰਮਲ ਸਮਰਪਣ ਦੀ ਭਾਵਨਾ, ਆਪਣੀਆਂ ਕੀਮਤੀ ਜਾਨਾਂ ਕੁਰਬਾਨ ਕਰ ਕੇ ਕੌਮ ਨੂੰ ਨਵੀਂ ਜ਼ਿੰਦਗੀ ਦੇਣ ਦੇ ਲਾਸਾਨੀ ਕਾਰਨਾਮਿਆਂ ਦੀ ਉਪਮਾ ਅਤੇ ਸ਼ਲਾਘਾ ਕਰਨ ਲਈ ਭਾਸ਼ਾ, ਯੋਗ ਸ਼ਬਦ ਮੁਹੱਈਆ ਕਰਾਉਣ ਵਿਚ ਅਸਮਰੱਥ ਹੈ।

■

---

# ਜੀਵਨ-ਜਾਂਚ ਸਿਖਾਉਣ ਵਾਲੀ ਮਾਂ ਸਾਥੋਂ ਖੁੱਸ ਗਈ ਹੈ ਆਓ! ਮੂਰਛਿਤ ਹੋਈ ਸਰਵ-ਸਾਂਝੀ ਮਾਂ ਨੂੰ ਮੁੜ ਸੁਰਜੀਤ ਕਰੀਏ

*-ਡਾ. ਰਘਬੀਰ ਸਿੰਘ**

ਇਤਿਹਾਸ ਗਵਾਹ ਹੈ ਕਿ ਇਸਤਰੀ ਜ਼ਾਤੀ ਸਦੀਆਂ ਤੋਂ ਹੀ ਸਮਾਜ ਵੱਲੋਂ ਦੁਰਕਾਰੀ ਤੇ ਲਤਾੜੀ ਜਾ ਰਹੀ ਹੈ। ਪਰ ਸਮੇਂ-ਸਮੇਂ ਸਿਰ ਐਸੇ ਰਹਿਬਰ ਵੀ ਇਸ ਸੰਸਾਰ ਵਿਚ ਪ੍ਰਗਟ ਹੁੰਦੇ ਰਹੇ ਹਨ ਜਿਨ੍ਹਾਂ ਨੇ ਇਸਤਰੀ ਦੀ ਇੱਜ਼ਤ-ਆਬਰੂ ਨੂੰ ਬਰਕਰਾਰ ਰੱਖਣ ਲਈ ਡਟ ਕੇ ਆਪਣਾ ਤੇਜ ਤੇ ਤਾਣ ਲਗਾਇਆ ਹੈ। ਕੋਈ ੫੦੦ ਸਾਲ ਤੋਂ ਪਹਿਲੋਂ ਦੀ ਗੱਲ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸੰਸਾਰ ਭਰ ਦੀ ਔਰਤ ਜ਼ਾਤੀ ਨੂੰ ਗੁਲਾਮੀ ਦੀਆਂ ਜ਼ੰਜੀਰਾਂ ਤੋਂ ਮੁਕਤ ਕਰਵਾਉਣ ਲਈ ਆਵਾਜ਼ ਬੁਲੰਦ ਕੀਤੀ। ਸਿੱਟੇ ਵਜੋਂ ਗੁਰੂ ਬਾਬੇ ਨੇ ਔਰਤ ਤੇ ਮਰਦ ਨੂੰ ਬਰਾਬਰੀ ਦਾ ਦਰਜਾ ਦਿਵਾਇਆ ਅਤੇ ਉਨ੍ਹਾਂ ਲੋਕਾਂ ਨੂੰ ਵੀ ਸੇਧ ਦਿੱਤੀ ਜੋ ਸਮਝਦੇ ਸਨ ਕਿ ਇਸਤਰੀ ਸਿਰਫ਼ ਘਰ ਦੀ ਹੀ ਦਾਸੀ ਹੈ। ਉਨ੍ਹਾਂ ਨੇ ਕੁਰਾਹੇ ਪਈ ਲੋਕਾਈ ਨੂੰ ਸਬਕ ਗ੍ਰਹਿਣ ਕਰਵਾਇਆ ਤੇ ਕਿਹਾ, "ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ"। ਉਨ੍ਹਾਂ ਨੇ ਸੱਚ ਨੂੰ ਉਜਾਗਰ ਕਰਦਿਆਂ ਫਰਮਾਇਆ ਸੀ ਕਿ ਇਸਤਰੀ ਉੱਤਮ ਜੀਵ ਹੈ ਅਤੇ ਸਮਾਜ ਦਾ ਮਹਾਨ ਅੰਗ ਹੈ। ਇਸਤਰੀ ਮਾਂ ਦੇ ਰੂਪ ਵਿਚ ਮਨੁੱਖ ਨੂੰ ਜਨਮ ਦਿੰਦੀ ਹੈ, ਬੱਚੇ ਲਈ ਅਨੇਕਾਂ ਤਸੀਹੇ ਝੱਲਦੀ ਹੈ, ਉਸ ਨੂੰ ਪਾਲ-ਪੋਸ ਕੇ ਵੱਡਾ ਕਰਦੀ ਹੈ, ਬੱਚੇ ਨੂੰ ਵਧੀਆ ਜੀਵਨ ਜਾਂਚ ਸਿਖਾਲਦੀ ਹੈ ਤਾਂਕਿ ਉਹ ਇਸ ਸੰਸਾਰ ਵਿਚ ਸੱਚ ਤੇ ਹੱਕ ਲਈ ਜੂਝਦਿਆਂ ਇਸ ਧਰਤੀ ਨੂੰ ਸਵਰਗ ਬਣਾਏ ਤੇ ਸਰਬੱਤ ਦੇ ਭਲੇ ਦਾ ਪ੍ਰਚਾਰ ਅਤੇ ਪ੍ਰਸਾਰ ਕਰਦਿਆਂ ਪਰਮਾਤਮਾ ਨਾਲ ਇੱਕਮਿੱਕ ਹੋ ਜਾਵੇ। ਗੁਰੂ ਸਾਹਿਬ ਜੀ ਨੇ ਭੁੱਲੀ ਹੋਈ ਲੋਕਾਈ ਨੂੰ ਸਿੱਧੇ ਰਸਤੇ ਪਾਉਂਦਿਆਂ ਦ੍ਰਿੜ੍ਹ ਕਰਵਾਇਆ ਕਿ ਇਸਤਰੀ ਤਾਂ ਸੰਸਾਰ ਦੀ ਮਹਾਨ ਜਨਨੀ ਹੈ, ਮਨੁੱਖ ਦੀ ਰਚਨਹਾਰ ਹੈ, ਉਹ ਤਾਂ ਸਤਿਕਾਰਯੋਗ ਧੀ ਹੈ, ਭੈਣ ਹੈ ਅਤੇ ਮਾਂ ਹੈ ਜੋ ਗੁਰੂਆਂ, ਪੀਰਾਂ ਫਕੀਰਾਂ, ਪੈਗੰਬਰਾਂ, ਮਹਾਂ ਪੁਰਸ਼ਾਂ, ਯੋਧਿਆਂ, ਰਾਜਿਆਂ ਅਤੇ ਮਹਾਰਾਜਿਆਂ ਨੂੰ ਜਨਮ ਦਿੰਦੀ ਹੈ ਤੇ ਫਿਰ ਉਹੀ ਇਸਤਰੀ ਕਿਵੇਂ ਨਿੰਦਣਯੋਗ ਹੋ ਸਕਦੀ ਹੈ?

ਇਸ ਨਜ਼ਰੀਏ ਦੇ ਸੰਬੰਧ ਵਿਚ ਜੇਕਰ ਅਸੀਂ ਸਿੱਖ ਤਵਾਰੀਖ ਦੇ ਵਰਕਿਆਂ 'ਤੇ ਸਾਦੀ ਜਿਹੀ ਝਾਤ ਮਾਰੀਏ ਤਾਂ ਸਹਿਜੇ ਹੀ ਪਤਾ ਲੱਗ ਜਾਂਦਾ ਹੈ ਕਿ ਸਿੱਖ ਜਗਤ ਦੀ ਉਤਪਤੀ ਅਤੇ ਵਿਕਾਸ ਲਈ ਬੇਬੇ ਨਾਨਕੀ ਜੀ, ਮਾਤਾ ਖੀਵੀ ਜੀ, ਮਾਤਾ ਭਾਨੀ ਜੀ,

*# 8-8918, 128 Street, Surrey, British Columbia, Canada V3V 5M7*

ਮਾਤਾ ਗੁਜਰੀ ਜੀ, ਮਾਤਾ ਸਾਹਿਬ ਕੌਰ ਜੀ ਅਤੇ ਮਾਤਾ ਭਾਗ ਕੌਰ ਜੀ ਵਰਗੀਆਂ ਅਨੇਕਾਂ ਹੀ ਸਨਮਾਨਯੋਗ ਮਾਤਾਵਾਂ ਅਤੇ ਭੈਣਾਂ ਨੇ ਕਿਤਨਾ ਕੁ ਵਿਲੱਖਣ ਯੋਗਦਾਨ ਪਾਇਆ ਹੈ। ਇਹ ਗੱਲ ਕਿਸੇ ਭੁਲੇਖੇ ਦੀ ਮੁਹਤਾਜ ਨਹੀਂ ਹੈ ਕਿ ਸਮਰਪਿਤ ਇਸਤਰੀਆਂ ਅੱਜ ਵੀ ਕੌਮ ਦੀ ਸੇਵਾ ਲਈ ਤਤਪਰ ਹਨ। ਕਿਸੇ ਵੀ ਕੌਮ ਦਾ ਗੌਰਵਮਈ ਇਤਿਹਾਸ ਕਿਤੇ ਇੱਕ ਦਿਨ ਵਿਚ ਨਹੀਂ ਸਿਰਜਿਆ ਜਾ ਸਕਦਾ। ਇਤਿਹਾਸ ਦੇ ਵਰਕਿਆਂ ਉੱਪਰ ਮਿਹਨਤ-ਮੁਸ਼ੱਕਤ ਦਾ ਪਸੀਨਾ ਅਤੇ ਅਸੂਲਾਂ ਨੂੰ ਬਰਕਰਾਰ ਰੱਖਣ ਲਈ ਸਾਲਾਂ ਬੱਧੀ ਆਪਣਾ ਖ਼ੂਨ ਡੋਲ੍ਹਣਾ ਪੈਂਦਾ ਹੈ ਤੇ ਫਿਰ ਜਾ ਕੇ ਕਿਤੇ ਮਹਾਨ ਕੌਮਾਂ ਦੀ ਸਿਰਜਨਾ ਹੋ ਸਕਦੀ ਹੈ। ਸਿੱਖ ਇਤਿਹਾਸ ਇਸ ਸਚਾਈ ਦੀ ਵੀ ਸ਼ਾਹਦੀ ਭਰਦਾ ਹੈ ਕਿ ਸਿੱਖੀ ਦੇ ਬੂਟੇ ਦੀ ਸਿਰਜਨਾ ਦੌਰਾਨ ਗੁਰੂਆਂ ਅਤੇ ਸਿੱਖ ਜਗਤ ਦੇ ਅਨੇਕਾਂ ਹੀ ਅਨੁਯਾਈਆਂ ਨੇ ਬੇਅੰਤ ਅਤੇ ਵਡਮੁੱਲੀਆਂ ਕੁਰਬਾਨੀਆਂ ਦਿੱਤੀਆਂ ਹਨ।

ਸਿੱਖ ਜਗਤ ਨੂੰ ਹੋਂਦ ਵਿੱਚ ਆਇਆਂ ਕੋਈ ੫੦੦ ਸਾਲ ਤੋਂ ਵੱਧ ਸਾਲਾਂ ਦਾ ਸਮਾਂ ਬੀਤ ਚੁੱਕਿਆ ਹੈ। ਪੰਜ ਸਦੀਆਂ ਵਿਚ ਸਿੱਖ ਕੌਮ ਨੇ ਅਤਿਅੰਤ ਜ਼ੁਲਮ ਅਤੇ ਤਸੀਹੇ ਆਪਣੇ ਪਿੰਡੇ ਉੱਪਰ ਹੰਢਾਏ। ਸਰਬ-ਸਾਂਝੇ ਅਸੂਲਾਂ ਨੂੰ ਕਾਇਮ ਰੱਖਣ ਲਈ ਪੂਰੇ ਸਹਿਜ, ਸਹਿਣਸ਼ੀਲਤਾ, ਅਡੋਲਤਾ ਅਤੇ ਸੰਤੋਖ ਤੋਂ ਕੰਮ ਲਿਆ। ਅੱਜ ਦੇ ਸੰਦਰਭ ਵਿਚ ਅਸੀਂ ਸਿੱਖ ਜਗਤ ਵੱਲ ਝਾਤ ਮਾਰੀਏ ਤਾਂ ਇਸ ਨੂੰ ਪੂਰੀ ਉਦਾਸੀ ਵਾਲਾ ਆਲਮ ਤਾਂ ਨਹੀਂ ਕਿਹਾ ਜਾ ਸਕਦਾ ਪਰ ਇਹ ਗੱਲ ਵੀ ਬੜੇ ਦੁੱਖ ਦੀ ਭਾਸਦੀ ਹੈ ਕਿ ਅਸੀਂ ਅਤਿ ਦਰਜੇ ਦੀ ਨਿਵਾਣ ਵੱਲ ਨੂੰ ਕਾਹਲੀ-ਕਾਹਲੀ ਕਦਮ ਪੁੱਟੀ ਜਾ ਰਹੇ ਹਾਂ। ਧਿਆਨ ਗੋਚਰੇ ਚਾਹੀਦਾ ਹੈ ਕਿ ਜੋ ਗੱਲ ਪਹਿਲੋਂ ਲੁਕਵੀਂ ਸੀ ਉਹ ਹੁਣ ਜੱਗ ਜ਼ਾਹਰ ਹੋ ਚੁੱਕੀ ਹੈ। ਭਾਵੇਂ ਊਣਤਾਈਆਂ ਦੂਸਰੇ ਧਰਮਾਂ ਨੂੰ ਮੰਨਣ ਵਾਲਿਆਂ ਵਿਚ ਵੀ ਆਈਆਂ ਹਨ। ਸਾਡੇ ਗੁਰੂ ਸਾਹਿਬਾਨ ਨੇ ਸਾਨੂੰ ਤਾਂ ਸਭ ਬੁਰਾਈਆਂ ਤੋਂ ਰਹਿਤ ਕੀਤਾ ਸੀ। ਹਰ ਪਾਸੇ ਨਸ਼ਿਆਂ ਦੀ ਭਰਮਾਰ, ਘਰੇਲੂ ਹਿੰਸਾ, ਬਲਾਤਕਾਰ, ਵਿਭਚਾਰ, ਪਰ-ਗਮਨੀ ਤੇ ਬਹੁਤ ਕੁਝ ਹੋਰ ਵਿਖਾਈ ਦੇ ਰਿਹਾ ਹੈ ਜਿਸ ਨੇ ਸਾਡਾ ਸਿਰ ਸ਼ਰਮ ਨਾਲ ਨੀਵਾਂ ਕਰ ਦਿੱਤਾ ਹੈ। ਮਾਂ ਬੋਲੀ, ਜਿਸ ਬੋਲੀ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੁਸ਼ੋਭਿਤ ਹਨ, ਉਸ ਬੋਲੀ ਨੂੰ ਅਸੀਂ ਗਵਾਰਾਂ ਦੀ ਬੋਲੀ ਗਰਦਾਨ ਕੇ ਅੱਖੋਂ ਪਰੋਖੇ ਕਰ ਦਿੱਤਾ ਹੈ। ਵਿੱਦਿਆ ਦੇ ਖੇਤਰ ਵਿਚ ਅਸੀਂ ਚਿੰਤਾਜਨਕ ਭੁੱਲ-ਭੁਲੱਈਆਂ ਦੇ ਸ਼ਿਕਾਰ ਹੋ ਗਏ ਹਾਂ। ਬੇਕਾਰੀ ਨੇ ਸਾਨੂੰ ਜਕੜ ਲਿਆ ਹੈ। 'ਗਿਆਨ ਵਿਹੂਣਾ ਕਿਛੂ ਨ ਸੂਝੈ' ਵਾਲੀ ਗੱਲ ਤਾਂ ਸਾਡੇ ਉੱਪਰ ਢੁੱਕ ਰਹੀ ਹੈ ਕਿਉਂਕਿ ਬਹੁਤੇ ਲੋਕੀਂ ਤਾਂ ਧਰਮ-ਕਰਮ ਨੂੰ ਤਿਲਾਂਜਲੀ ਦੇ ਕੇ ਸਿਰਫ਼ ਤੇ ਸਿਰਫ਼ ਪਦਾਰਥਵਾਦ ਦੇ ਹੀ ਪੁਜਾਰੀ ਬਣ ਬੈਠੇ ਹਨ। ਨੌਜਵਾਨ ਪੀੜ੍ਹੀ ਵੱਲੋਂ ਤਾਂ ਮਾਪੇ ਉੱਕਾ ਹੀ ਅਣਭੋਲ ਤੇ ਅਵੇਸਲੇ ਹੋ ਗਏ ਜਾਪਦੇ ਹਨ ਜਿਸ ਦੇ ਸਿੱਟੇ ਵਜੋਂ ਸਾਡੇ 'ਕੱਲ੍ਹ ਦੇ ਵਾਰਸ' ਭਟਕਣਾ ਵੱਸ ਹੋ ਕੇ ਧਰਮ, ਸਭਿਆਚਾਰ ਅਤੇ ਆਪਣੇ ਅਮੀਰ ਵਿਰਸੇ ਨਾਲੋਂ ਟੁੱਟ ਕੇ ਕੋਹਾਂ ਦੂਰ ਜਾ ਰਹੇ ਹਨ। ਗੁਰਮਤਿ ਦੇ ਧੁਰੇ ਨਾਲੋਂ ਸਾਡਾ ਵਾਸਤਾ ਆਮ

ਕਰਕੇ ਟੁੱਟਦਾ ਜਾ ਰਿਹਾ ਹੈ। ਭਾਵੇਂ ਪੱਛਮੀ ਦੁਨੀਆ ਵਿਚ ਸਿੱਖੀ ਦੀ ਗੱਲ ਮੁੜ ਉਜਾਗਰ ਤਾਂ ਹੋ ਰਹੀ ਹੈ ਪਰ 'ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ' ਦਾ ਸਬਕ ਸਾਨੂੰ ਭੁੱਲਦਾ ਜਾ ਰਿਹਾ ਹੈ ਅਤੇ ਜ਼ਾਤ-ਪਾਤ ਦੇ ਬੰਧਨ ਵਿਚ ਅਸੀਂ ਮੁੜ ਫਸ ਰਹੇ ਹਾਂ। ਆਪਸੀ ਫੁੱਟ ਨੇ ਸਮਾਜ ਦਾ ਘਾਣ ਕਰ ਛੱਡਿਆ ਹੈ। ਸ਼ਬਦ-ਗੁਰੂ ਦੀ ਥਾਂ ਅਸੀਂ ਵਿਅਕਤੀਗਤ ਅਤੇ ਅੱਜ ਦੇ ਸ਼ਖ਼ਸੀ ਗੁਰੂਆਂ ਦੇ ਜਾਲ ਵਿਚ ਲਪੇਟੇ ਜਾ ਰਹੇ ਹਾਂ। ਇਥੇ ਇਹ ਸਭ ਕੁਝ ਲਿਖਣ ਦਾ ਉਦੇਸ਼ ਕੋਈ ਸ਼ਿਕਵਾ ਜਾਂ ਸ਼ਿਕਾਇਤ ਕਰਨਾ ਨਹੀਂ ਹੈ ਸਗੋਂ ਇਹ ਸਵੈ-ਵਿਸ਼ਲੇਸ਼ਣ ਹੀ ਹੈ ਤਾਕਿ ਬੀਮਾਰੀ ਦਾ ਇਲਾਜ ਕੀਤਾ ਜਾ ਸਕੇ। ਮੇਰੀ ਜਾਚੇ, ਇਸ ਗੰਭੀਰ ਸਮੱਸਿਆ ਉੱਪਰ ਕਾਬੂ ਪਾਉਣ ਲਈ ਮਾਪਿਆਂ, ਸਮਾਜ ਸੇਵੀਆਂ, ਧਾਰਮਿਕ ਆਗੂਆਂ, ਪਰੀਚਰਾਂ, ਟੀਚਰਾਂ ਅਤੇ ਬੁੱਧੀਜੀਵੀਆਂ ਨੂੰ ਖ਼ੁਦ ਚੰਗੇ ਰੋਲ ਮਾਡਲ ਬਣ ਕੇ ਚੰਗੇ ਅਸੂਲਾਂ ਅਤੇ ਸੱਚੀ-ਸੁੱਚੀ ਜੀਵਨ-ਜੁਗਤ ਦਾ ਪ੍ਰਚਾਰ ਕਰਨਾ ਚਾਹੀਦਾ ਹੈ। ਅਸੀਂ ਇਹ ਵੀ ਨਹੀਂ ਭੁੱਲ ਸਕਦੇ ਕਿ ਸਾਡੀ ਨੌਜਵਾਨ ਪੀੜ੍ਹੀ ਇੰਟਰਨੈੱਟ ਅਤੇ ਕੰਪਿਊਟਰ ਯੁੱਗ ਦੀ ਤਕਨਾਲੌਜੀ ਵਿੱਚ ਦਿਨ-ਬਦਿਨ ਨਿਪੁੰਨ ਹੋ ਰਹੀ ਹੈ। ਇਸ ਕਰਕੇ ਅਜੋਕੇ ਯੁੱਗ ਵਿਚ ਨਵੀਨ ਤਕਨਾਲੌਜੀ ਰਾਹੀਂ ਸਿੱਖ ਕਦਰਾਂ-ਕੀਮਤਾਂ ਦਾ ਪ੍ਰਚਾਰ ਕਰਨਾ ਕੋਈ ਮਿਹਣੇ ਵਾਲੀ ਗੱਲ ਨਹੀਂ ਹੋਵੇਗੀ।

ਆਓ! ਜ਼ਰਾ ਸ਼ਾਂਤਚਿੱਤ ਹੋ ਕੇ ਸੋਚੀਏ ਕਿ ਸੱਚ ਤੇ ਹੱਕੀ-ਇਨਸਾਫ ਲਈ ਸਾਡੇ ਗੁਰੂਆਂ, ਪੀਰਾਂ ਤੇ ਸਿਰ-ਲੱਥ ਯੋਧਿਆਂ ਨੇ ਤੱਤੀਆਂ ਤਵੀਆਂ 'ਤੇ ਬੈਠ ਕੇ ਵੀ 'ਸੀਅ' ਨਹੀਂ ਸੀ ਉਚਾਰੀ, ਆਪਣੇ ਸੀਸ ਕਟਵਾਏ, ਖੋਪਰੀਆਂ ਲੁਹਾਈਆਂ, ਬੰਦ-ਬੰਦ ਕਟਵਾਏ, ਆਰਿਆਂ ਨਾਲ ਚੀਰੇ ਗਏ, ਮਾਵਾਂ ਨੇ ਮਾਸੂਮ ਬੱਚਿਆਂ ਦੇ ਟੋਟੇ ਕਰਵਾਏ, ਖੰਨੀ-ਖੰਨੀ ਰੋਟੀ 'ਤੇ ਗੁਜ਼ਾਰਾ ਕੀਤਾ ਪਰ ਨਾ ਤਾਂ ਧਰਮ ਹਾਰਿਆ ਅਤੇ ਨਾ ਹੀ ਗੁਰੂ ਤੋਂ ਬੇਮੁਖ ਹੋਈਆਂ। ਕਿੱਥੇ ਗਈ ਉਹ ਮਾਂ ਜੋ ਸਿੱਖਿਆ ਦਿੰਦੀ ਹੁੰਦੀ ਸੀ ਕਿ ''ਬੱਚਿਓ! ਕਿਤੇ ਕੌਮ ਦੇ ਕਰਜ਼ ਅਦਾ ਕਰਨ ਤੋਂ ਮੂੰਹ ਨਾ ਮੋੜਿਓ? ਨੈਤਿਕਤਾ ਤੇ ਮਨੁੱਖੀ ਕਦਰਾਂ-ਕੀਮਤਾਂ ਨੂੰ ਤਿਲਾਂਜਲੀ ਦੇਣ ਦੀ ਕਦੇ ਵੀ ਕੁਤਾਹੀ ਨਾ ਕਰਿਓ''।

ਇਥੇ ਮੈਂ ਉਸ ਮਾਂ ਦੀ ਗੱਲ ਕਰ ਰਿਹਾ ਹਾਂ ਜਿਸ ਨੂੰ ਦੇਵਤਿਆਂ ਵਰਗੀ ਮਾਂ ਦਾ ਰੁਤਬਾ ਹਾਸਲ ਹੈ। ਮੈਂ ਨਹੀਂ ਕਹਿੰਦਾ ਕਿ ਬਾਪ ਨੂੰ ਆਪਣੀ ਔਲਾਦ ਪੱਖੋਂ ਕੁਤਾਹੀ ਲਈ ਕਿਸੇ ਜ਼ਿੰਮੇਵਾਰੀ ਤੋਂ ਮੁਕਤ ਕੀਤਾ ਜਾ ਸਕਦਾ ਹੈ ਪਰ ਮਾਂ ਇਕ ਐਸਾ ਪਵਿੱਤਰ ਸਾਂਚਾ ਤੇ ਵਿਲੱਖਣ ਸੋਮਾ ਹੈ ਜਿੱਥੋਂ ਬੱਚੇ ਲਈ ਜੀਵਨ-ਜਾਚ ਦੀ ਗੱਲ ਅਰੰਭ ਹੁੰਦੀ ਹੈ ਅਤੇ ਉਸ ਸੋਮੇ ਤੋਂ ਹੀ ਬੱਚੇ ਨੂੰ ਗੁਰੂ-ਆਸ਼ੇ ਅਨੁਸਾਰ ਢਾਲਿਆ ਜਾਂਦਾ ਹੈ। ਮੰਨਿਆ ਜਾਂਦਾ ਹੈ ਕਿ ਮਾਂ ਬੱਚੇ ਨੂੰ ਕੋਈ ੨੭੦ ਦਿਨ ਆਪਣੇ ਪੇਟ ਵਿੱਚ ਰੱਖ ਕੇ ਉਸ ਨੂੰ ਵਡਮੁੱਲੇ ਜੀਵਨ ਦੇ ਸੰਸਕਾਰ ਅਤੇ ਜੀਵਨ ਜਿਊਣ ਦਾ ਪਵਿੱਤਰ ਢੰਗ ਬਖਸ਼ਿਸ਼ ਕਰਦੀ ਹੈ। ਜਨਮ ਤੋਂ ਪਿੱਛੋਂ ਵੀ ਬਹੁਤਾ ਸਮਾਂ ਮਾਂ ਹੀ ਆਪਣੇ ਬੱਚੇ ਦੀ ਸੰਭਾਲ ਕਰਦੀ ਤੇ ਉਸ ਦੀ ਹਰ ਪ੍ਰਕਾਰ ਰਖਿਆ-ਸੁਰੱਖਿਆ ਤੇ ਨਿਗਰਾਨੀ ਕਰਦੀ ਹੈ ਜਿਸ ਕਰਕੇ ਮਾਂ ਆਪਣੇ ਬੱਚੇ ਨੂੰ ਵਧੀਆ

ਇਨਸਾਨ ਬਣਾਉਣ ਦੀ ਜ਼ਿੰਮੇਵਾਰੀ ਵੀ ਬਾਖ਼ੂਬੀ ਨਿਭਾ ਸਕਦੀ ਹੈ।

ਮਾਂ ਦਾ ਰੁਤਬਾ ਬੜਾ ਅਜ਼ੀਮ ਅਤੇ ਪਵਿੱਤਰ ਰੁਤਬਾ ਹੁੰਦਾ ਏ। ਮਾਂ ਇਕ ਅਸੂਲ ਹੈ, ਟਹਿਕ ਰਹੇ ਪੌਦੇ ਦੀ ਜੜ੍ਹ ਹੈ। ਜੜ੍ਹ ਤੋਂ ਬਿਨਾਂ ਪੌਦਾ ਸੁੱਕ ਜਾਂਦਾ ਹੈ। ਕੌਣ ਨਹੀਂ ਜਾਣਦਾ ਕਿ ਮਾਂ ਕੀ ਹੁੰਦੀ ਹੈ? ਚੰਗੀਆਂ ਮਾਵਾਂ ਜਿਨ੍ਹਾਂ ਪਾਸ ਚੰਗੇਰੇ ਸੰਸਕਾਰ ਅਤੇ ਜੀਵਨ-ਜਾਂਚ ਹੁੰਦੀ ਹੈ ਐਸੀਆਂ ਨੇਕ ਮਾਵਾਂ ਹੀ ਚੰਗੀ ਔਲਾਦ ਤੇ ਸਦਗੁਣੀ ਕੌਮਾਂ ਨੂੰ ਜਨਮ ਦੇ ਸਕਦੀਆਂ ਹਨ। ਅਕਸਰ ਕਿਹਾ ਜਾਂਦਾ ਹੈ ਕਿ ਗੁਣਵੰਤੀ ਮਾਂ ਹੀ ਆਪਣੇ ਬੱਚੇ ਨੂੰ ਭਗਤ, ਦਾਤਾ ਅਤੇ ਸੂਰਮਾ ਬਣਾ ਸਕਦੀ ਹੈ। ਬੱਚੇ ਨੂੰ ਚੰਗੇ ਜਾਂ ਮੰਦੇ ਸੰਸਕਾਰ ਮਾਂ-ਬਾਪ ਤੋਂ ਹੀ ਬਹੁਤਾ ਕਰਕੇ ਪ੍ਰਾਪਤ ਹੁੰਦੇ ਹਨ। ਧਰਮੀ ਮਾਂਵਾਂ ਆਪਣੇ ਬੱਚਿਆਂ ਨੂੰ ਧਰਮਾਤਮਾ ਲੋਕਾਂ ਅਤੇ ਯੋਧਿਆਂ ਦੀਆਂ ਕਹਾਣੀਆਂ ਸੁਣਾਉਂਦੀਆਂ ਰਹਿੰਦੀਆਂ ਹਨ ਤਾਂਕਿ ਬੱਚੇ ਗੁਰਮਤਿ ਦੇ ਧਾਰਨੀ ਅਤੇ ਚੰਗੇ ਗੁਣਾਂ ਵਾਲੇ ਵਧੀਆ ਇਨਸਾਨ ਬਣ ਸਕਣ। ਪਰ ਇਸ ਵਿਕਾਸ-ਪੱਧਰ ਲਈ ਇਹ ਸ਼ਰਤ ਵੀ ਜ਼ਰੂਰੀ ਬਣਦੀ ਹੈ ਕਿ ਚੰਗੀਆਂ ਮਾਵਾਂ ਪਾਸ ਖੁਦ ਵੀ 'ਮਾਖਿਉਂ ਮਿੱਠੇ' ਬੋਲ ਅਤੇ ਖੁਦਾਈ ਗੁਣ ਹੋਣੇ ਚਾਹੀਦੇ ਹਨ। ਆਮ ਕਰਕੇ ਅਸੀਂ ਪੜ੍ਹਦੇ-ਸੁਣਦੇ ਰਹਿੰਦੇ ਹਾਂ ਕਿ 'ਮਾਂ ਹੁੰਦੀ ਏ ਮਾਂ ਓ ਦੁਨੀਆਂ ਵਾਲਿਓ!' ਕਿਤੇ ਉਨ੍ਹਾਂ ਲੋਕਾਂ ਨੂੰ ਤਾਂ ਜਾ ਕੇ ਪੁੱਛੋ ਜਿਨ੍ਹਾਂ ਪਾਸ ਮਾਂ ਨਹੀਂ ਹੁੰਦੀ, ਉਹ ਕਿਤਨੇ ਸੱਖਣੇ ਤੇ ਕਿਤਨੇ ਬਦ-ਨਸੀਬ ਹੁੰਦੇ ਹਨ! ਘਣੇ ਰੁੱਖ ਦੀ ਛਾਂ ਵਾਂਗ, ਮਾਵਾਂ ਵੀ ਠੰਢੀਆਂ ਛਾਂਵਾਂ ਹੁੰਦੀਆਂ ਨੇ। ਮਾਂ ਦੀ ਗੋਦ ਦਾ ਨਿੱਘ ਬੱਚੇ ਨੂੰ ਜਾ ਕੇ ਕਿਤੇ ਪੁੱਛੋ ਤਾਂ ਸਹੀ ਕਿ ਤੇਰਾ ਰੱਬ ਕੌਣ ਹੈ ਤਾਂ ਉਹ ਇਹੀ ਆਖੇਗਾ, "ਮੇਰੀ ਮਾਂ!"

ਕੈਸਾ ਭਾਣਾ ਵਰਤਿਆ ਹੈ ਕਿ ਅਜੋਕੇ ਸਮੇਂ ਵਿਚ ਬਹੁਤਾ ਕਰਕੇ ਸਿੱਖੀ ਦੇ ਸੱਚੇ-ਸੁੱਚੇ ਅਤੇ ਪੀਡੇ ਅਸੂਲਾਂ 'ਤੇ ਚੱਲਣ ਵਾਲੀ ਉਹ ਮਾਂ, ਦਾਦੀ ਮਾਂ ਅਤੇ ਨਾਨੀ ਮਾਂ ਸਾਥੋਂ ਗੁਆਚ ਗਈ ਹੈ ਜਾਂ ਉਸ ਮਾਂ ਪਾਸੋਂ ਸਿੱਖ ਸੋਚ ਤੇ ਸਿੱਖ ਫਲਸਫਾ ਖੁੱਸ ਗਿਆ ਹੈ! ਉਸ ਮਾਂ ਨੂੰ ਸ਼ਾਇਦ ਭੁੱਲ ਗਿਆ ਹੋਵੇਗਾ ਕਿ ਸਾਡੇ 'ਅੱਜ' ਦੀ ਖਾਤਰ ਕਿਸੇ ਨੇ ਆਪਣੇ ਪੁੱਤਰ ਵਾਰ ਕੇ ਵੀ ਕਿਹਾ ਸੀ ਕਿ "ਚਾਰ ਮੂਏ ਤੋ ਕਿਆ ਹੂਆ, ਜੀਵਤ ਕਈ ਹਜ਼ਾਰ!"

ਸੰਸਾਰ ਤੇਜ਼ੀ ਨਾਲ ਅੱਗੇ ਵਧ ਰਿਹਾ ਹੈ। ਸਿੱਖ ਧਰਮ ਦੇ ਅਨੁਯਾਈਆਂ ਨੂੰ ਵੀ ਵਿਸ਼ਵ ਭਰ ਵਿਚ ਧੌਣ ਉੱਚੀ ਕਰ ਕੇ ਗੁਰੂ-ਆਸ਼ੇ ਅਨੁਸਾਰ ਵਿਚਰਦਿਆਂ ਹੋਇਆਂ ਏਕਤਾ ਅਤੇ ਮਿਹਨਤ-ਮੁਸ਼ੱਕਤ ਕਰਨ ਦੀ ਲੋੜ ਹੈ। ਅੱਜ ਵੀ ਸੱਤਵਾਦੀ ਤੇ ਈਮਾਨਦਾਰ ਲੋਕੀਂ ਮਨੁੱਖਤਾ ਦੇ ਭਲੇ ਲਈ ਸਚਿਆਰੀ ਸੇਵਾ ਕਰਨ ਲਈ ਤਤਪਰ ਤਾਂ ਹਨ ਪਰ ਉਨ੍ਹਾਂ ਦਾ ਰਸਤਾ ਰੋਕਿਆ ਜਾ ਰਿਹਾ ਹੈ। ਮੈਨੂੰ ਯਕੀਨ ਹੈ ਕਿ ਜਿਵੇਂ ਰਾਤ ਤੋਂ ਬਾਅਦ ਚਿੱਟੇ ਦੁੱਧ ਵਰਗਾ ਦਿਨ ਚੜ੍ਹਦਾ ਹੈ ਤਿਵੇਂ ਹੀ ਇਕ ਦਿਨ ਸਚਿਆਰਿਆਂ ਦੀ ਮਿਹਨਤ ਵੀ ਜ਼ਰੂਰ ਫਲ ਲਿਆਏਗੀ। ਇਹ ਵੀ ਭੁਲੇਖੇ ਵਾਲੀ ਗੱਲ ਨਹੀਂ ਹੈ ਕਿ ਸੰਸਾਰ ਦੇ ਸਿੱਖ

*(ਬਾਕੀ ਸਫ਼ਾ ੯੭ 'ਤੇ)*

# ਗੁਰੂ ਨਾਨਕ ਸਾਹਿਬ ਦੀ ਬਾਣੀ ਵਿਚ ਵਾਤਾਵਰਨ ਸੰਭਾਲ ਸੰਬੰਧੀ ਚੇਤਨਾ

*-ਸ. ਸੁਖਦੇਵ ਸਿੰਘ**

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਬਾਣੀ ਸਿੱਖ ਧਰਮ ਦਰਸ਼ਨ ਦਾ ਮੂਲ ਅਧਾਰ ਹੈ। ਗੁਰੂ ਨਾਨਕ ਪਾਤਸ਼ਾਹ ਦੀ ਬਾਣੀ ਦਾ ਕੇਂਦਰੀ ਸਰੋਕਾਰ ਅਧਿਆਤਮਕ ਵਿਚਾਰਧਾਰਾ ਦੇ ਨਿਰੂਪਣ ਨਾਲ ਸੰਬੰਧਿਤ ਹੈ। ਦਾਰਸ਼ਨਿਕ ਸੰਕਲਪਾਂ ਦੇ ਅਭਿਵਿਅੰਜਨ ਰਾਹੀਂ ਉਨ੍ਹਾਂ ਨੇ ਬ੍ਰਹਮ ਨਾਲ ਇਕਸੁਰ ਹੋ ਕੇ ਮੁਕਤੀ ਪ੍ਰਾਪਤ ਕਰਨ ਦੇ ਵਿਧੀ-ਵਿਧਾਨ ਨੂੰ ਅਭਿਵਿਅਕਤ ਕੀਤਾ ਹੈ। ਗੁਰੂ ਨਾਨਕ ਪਾਤਸ਼ਾਹ ਦੀ ਬਾਣੀ ਮਨੁੱਖ ਦੇ ਅਧਿਆਤਮਕ ਵਿਕਾਸ ਦੀ ਅਭਿਵਿਅਕਤੀ ਕਰਦਿਆਂ ਉਸ ਨੂੰ ਉਚੇਰੀਆਂ ਅਧਿਆਤਮਕ ਮੰਜ਼ਿਲਾਂ ਉੱਪਰ ਪਹੁੰਚਾਉਣ ਲਈ ਰਾਹ-ਦਸੇਰੀ ਬਣਦੀ ਹੈ। ਅਧਿਆਤਮਕ ਚਿੰਤਨ ਦੇ ਸਮਾਨਾਂਤਰ ਮਾਨਵੀ ਜੀਵਨ ਨਾਲ ਸੰਬੰਧਿਤ ਸਰੋਕਾਰਾਂ ਨਾਲ ਨਾਤਾ ਜੋੜਨ ਦੀ ਪ੍ਰਕਿਰਤੀ ਵੀ ਗੁਰੂ ਨਾਨਕ ਸਾਹਿਬ ਦੀ ਬਾਣੀ ਦੀ ਪ੍ਰਮੁੱਖ ਵਿਸ਼ੇਸ਼ਤਾ ਹੈ। ਉਨ੍ਹਾਂ ਦੀ ਬਾਣੀ ਵਿਚ ਆਦਰਸ਼ਕ ਮਨੁੱਖ ਅਤੇ ਸੁਚੱਜੇ ਸਮਾਜ ਦੀ ਸਿਰਜਣਾ ਦਾ ਸਰੋਕਾਰ ਵੀ ਪ੍ਰਮੁੱਖਤਾ ਸਹਿਤ ਪ੍ਰਸਤੁਤ ਹੋਇਆ ਹੈ।

ਗੁਰੂ ਨਾਨਕ ਪਾਤਸ਼ਾਹ ਦੀ ਬਾਣੀ ਮਾਨਵੀ ਜੀਵਨ ਭਾਵੇਂ ਉਹ ਅਧਿਆਤਮਕ ਹੋਵੇ ਜਾਂ ਸਮਾਜਿਕ, ਨਾਲ ਅਤਿਅੰਤ ਨੇੜਤਾ ਰੱਖਦੀ ਹੈ। ਇਸ ਵਿੱਚੋਂ ਜੀਵਨ ਦੀ ਹਰੇਕ ਸਮੱਸਿਆ ਦਾ ਹੱਲ ਸਹਿਲਤਾ ਨਾਲ ਲੱਭਿਆ ਜਾ ਸਕਦਾ ਹੈ। ਇਸ ਦੀ ਇਸੇ ਵਿਸ਼ੇਸ਼ਤਾ ਵਿਚ ਇਸ ਦੀ ਸਰਬਕਾਲੀ ਪ੍ਰਸੰਗਿਕਤਾ ਵਿਦਮਾਨ ਹੈ। ਜਿਉਂ-ਜਿਉਂ ਸੱਭਿਅਤਾ ਵਿਕਾਸ ਕਰ ਰਹੀ ਹੈ ਅਤੇ ਮਨੁੱਖ ਵਿਗਿਆਨਕ, ਪਦਾਰਥਕ ਉੱਨਤੀ ਦੀਆਂ ਨਵੀਨਤਮ ਬੁਲੰਦੀਆਂ ਨੂੰ ਛੋਹ ਰਿਹਾ ਹੈ ਤਿਉਂ-ਤਿਉਂ ਗੁਰੂ ਨਾਨਕ ਪਾਤਸ਼ਾਹ ਦੀ ਬਾਣੀ ਦੀ ਪ੍ਰਸੰਗਿਕਤਾ ਦ੍ਰਿੜ੍ਹ ਹੋ ਰਹੀ ਹੈ। ਹਥਲੇ ਖੋਜ-ਪੱਤਰ ਦਾ ਸੰਬੰਧ ਵਰਤਮਾਨ ਸਮੇਂ ਦੀ ਮੁੱਖ ਸਮੱਸਿਆ ਵਾਤਾਵਰਨ ਦੀ ਸੰਭਾਲ ਸੰਬੰਧੀ ਚੇਤੰਨਤਾ ਦੇ ਸੰਬੰਧ ਵਿਚ ਗੁਰੂ ਨਾਨਕ ਬਾਣੀ ਦੀ ਪ੍ਰਸੰਗਿਕਤਾ ਨੂੰ ਵਾਚਣ ਨਾਲ ਸੰਬੰਧਿਤ ਹੈ।

ਸਰਲ ਅਰਥਾਂ ਵਿਚ ਵਾਤਾਵਰਨ ਤੋਂ ਭਾਵ ਆਲੇ-ਦੁਆਲੇ ਅਥਵਾ ਚੌਗਿਰਦੇ ਤੋਂ ਲਿਆ ਜਾਂਦਾ ਹੈ। ਵਾਤਾਵਰਨ ਤੋਂ ਭਾਵ ਅੰਤਰ-ਕਿਰਿਆ ਕਰਦੇ ਉਨ੍ਹਾਂ ਵਿਭਿੰਨ ਖੰਡਾਂ ਤੋਂ ਹੈ ਜਿਸ ਵਿਚ ਅਸੀਂ ਰਹਿੰਦੇ ਹਾਂ। ਇਸ ਦੇ ਅੰਤਰਗਤ ਭੂ-ਮੰਡਲ, ਜਲ-ਮੰਡਲ, ਵਾਯੂ-ਮੰਡਲ, ਜੀਵ-ਮੰਡਲ ਆਉਂਦੇ ਹਨ।[੧] ਅਸਲ ਵਿਚ ਜੋ ਕੁਝ ਵੀ ਆਲੇ-ਦੁਆਲੇ

** ਖੋਜ ਵਿਦਿਆਰਥੀ, ਪੰਜਾਬੀ ਅਧਿਐਨ ਸਕੂਲ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।*

ਵਿਚ ਵਿਆਪਤ ਹੈ, ਵਾਤਾਵਰਨ ਅਖਵਾਉਂਦਾ ਹੈ। ਭੌਤਿਕ, ਰਸਾਇਣਿਕ ਅਤੇ ਜੈਵਿਕ ਤੱਤਾਂ ਦੀ ਸੁਮੇਲਤਾ ਸਦਕਾ ਹੀ ਵਾਤਾਵਰਨ ਦੀ ਸਿਰਜਣਾ ਹੁੰਦੀ ਹੈ। ਜ਼ਮੀਨ, ਹਵਾ, ਪਾਣੀ, ਬਨਸਪਤੀ, ਨਿਰਜੀਵ ਵਸਤੂਆਂ ਆਦਿ ਸਭ ਕੁਝ ਵਾਤਾਵਰਨ ਦਾ ਅੰਗ ਹਨ। ਕੁਦਰਤੀ ਢੰਗ ਨਾਲ ਕਿਰਿਆਸ਼ੀਲ ਸੰਤੁਲਿਤ, ਸ਼ੁੱਧ ਵਾਤਾਵਰਨ ਹੀ ਮਾਨਵੀ ਜੀਵਨ ਲਈ ਸੁਚੱਜਾ ਰਹਿਣਯੋਗ ਸਥਾਨ ਹੁੰਦਾ ਹੈ।

ਅਜੋਕੇ ਸਮੇਂ ਵਿਚ ਵਾਤਾਵਰਨ ਪ੍ਰਦੂਸ਼ਣ ਦਾ ਵਰਤਾਰਾ ਸਮੁੱਚੇ ਸੰਸਾਰ ਲਈ ਚਿੰਤਾ ਦਾ ਵਿਸ਼ਾ ਬਣਿਆ ਹੋਇਆ ਹੈ। ਮਨੁੱਖੀ ਜਨਸੰਖਿਆ ਵਿਚ ਲਗਾਤਾਰ ਵਾਧਾ, ਉਦਯੋਗਿਕ ਵਿਕਾਸ ਦੀ ਤੀਬਰ ਗਤੀ, ਵਿਗਿਆਨ ਅਤੇ ਤਕਨਾਲੌਜੀ ਦੀ ਆਮਦ ਨੇ ਸਾਡੇ ਵਾਤਾਵਰਨ ਅਤੇ ਕੁਦਰਤੀ ਸੋਮਿਆਂ ਦੇ ਆਧਾਰ ਨੂੰ ਵੱਡੀ ਢਾਹ ਲਾਈ ਹੈ।[੨] ਭਾਵੇਂ ਕਿ ਮਨੁੱਖ ਨੇ ਵਿਗਿਆਨਕ ਉੱਨਤੀ ਸਦਕਾ ਜੀਵਨ ਜਿਊਣ ਲਈ ਅਨੇਕ ਪ੍ਰਕਾਰ ਦੀਆਂ ਸੁਖ-ਸਹੂਲਤਾਂ ਦੇ ਸਾਧਨ ਸਿਰਜ ਲਏ ਹਨ ਪਰ ਇਸ ਦੇ ਸਕਾਰਾਤਮਕ (ਉਸਾਰੂ) ਪਹਿਲੂਆਂ ਦੀ ਨਿਸਬਤ ਨਕਾਰਾਤਮਕ (ਢਾਊ) ਪੱਖਾਂ ਨੇ ਵੀ ਮਾਨਵੀ ਜੀਵਨ ਦੀਆਂ ਸਮੱਸਿਆਵਾਂ ਵਿਚ ਵੱਡੀ ਮਾਤਰਾ ਵਿਚ ਵਾਧਾ ਕੀਤਾ ਹੈ। ਵਿਗਿਆਨ ਮੂਲ ਰੂਪ ਵਿਚ ਮਨੁੱਖ ਦੀ ਬਿਹਤਰੀ ਲਈ ਈਜਾਦ ਕੀਤਾ ਵਿਧਾਨ ਹੈ, ਜਿਸ ਨੂੰ ਮਨੁੱਖ ਨੇ ਆਪਣੇ ਸਵਾਰਥ ਦੀ ਪੂਰਤੀ ਲਈ ਗ਼ਲਤ ਦਿਸ਼ਾ ਵਿਚ ਇਸਤੇਮਾਲ ਕਰਦਿਆਂ ਮਾਨਵੀ ਵਿਨਾਸ਼ ਦਾ ਅਧਾਰ ਬਣਾ ਲਿਆ ਹੈ। ਵਿਗਿਆਨ ਅਤੇ ਤਕਨਾਲੌਜੀ ਦੇ ਵਿਕਾਸ ਨੇ ਮਨੁੱਖ ਨੂੰ ਕੁਦਰਤੀ ਸੋਮਿਆਂ ਉੱਪਰ ਆਪਣਾ ਗ਼ਲਬਾ ਕਾਇਮ ਕਰਨ ਅਤੇ ਇਨ੍ਹਾਂ ਦੀ ਆਪਣੇ ਸਵਾਰਥਾਂ ਦੀ ਪੂਰਤੀ ਹਿਤ ਵਰਤੋਂ ਕਰਨ ਲਈ ਉਕਸਾਇਆ ਹੈ ਜਿਸ ਕਾਰਨ ਕੁਦਰਤ ਦਾ ਸੰਤੁਲਨ ਵਿਗੜਨਾ ਸੁਭਾਵਿਕ ਸੀ ਅਤੇ ਇਸ ਦੇ ਮਾੜੇ ਪ੍ਰਭਾਵਾਂ ਨੇ ਜੀਵਨ ਅਤੇ ਕੁਦਰਤ ਨੂੰ ਬਹੁਤ ਵੱਡਾ ਨੁਕਸਾਨ ਪਹੁੰਚਾਇਆ ਹੈ।[੩] ਵਰਤਮਾਨ ਸਮੇਂ ਵਿਚ ਮਨੁੱਖ ਹਵਾ-ਪ੍ਰਦੂਸ਼ਣ, ਪਾਣੀ-ਪ੍ਰਦੂਸ਼ਣ, ਭੂ-ਪ੍ਰਦੂਸ਼ਣ ਆਦਿਕ ਦਰਪੇਸ਼ ਸਮੱਸਿਆਵਾਂ ਨਾਲ ਜੂਝ ਰਿਹਾ ਹੈ। ਓਜ਼ੋਨ ਪਰਤ ਵਿਚ ਹੋਏ ਛੇਕਾਂ (Black Holes) ਦੇ ਕਾਰਨ ਧਰਤੀ ਉੱਪਰ ਮਨੁੱਖ ਨੂੰ ਅਨੇਕਾਂ ਮੁਸੀਬਤਾਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਇਸ ਤੋਂ ਇਲਾਵਾ ਧਰਤੀ ਦਾ ਵਧਦਾ ਤਾਪਮਾਨ (Global Warming) ਵੀ ਮਨੁੱਖੀ ਹੋਂਦ ਲਈ ਖ਼ਤਰੇ ਦੀ ਘੰਟੀ ਬਣਿਆ ਹੋਇਆ ਹੈ। ਸਮੁੱਚੇ ਵਿਗਿਆਨਕ ਇਸ ਤੱਥ 'ਤੇ ਇਕਮੱਤ ਹਨ ਕਿ ਧਰਤੀ ਦਾ ਤਾਪਮਾਨ ਲਗਾਤਾਰ ਵਧ ਰਿਹਾ ਹੈ। ਇਸ ਦੇ ਸਿੱਟੇ ਵਜੋਂ ਸਮੁੰਦਰ ਦਾ ਸਤਰ ਵਧ ਰਿਹਾ ਹੈ ਜਿਸ ਦੇ ਪ੍ਰਤੀਕੂਲ ਪ੍ਰਭਾਵ ਪੈਣੇ ਯਕੀਨੀ ਹਨ।[੪] ਵਿਗਿਆਨਕ ਉੱਨਤੀ ਸਦਕਾ ਭਾਵੇਂ ਜੀਵਨ ਸੁਖਮਈ ਹੋਇਆ ਹੈ ਪਰੰਤੂ ਇਸ ਦੇ ਸਿੱਟੇ ਵਜੋਂ ਵਾਤਾਵਰਨ ਦੀ ਸ਼ੁੱਧਤਾ ਨੂੰ ਚੋਖੀ ਜ਼ਰਬ ਵੀ ਲੱਗੀ ਹੈ।

ਪਾਣੀ ਜੀਵਨ ਦਾ ਅਧਾਰ-ਸ੍ਰੋਤ ਹੈ। ਮਨੁੱਖ ਦੀਆਂ ਬੁਨਿਆਦੀ ਲੋੜਾਂ ਵਿਚ ਸ਼ੁੱਧ ਪਾਣੀ ਅਤਿਅੰਤ ਮਹੱਤਵ ਦਾ ਧਾਰਨੀ ਹੈ। ਜੀਵਨ ਵਿਚ ਇਸ ਦਾ ਮਹੱਤਵ ਅੰਮ੍ਰਿਤ

ਸਮਾਨ ਮੰਨਿਆ ਜਾਂਦਾ ਹੈ। ਮਨੁੱਖ ਦਾ ਪਾਣੀ ਨਾਲ ਬੜਾ ਗੂੜ੍ਹਾ ਰਿਸ਼ਤਾ ਹੈ। ਹਰੇਕ ਸੱਭਿਅਤਾ ਇਸ ਬਹੁਮੁੱਲੇ ਜੀਵਨਦਾਇਕ ਸ੍ਰੋਤ ਸਦਕਾ ਹੀ ਉਗਮਦੀ, ਵਿਗਸਦੀ ਅਤੇ ਉੱਨਤ ਹੁੰਦੀ ਹੈ।[੫] ਪੀਣ ਯੋਗ ਪਦਾਰਥ ਦੇ ਤੌਰ 'ਤੇ ਪਾਣੀ ਜਿੱਥੇ ਜੀਵਨ ਦਾ ਜ਼ਰੂਰੀ ਅੰਗ ਹੈ ਉਥੇ ਦੈਨਿਕ ਲੋੜਾਂ ਵਿਚ ਵੀ ਇਸ ਦਾ ਸਭ ਤੋਂ ਵੱਧ ਮਹੱਤਵ ਹੈ। ਰੋਜ਼ਾਨਾ ਜੀਵਨ ਦੇ ਤਕਰੀਬਨ ਹਰੇਕ ਕੰਮ ਵਿਚ ਇਸ ਦੀ ਸ਼ਮੂਲੀਅਤ ਹੁੰਦੀ ਹੈ। ਇਸ ਦੇ ਨਾਲ ਹੀ ਇਸ ਦਾ ਧਾਰਮਿਕ ਮਹੱਤਵ ਇਸ ਨੂੰ ਪੂਜਣਯੋਗ ਵੀ ਬਣਾ ਦਿੰਦਾ ਹੈ। ਸਦੀਆਂ ਤੋਂ ਪਾਣੀ ਦੀ ਮਹੱਤਤਾ ਨੂੰ ਸਮਝਦਾ ਅਤੇ ਪ੍ਰਵਾਨਦਾ ਆਇਆ ਮਨੁੱਖ ਇਸ ਕੁਦਰਤੀ ਸੋਮੇ ਦੀ ਸੰਭਾਲ ਲਈ ਹਰ ਸੰਭਵ ਉਪਰਾਲਾ ਕਰਦਾ ਸੀ। ਪਰੰਤੂ ਅਜੋਕੇ ਸਮੇਂ ਵਿਚ ਮਨੁੱਖ ਹੀ ਇਸ ਜੀਵਨਦਾਇਕ ਕੁਦਰਤੀ ਦਾਤ ਦਾ ਸਭ ਤੋਂ ਵੱਡਾ ਦੁਸ਼ਮਣ ਬਣਿਆ ਹੋਇਆ ਹੈ। ਪਾਣੀ ਵਰਗੇ ਕੁਦਰਤੀ ਸੋਮੇ ਦੇ ਵਿਨਾਸ਼ ਵੱਲ ਰੁਚਿਤ ਮਨੁੱਖ ਖੁਦ ਆਪਣੇ ਖਾਤਮੇ ਦਾ ਮੰਜ਼ਰ ਸਿਰਜ ਰਿਹਾ ਹੈ। ਪਾਣੀ ਦਾ ਨਿਰੰਤਰ ਹੋ ਰਿਹਾ ਪ੍ਰਦੂਸ਼ਣ ਮਨੁੱਖੀ ਹੋਂਦ ਲਈ ਨਿਸ਼ਚੇ ਹੀ ਖ਼ਤਰਨਾਕ ਹੈ। ਪਾਣੀ ਪ੍ਰਦੂਸ਼ਣ ਤੋਂ ਭਾਵ ਉਸ ਵਿਚ ਨੁਕਸਾਨਦਾਇਕ ਪਦਾਰਥਾਂ ਦੀ ਵੱਡੀ ਮਾਤਰਾ ਵਿਚ ਮੌਜੂਦਗੀ ਤੋਂ ਹੈ।[੬] ਉਦਯੋਗਿਕ ਇਕਾਈਆਂ ਵਿੱਚੋਂ ਨਿਕਾਸਿਤ ਹਾਨੀਕਾਰਕ ਰਸਾਇਣ, ਵਾਫਰ (ਫਾਲਤੂ) ਪਦਾਰਥ, ਜ਼ਹਿਰੀਲੇ ਮਾਦੇ ਆਦਿ ਨੂੰ ਨੇੜਲੇ ਦਰਿਆ, ਝੀਲ, ਨਾਲੇ ਆਦਿਕ ਪਾਣੀ ਦੇ ਸੋਮਿਆਂ ਵਿਚ ਪ੍ਰਵਾਹਿਤ ਕਰ ਦਿੱਤਾ ਜਾਂਦਾ ਹੈ। ਇਸ ਤਰ੍ਹਾਂ ਪਾਣੀ ਦੇ ਇਹ ਸੋਮੇ ਪ੍ਰਦੂਸ਼ਿਤ ਹੋ ਕੇ ਮਾਨਵੀ ਜੀਵਨ ਲਈ ਖ਼ਤਰਨਾਕ ਬਣ ਜਾਂਦੇ ਹਨ। ਫਸਲਾਂ ਤੋਂ ਵੱਧ ਝਾੜ ਲੈਣ ਲਈ ਵਰਤੇ ਜਾਂਦੇ ਹਾਨੀਕਾਰਕ ਰਸਾਇਣਾਂ, ਕੀੜੇਮਾਰ ਦਵਾਈਆਂ ਅਤੇ ਖਾਦਾਂ ਆਦਿ ਦੀ ਕੀਤੀ ਜਾਂਦੀ ਅੰਨ੍ਹੇਵਾਹ ਵਰਤੋਂ ਵੀ ਧਰਤੀ ਹੇਠਲੇ ਪਾਣੀ ਨੂੰ ਦੂਸ਼ਿਤ ਕਰਦੀ ਹੈ ਜਿਸ ਨਾਲ ਅੰਮ੍ਰਿਤ ਰੂਪੀ ਪਾਣੀ ਜ਼ਹਿਰ ਵਿਚ ਰੂਪਾਂਤਰਿਤ ਹੋ ਰਿਹਾ ਹੈ।ਅਬਾਦੀ ਦੁਆਰਾ ਦੈਨਿਕ ਕ੍ਰਿਆਵਾਂ ਦੇ ਕਾਰਜ ਦੁਆਰਾ ਪ੍ਰਦੂਸ਼ਿਤ ਪਾਣੀ ਵੀ ਸੀਵਰੇਜ ਵਿਵਸਥਾ ਰਾਹੀਂ ਪਾਣੀ ਦੇ ਸੋਮਿਆਂ ਵਿਚ ਮਿਲਾ ਦਿੱਤਾ ਜਾਂਦਾ ਹੈ। ਇਸ ਨਾਲ ਵੀ ਜਲ-ਪ੍ਰਦੂਸ਼ਣ ਦੀ ਕਿਰਿਆ ਵਾਪਰਦੀ ਹੈ। ਇਸ ਪ੍ਰਕਾਰ ਮਨੁੱਖ ਵਿਭਿੰਨ ਕਾਰਜਾਂ ਦੁਆਰਾ ਲਗਾਤਾਰ ਪਾਣੀ ਪ੍ਰਦੂਸ਼ਿਤ ਕਰ ਰਿਹਾ ਹੈ ਅਤੇ ਇਸ ਦੇ ਸਿੱਟਿਆਂ ਦੀ ਵਿਕਰਾਲਤਾ ਨੂੰ ਅੱਖੋਂ-ਪਰੋਖੇ ਕਰ ਰਿਹਾ ਹੈ।

ਗੁਰੂ ਨਾਨਕ ਸਾਹਿਬ ਦੀ ਪਵਿੱਤਰ ਬਾਣੀ ਵਿਚ ਪਾਣੀ ਨੂੰ ਜੀਵਨ ਦੀ ਸ਼ੁਰੂਆਤ ਵਜੋਂ ਪ੍ਰਤਿਬਿੰਬਤ ਕੀਤਾ ਗਿਆ ਹੈ। ਗੁਰੂ ਸਾਹਿਬ ਨੇ ਜੀਵਨ ਦਾ ਪਹਿਲਾ ਸਿਰਜਣਹਾਰ ਹੀ ਪਾਣੀ ਨੂੰ ਮੰਨਿਆ ਹੈ। ਅਸਲ ਵਿਚ ਪਾਣੀ ਸਜੀਵਤਾ ਦਾ ਅਧਾਰ ਹੈ। ਗੁਰ ਫ਼ਰਮਾਨ ਹੈ:

*ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ॥* *(ਪੰਨਾ ੪੭੨)*

ਗੁਰੂ ਨਾਨਕ ਸਾਹਿਬ ਨੇ ਪਾਣੀ ਨੂੰ ਪਿਤਾ ਦਾ ਦਰਜਾ ਦਿੰਦਿਆਂ ਜੀਵਨ ਵਿਚ ਇਸ ਦੀ ਅਤਿਅੰਤ ਮਹੱਤਤਾ ਨੂੰ ਮੂਰਤੀਮਾਨ ਕੀਤਾ ਹੈ। ਗੁਰੂ ਸਾਹਿਬ ਪਾਣੀ ਨੂੰ

ਸਿਰਜਣਾਤਮਕ ਸ਼ਕਤੀ ਰੱਖਣ ਕਾਰਨ ਆਪਣੀ ਬਾਣੀ ਵਿਚ ਵਡਿਆਉਂਦੇ ਹਨ:

*ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥* *(ਪੰਨਾ ੮)*

ਪਾਣੀ, ਸੁੱਚਮਤਾ ਦਾ ਪ੍ਰਤੀਕ ਹੈ। ਨਿਰਮਲ ਜਲ ਆਪਣੇ ਸੰਪਰਕ ਵਿਚ ਆਉਣ ਵਾਲਿਆਂ ਜੀਵਾਂ, ਵਸਤਾਂ, ਪਦਾਰਥਾਂ ਆਦਿ ਦੀ ਮੈਲ ਉਤਾਰ ਕੇ ਉਨ੍ਹਾਂ ਨੂੰ ਸ਼ੁੱਧ, ਪਵਿੱਤਰ ਕਰਦਾ ਹੈ। ਕੋਈ ਵੀ ਧਾਰਮਿਕ ਕਾਰਜ ਕਰਨ ਲੱਗਿਆਂ ਇਸ਼ਨਾਨ ਜਾਂ ਹੱਥ ਸੁੱਚੇ ਕਰਨ ਦੀ ਕਿਰਿਆ ਪਾਣੀ ਦੁਆਰਾ ਹੀ ਕੀਤੀ ਜਾਂਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਨਾਲ ਸੰਬੰਧਿਤ ਵੇਈਂ ਪ੍ਰਵੇਸ਼ ਵਾਲੀ ਸਾਖੀ ਜਿਸ ਸਦਕਾ ਉਹ ਅਕਾਲ ਪੁਰਖ ਦੇ ਦਰਬਾਰ ਵਿਚ ਜਾ ਪਹੁੰਚਦੇ ਹਨ ਪਾਣੀ ਦੀ ਸੁੱਚਮਤਾ ਨੂੰ ਸੁਦ੍ਰਿੜ ਕਰਨ ਵਾਲੀ ਮਹੱਤਵਪੂਰਨ ਘਟਨਾ ਹੈ। ਗੁਰੂ ਨਾਨਕ ਸਾਹਿਬ ਨੇ ਪਾਣੀ ਦੀ ਇਹ ਪ੍ਰਕਿਰਤੀ ਵੀ ਦਰਸਾਈ ਹੈ ਕਿ ਇਹ ਆਪਣੇ ਕੋਲ ਆਉਣ ਵਾਲਿਆਂ ਦੀ ਮੈਲ ਉਤਾਰ ਕੇ ਉਸਨੂੰ ਆਪਣੇ ਵਿਚ ਸਮਾਉਂਦਾ ਹੈ ਅਤੇ ਉਨ੍ਹਾਂ ਨੂੰ ਸੁੱਚਮਤਾ ਪ੍ਰਦਾਨ ਕਰਦਾ ਹੈ। ਅਜਿਹਾ ਕਰ ਕੇ ਵੀ ਇਹ ਖੁਦ ਨਿਰਮਲ ਅਤੇ ਪਵਿੱਤਰ ਰਹਿੰਦਾ ਹੈ। ਇਸ ਤਰ੍ਹਾਂ ਦਰਿਆ (ਜਲ) ਦੀ ਪ੍ਰਕਿਰਤੀ ਵੀ ਗੁਰੂ ਵਾਲੀ ਹੈ। ਗੁਰਵਾਕ ਹੈ:

*ਗੁਰੁ ਦਰੀਆਉ ਸਦਾ ਜਲੁ ਨਿਰਮਲੁ ਮਿਲਿਆ ਦੁਰਮਤਿ ਮੈਲੁ ਹਰੈ॥*

*(ਪੰਨਾ ੧੩੨੯)*

ਪਰੰਤੂ ਅਜੋਕੇ ਸਮੇਂ ਵਿਚ ਮਨੁੱਖ ਦੀ ਪਾਣੀ ਪ੍ਰਤੀ ਨਿਰਦੈਇਤਾ ਅਤੇ ਅਸਤਿਕਾਰ ਵਾਲੀ ਪ੍ਰਵਿਰਤੀ ਕਰਕੇ ਕੁਦਰਤ ਦੇ ਇਸ ਅਨਮੋਲ ਰਤਨ ਦੀ ਦੁਰਦਸ਼ਾ ਹੋ ਰਹੀ ਹੈ। ਮਨੁੱਖ ਆਪਣੀਆਂ ਭੌਤਿਕ, ਪਦਾਰਥਕ ਲੋੜਾਂ ਅਤੇ ਸਵਾਰਥਾਂ ਕਰਕੇ ਜਲ-ਪ੍ਰਦੂਸ਼ਣ ਦਾ ਕਾਰਜ ਤੀਬਰਤਾ ਅਤੇ ਨਿਰੰਤਰਤਾ ਨਾਲ ਕਰ ਰਿਹਾ ਹੈ। ਅਜਿਹੀ ਪ੍ਰਸਥਿਤੀ ਵਿਚ ਗੁਰੂ ਨਾਨਕ ਸਾਹਿਬ ਦੀ ਬਾਣੀ ਦੀ ਸਾਰਥਿਕਤਾ ਸਵੈਸਿੱਧ ਹੈ। ਜੇਕਰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਾਣੀ ਪ੍ਰਤੀ ਉਪਰੋਕਤ ਪਹੁੰਚ ਨੂੰ ਅਪਣਾ ਲਿਆ ਜਾਵੇ ਤਾਂ ਪਾਣੀ ਦੀ ਹੋ ਰਹੀ ਦੁਰਦਸ਼ਾ ਨੂੰ ਰੋਕਿਆ ਜਾ ਸਕਦਾ ਹੈ। ਪਾਣੀ ਨੂੰ ਪਿਤਾ, ਗੁਰੂ ਦੀ ਨਿਆਈਂ ਸਮਝ ਕੇ ਇਸ ਦੀ ਦੁਰਉਪਯੋਗਤਾ ਨੂੰ ਰੋਕਿਆ ਜਾਵੇ ਤਾਂ ਇਸ ਜੀਵਨਦਾਇਕ ਸੋਮੇ ਨੂੰ ਬਚਾਇਆ ਜਾ ਸਕਦਾ ਹੈ।

ਹਵਾ ਮਨੁੱਖੀ ਜ਼ਿੰਦਗੀ ਨੂੰ ਚਲਾਉਣ ਵਾਲਾ ਅਜਿਹਾ ਤੱਤ ਹੈ ਜਿਸ ਦੀ ਅਣਹੋਂਦ ਵਿਚ ਜੀਵਨ ਦੀ ਕਲਪਨਾ ਵੀ ਅਸੰਭਵ ਹੈ। ਜੀਵ ਹਰ ਪਲ ਸਾਹ ਲੈਂਦਾ ਹੈ ਜੋ ਹਵਾ ਦੀ ਹੋਂਦ ਸਦਕਾ ਹੀ ਸੰਭਵ ਹੈ। ਮਨੁੱਖੀ ਜੀਵਨ ਦੀਆਂ ਹੋਰ ਬੁਨਿਆਦੀ ਜ਼ਰੂਰਤਾਂ ਦਾ ਤਾਂ ਸ਼ਾਇਦ ਕੋਈ ਬਦਲਵਾਂ ਰੂਪ ਹੋ ਸਕਦਾ ਹੈ ਪਰ ਹਵਾ ਦਾ ਕੋਈ ਬਦਲਵਾਂ ਹੱਲ ਨਹੀਂ ਹੈ। ਪਰੰਤੂ ਅਜੋਕਾ ਸਵਾਰਥੀ ਮਨੁੱਖ ਇਸ ਜੀਵਨਦਾਇਕ ਤੱਤ ਨੂੰ ਵੀ ਆਪਣੀਆਂ ਪਦਾਰਥਕ ਲੋੜਾਂ ਦੀ ਪੂਰਤੀ ਲਈ ਗੰਧਲਾ ਕਰਨੋਂ ਗੁਰੇਜ਼ ਨਹੀਂ ਕਰ ਰਿਹਾ। ਵਾਤਾਵਰਨੀ ਪ੍ਰਦੂਸ਼ਣ ਵਿਚ ਹਵਾ-ਪ੍ਰਦੂਸ਼ਣ ਵੀ ਅਹਿਮ ਸਥਾਨ ਰੱਖਦਾ ਹੈ। ਸਾਡੇ ਆਲੇ-ਦੁਆਲੇ ਦੀ

ਵਾਯੂਮੰਡਲੀ ਪਰਤ ਵਿਚ ਮੌਜੂਦ ਧੂੜ, ਧੂੰਆਂ, ਧੁੰਦ, ਬਦਬੂ ਅਤੇ ਵਾਸ਼ਪ ਆਦਿ ਦੀ ਉਹ ਅਣਉਚਿਤ ਮਾਤਰਾ; ਜੋ ਮਨੁੱਖਾਂ, ਪੌਦਿਆਂ ਜਾਂ ਜੀਵਾਂ ਲਈ ਨੁਕਸਾਨਦੇਹ ਪ੍ਰਭਾਵਾਂ ਦੇ ਕਾਰਨ ਬਣਦੀ ਹੈ, ਨੂੰ ਹਵਾ-ਪ੍ਰਦੂਸ਼ਣ ਕਿਹਾ ਜਾਂਦਾ ਹੈ।[੭] ਉਦਯੋਗਾਂ ਦੁਆਰਾ ਛੱਡਿਆ ਜਾਂਦਾ ਜ਼ਹਿਰੀਲਾ ਧੂੰਆਂ, ਵਾਹਨਾਂ ਦੁਆਰਾ ਕੀਤਾ ਜਾਂਦਾ ਪ੍ਰਦੂਸ਼ਣ ਅਤੇ ਵਿਭਿੰਨ ਤਰੀਕਿਆਂ ਦੁਆਰਾ ਹਵਾ ਨੂੰ ਪ੍ਰਦੂਸ਼ਿਤ ਕਰ ਕੇ ਮਨੁੱਖੀ ਸਰੀਰਾਂ ਲਈ ਹਾਨੀਕਾਰਕ ਬਣਾਇਆ ਜਾਂਦਾ ਹੈ। ਅਜੋਕੇ ਸਮੇਂ ਵਿਚ ਤਾਂ ਬੜੀ ਤੇਜ਼ੀ ਅਤੇ ਨਿਰੰਤਰਤਾ ਨਾਲ ਹਵਾ ਨੂੰ ਪ੍ਰਦੂਸ਼ਿਤ ਕੀਤਾ ਜਾ ਰਿਹਾ ਹੈ।

ਗੁਰੂ ਨਾਨਕ ਸਾਹਿਬ ਦੀ ਪਵਿੱਤਰ ਬਾਣੀ ਵਿਚ ਹਵਾ ਨੂੰ 'ਗੁਰੂ' ਦਾ ਦਰਜਾ ਦਿੱਤਾ ਗਿਆ ਹੈ। ਸਮੁੱਚੇ ਸੰਸਾਰ ਦੇ ਜੀਵ-ਜੰਤੂਆਂ ਲਈ ਹਵਾ ਦਾ ਸਥਾਨ ਨਿਸ਼ਚੇ ਹੀ ਗੁਰੂ ਸਮਾਨ ਹੈ। ਹਵਾ ਨੂੰ ਗੁਰੂ ਇਸ ਲਈ ਕਿਹਾ ਗਿਆ ਹੈ ਕਿਉਂਕਿ ਜਿਸ ਪ੍ਰਕਾਰ ਜੀਵਾਤਮਾ ਨੂੰ ਗੁਰੂ ਦੀ ਲੋੜ ਰਹਿੰਦੀ ਹੈ ਉਸੇ ਤਰ੍ਹਾਂ ਹਵਾ ਵੀ ਸਰੀਰ ਨੂੰ ਸਜੀਵਤਾ ਪ੍ਰਦਾਨ ਕਰਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਹਵਾ ਨੂੰ ਗੁਰੂ ਕਹਿ ਕੇ ਸਤਿਕਾਰ ਦੇਣਾ ਉਨ੍ਹਾਂ ਦੇ ਹਵਾ ਦੀ ਮਹੱਤਤਾ ਨੂੰ ਸਮਝਣ ਦਾ ਲਖਾਇਕ ਹੈ ਜਿਸ ਪ੍ਰਤੀ ਗੁਰੂ ਸਾਹਿਬ ਫ਼ਰਮਾਨ ਕਰਦੇ ਹਨ:

*ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥* *(ਪੰਨਾ ੮)*

ਅਸਲ ਵਿਚ ਇਹ ਸਰੀਰ ਪਾਣੀ, ਹਵਾ ਅਤੇ ਅਗਨੀ ਦੀ ਸੁਮੇਲਤਾ ਦਾ ਨਤੀਜਾ ਹੈ ਜਿਸ ਸਬੰਧੀ ਗੁਰਬਾਣੀ ਵਿਚ ਫ਼ਰਮਾਨ ਹੈ:

*ਪਉਣੈ ਪਾਣੀ ਅਗਨੀ ਕਾ ਮੇਲੁ॥* *(ਪੰਨਾ ੧੫੨)*

ਉਪਰੋਕਤ ਤੱਤਾਂ ਦੇ ਕਰਕੇ ਸਰੀਰ ਦੀ ਹੋਂਦ ਹੈ। ਇਨ੍ਹਾਂ ਵਿੱਚੋਂ ਕੋਈ ਵੀ ਤੱਤ ਮਨਫੀ ਕਰ ਦਿੱਤਾ ਜਾਵੇ ਤਾਂ ਜੀਵਨ ਦੀ ਹੋਂਦ ਖ਼ਤਮ ਹੋ ਜਾਵੇਗੀ। ਇਸ ਤਰ੍ਹਾਂ ਗੁਰੂ ਨਾਨਕ ਸਾਹਿਬ ਦੀ ਬਾਣੀ ਵਿਚ ਹਵਾ (ਪਵਣੁ) ਦੀ ਮਹੱਤਵਸ਼ੀਲਤਾ ਨੂੰ ਦ੍ਰਿੜ੍ਹਤਾ ਨਾਲ ਪ੍ਰਸਤੁਤ ਕੀਤਾ ਗਿਆ ਹੈ। ਅਜੋਕੇ ਸਮੇਂ ਵਿਚ ਮਨੁੱਖ ਦੁਆਰਾ ਸ਼ੁੱਧ ਹਵਾ ਦੀ ਮਹੱਤਤਾ ਨੂੰ ਵਿਸਾਰ ਕੇ ਇਸ ਦਾ ਆਪਣੇ ਨਿੱਜੀ ਸਵਾਰਥਾਂ ਦੀ ਖਾਤਰ ਕੀਤਾ ਜਾ ਰਿਹਾ ਪ੍ਰਦੂਸ਼ਣ ਨਿਸ਼ਚੇ ਹੀ ਚਿੰਤਾ ਦਾ ਵਿਸ਼ਾ ਹੈ।

ਵਾਤਾਵਰਨੀ ਪ੍ਰਦੂਸ਼ਣ ਦੇ ਅੰਤਰਗਤ ਭੂ-ਪ੍ਰਦੂਸ਼ਣ ਵੀ ਇਕ ਅਹਿਮ ਕਾਰਕ ਹੈ। ਭੂਮੀ ਦੇ ਭੌਤਿਕ, ਰਸਾਇਣਿਕ ਜਾਂ ਜੈਵਿਕ ਗੁਣਾਂ ਵਿਚ ਅਜਿਹੀ ਕੋਈ ਵੀ ਮਾੜੀ ਤਬਦੀਲੀ ਜਿਸ ਦਾ ਅਸਰ ਮਨੁੱਖ ਅਤੇ ਹੋਰ ਜੀਵਾਂ 'ਤੇ ਪੈਂਦਾ ਹੋਵੇ ਜਾਂ ਜਿਸ ਕਰਕੇ ਭੂਮੀ ਦੇ ਕੁਦਰਤੀ ਗੁਣ ਤੇ ਉਸ ਦੀ ਉਪਯੋਗਤਾ ਖ਼ਤਮ ਹੁੰਦੀ ਹੋਵੇ ਭੂਮੀ ਪ੍ਰਦੂਸ਼ਣ ਕਹਾਉਂਦੀ ਹੈ।[੮] ਅਜੋਕੇ ਮਨੁੱਖ ਨੇ ਆਪਣੇ ਸਵਾਰਥਾਂ ਦੀ ਖ਼ਾਤਰ ਧਰਤੀ ਨੂੰ ਪਲੀਤ ਕਰ ਦਿੱਤਾ ਹੈ। ਖੇਤੀਬਾੜੀ ਕਾਰਜਾਂ ਵਿਚ ਰਸਾਇਣਿਕ ਖਾਦਾਂ, ਕੀੜੇਮਾਰ ਦਵਾਈਆਂ ਦੀ ਬੇਤਹਾਸ਼ਾ ਵਰਤੋਂ ਨੇ ਧਰਤੀ ਨੂੰ ਪਲੀਤਣ ਵਿਚ ਨਕਾਰਾਤਮਕ ਭੂਮਿਕਾ ਨਿਭਾਈ ਹੈ।

ਮਨੁੱਖ ਨੇ ਉਤਪਾਦਨ ਵਧਾਉਣ ਦੀ ਖਾਤਰ ਧਰਤੀ ਉੱਪਰ ਅਨੇਕਾਂ ਜ਼ੁਲਮ ਢਾਹੇ ਹਨ ਜਿਸ ਕਰਕੇ ਇਸ ਦੇ ਉਪਜਾਊਪਣ ਵਿਚ ਨਿਰੰਤਰ ਗਿਰਾਵਟ ਆ ਰਹੀ ਹੈ। ਰੋਜ਼ਾਨਾ ਜੀਵਨ ਵਿਚ ਉਤਪੰਨ ਹੋਣ ਵਾਲਾ ਕੂੜਾ-ਕਰਕਟ ਵੀ ਧਰਤੀ ਦੇ ਵਾਤਾਵਰਨ ਨੂੰ ਗੰਧਲਾ ਕਰਨ ਵਿਚ ਭਰਪੂਰ ਯੋਗਦਾਨ ਪਾਉਂਦਾ ਹੈ। ਰੋਜ਼ਾਨਾ ਜੀਵਨ ਵਿਚ ਪਲਾਸਟਿਕ ਦੀ ਵਧ ਰਹੀ ਵਰਤੋਂ ਨੇ ਧਰਤੀ ਦੇ ਪ੍ਰਦੂਸ਼ਣ ਵਿਚ ਅਥਾਹ ਵਾਧਾ ਕੀਤਾ ਹੈ। ਇਸ ਤੋਂ ਇਲਾਵਾ ਉਦਯੋਗਾਂ ਦੁਆਰਾ ਪੈਦਾ ਹੁੰਦੇ ਫਾਲਤੂ ਕੂੜਾ-ਕਰਕਟ ਨੇ ਵੀ ਭੂ-ਪ੍ਰਦੂਸ਼ਣ ਵਿਚ ਵੱਡਾ ਰੋਲ ਅਦਾ ਕੀਤਾ ਹੈ।

ਗੁਰੂ ਨਾਨਕ ਸਾਹਿਬ ਦੀ ਪਵਿੱਤਰ ਬਾਣੀ ਵਿਚ ਧਰਤੀ ਨੂੰ 'ਮਾਤਾ' ਵਜੋਂ ਮੂਰਤੀਮਾਨ ਕਰ ਕੇ ਸਤਿਕਾਰ ਦਿੱਤਾ ਗਿਆ ਹੈ। ਧਰਤੀ ਦੀ ਪ੍ਰਕਿਰਤੀ ਨਿਸ਼ਚੇ ਹੀ ਮਾਤਾ ਵਾਲੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਹਵਾ ਨੂੰ ਗੁਰੂ, ਪਾਣੀ ਨੂੰ ਪਿਤਾ ਅਤੇ ਧਰਤੀ ਨੂੰ ਮਾਤਾ ਦੇ ਤੌਰ 'ਤੇ ਮੂਰਤੀਮਾਨ ਕਰਦੇ ਹਨ। ਉਨ੍ਹਾਂ ਦੀ ਬਾਣੀ ਵਿਚ ਧਰਤੀ ਨੂੰ ਨਿਮਰਤਾ, ਧੀਰਜ ਵਰਗੇ ਉਚੇਰੇ ਮਾਨਵੀ ਸਦੁਗੁਣਾਂ ਦੇ ਪ੍ਰਤੀਕ ਵਜੋਂ ਪ੍ਰਸਤੁਤ ਕੀਤਾ ਗਿਆ ਹੈ। ਧਰਤੀ ਉੱਪਰ ਹਲ ਚਲਾ ਕੇ ਬੀਜ ਬੀਜਿਆ ਜਾਂਦਾ ਹੈ, ਉਸ ਨੂੰ ਪਾਣੀ ਨਾਲ ਸਿੰਜਿਆ ਜਾਂਦਾ ਹੈ ਜਿਸ ਨਾਲ ਜੀਵਨਦਾਇਕ ਅਨਾਜ ਦੀ ਉਤਪਤੀ ਹੁੰਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਮਨੁੱਖ ਨੂੰ ਇਸ ਕਿਰਿਆ ਦਾ ਰੂਪਾਂਤਰਣ ਆਪਣੇ ਜੀਵਨ ਵਿਚ ਕਰਨ ਲਈ ਪ੍ਰੇਰਿਤ ਕਰਦੇ ਹਨ ਜਿਸ ਸਦਕਾ ਉਹ ਪਰਮਾਤਮਾ ਦਾ ਨਾਮ-ਸਿਮਰਨ ਕਰ ਕੇ ਵਿਸ਼ੇ-ਵਿਕਾਰਾਂ, ਵਾਸ਼ਨਾਵਾਂ ਤੋਂ ਮੁਕਤ ਹੋ ਜਾਵੇਗਾ:

*ਇਹੁ ਤਨੁ ਧਰਤੀ ਬੀਜੁ ਕਰਮਾ ਕਰੋ ਸਲਿਲ ਆਪਾਉ ਸਾਰਿੰਗਪਾਣੀ॥*
*ਮਨੁ ਕਿਰਸਾਣੁ ਹਰਿ ਰਿਦੈ ਜੰਮਾਇ ਲੈ ਇਉ ਪਾਵਸਿ ਪਦੁ ਨਿਰਬਾਣੀ॥*

*(ਪੰਨਾ ੨੩)*

ਗੁਰਬਾਣੀ ਵਿਚ ਧਰਤੀ ਨੂੰ ਸਹਿਨਸ਼ੀਲਤਾ ਦੇ ਸਿਖਰਤਮ ਪ੍ਰਤੀਕ ਵਜੋਂ ਅਭਿਵਿਅੰਜਤ ਕੀਤਾ ਗਿਆ ਹੈ। ਜਿਸ ਉੱਪਰ ਸਮੁੱਚੀ ਖਲਕਤ ਦਾ ਭਾਰ ਹੈ, ਭਾਵ ਜਿਸ ਧਰਤੀ ਨੇ ਸਮੁੱਚੀ ਖਲਕਤ ਦਾ ਭਾਰ ਆਪਣੇ ਉੱਪਰ ਉਠਾਇਆ ਹੋਇਆ ਹੈ, ਉਹ ਧੰਨ ਹੈ। ਉਸ ਤੋਂ ਬਲਿਹਾਰੇ ਜਾਇਆ ਜਾ ਸਕਦਾ ਹੈ। ਉਸ ਦਾ ਅਪਮਾਨ ਜਾਂ ਤ੍ਰਿਸਕਾਰ ਤਾਂ ਮਨੁੱਖ ਲਈ ਅਕ੍ਰਿਤਘਣਤਾ ਹੈ।[੯] ਇਸ ਪ੍ਰਕਾਰ ਸ੍ਰੀ ਗੁਰੂ ਨਾਨਕ ਦੇਵ ਜੀ ਧਰਤੀ ਦੀ ਸਹਿਨਸ਼ੀਲਤਾ, ਨਿਮਰਤਾ ਵਾਲੀ ਪ੍ਰਕਿਰਤੀ ਦਰਸਾ ਕੇ ਮਨੁੱਖ ਨੂੰ ਇਸ ਨੂੰ ਪ੍ਰਦੂਸ਼ਿਤ ਨਾ ਕਰਨ, ਜ਼ੁਲਮ ਨਾ ਕਰਨ ਦਾ ਸੰਦੇਸ਼ ਦਿੰਦੇ ਹਨ।

ਰੁੱਖ ਸੰਤੁਲਿਤ ਵਾਤਾਵਰਨ ਦੀ ਸਥਾਪਨਾ ਵਿਚ ਵਡਮੁੱਲਾ ਯੋਗਦਾਨ ਪਾਉਂਦੇ ਹਨ। ਹਵਾ ਪ੍ਰਦੂਸ਼ਣ ਨੂੰ ਘਟਾਉਣ ਵਿਚ ਇਨ੍ਹਾਂ ਦੀ ਭੂਮਿਕਾ ਅਹਿਮ ਹੈ। ਰੁੱਖਾਂ ਦੀ ਬਹੁਤਾਤ ਸਦਕਾ ਹੀ ਧਰਤੀ ਉੱਪਰ ਹਰਿਆਵਲ ਆ ਸਕਦੀ ਹੈ ਜੋ ਪ੍ਰਕਿਰਤੀ ਵਿਚ ਸੁੰਦਰਤਾ ਅਤੇ ਸ਼ੁੱਧਤਾ ਲਿਆਉਣ ਵਿਚ ਮਹੱਤਵਪੂਰਨ ਯੋਗਦਾਨ ਪਾਉਂਦੀ ਹੈ। ਰੁੱਖ

ਹਵਾ ਵਿੱਚੋਂ ਕਾਰਬਨ ਡਾਇਆਕਸਾਇਡ ਨੂੰ ਜਜ਼ਬ ਕਰ ਕੇ ਮਾਨਵੀ ਜੀਵਨ ਲਈ ਲਾਹੇਵੰਦ ਆਕਸੀਜਨ ਹਵਾ ਵਿਚ ਮਿਲਾਉਂਦੇ ਹਨ। ਪ੍ਰਦੂਸ਼ਣ-ਮੁਕਤ ਅਤੇ ਸ਼ੁੱਧ ਆਕਸੀਜਨ ਯੁਕਤ ਹਵਾ ਸਦਕਾ ਹੀ ਮਾਨਵੀ ਜੀਵਨ ਦੀ ਹੋਂਦ ਹੈ। ਭਾਰਤ ਵਿਚ ਕੁਦਰਤੀ ਬਨਸਪਤੀ ਦੇ ਵਿਭਿੰਨਤਾ ਅਤੇ ਵਿਆਪਕਤਾ ਸਹਿਤ ਫੈਲਣ ਲਈ ਅਨੁਕੂਲ ਭੂਗੋਲਿਕ ਹਾਲਾਤ ਰਹੇ ਹਨ। ਪਰੰਤੂ ਮਨੁੱਖੀ ਵਿਕਾਸ ਦੇ ਲੰਮੇ ਦੌਰ ਵਿਚ ਜੰਗਲਾਂ ਨੂੰ ਬੜੀ ਢਾਹ ਲੱਗੀ ਹੈ। ਮਨੁੱਖ ਨੇ ਆਪਣੇ ਰਹਿਣ ਲਈ, ਖੇਤੀਬਾੜੀ, ਉਦਯੋਗਾਂ ਅਤੇ ਵਿਕਾਸ ਯੋਜਨਾਵਾਂ ਲਈ ਰੁੱਖਾਂ ਦਾ ਅੰਨ੍ਹੇਵਾਹ ਵਿਨਾਸ਼ ਕੀਤਾ ਹੈ।[੧੦] ਵਰਤਮਾਨ ਸਮੇਂ ਵਿਚ ਮਨੁੱਖ ਰੁੱਖਾਂ ਦੀ ਅੰਧਾ-ਧੁੰਦ ਕਟਾਈ ਕਰ ਕੇ ਸ਼ੁੱਧ ਹਵਾ ਤੋਂ ਵੀ ਮਹਿਰੂਮ ਹੋ ਰਿਹਾ ਹੈ। ਗੁਰੂ ਨਾਨਕ ਸਾਹਿਬ ਦੀ ਬਾਣੀ ਵਿਚ ਰੁੱਖ ਨੂੰ ਪਰਮਾਤਮਾ ਦੇ ਬਿੰਬ ਵਜੋਂ ਪ੍ਰਸਤੁਤ ਕਰ ਕੇ ਇਸ ਦੀ ਅਤਿਅਧਿਕ ਮਹੱਤਤਾ ਨੂੰ ਮੂਰਤੀਮਾਨ ਕੀਤਾ ਗਿਆ ਹੈ:

*ਸਾਹਿਬੁ ਸਫਲਿਓ ਰੁਖੜਾ ਅੰਮ੍ਰਿਤੁ ਜਾ ਕਾ ਨਾਉ॥* *(ਪੰਨਾ ੫੫੭)*

ਜੇਕਰ ਅਜੋਕਾ ਮਨੁੱਖ ਰੁੱਖਾਂ ਦੇ ਮਹੱਤਵ ਨੂੰ ਸਮਝ ਕੇ ਇਨ੍ਹਾਂ ਦੇ ਵਿਨਾਸ਼ ਦੀ ਥਾਂ ਵਿਕਾਸ ਵੱਲ ਰੁਚਿਤ ਹੋ ਜਾਵੇ ਤਾਂ ਰੁੱਖਾਂ ਦੀ ਕਟਾਈ ਸਦਕਾ ਵਧ ਰਹੇ ਹਵਾ-ਪ੍ਰਦੂਸ਼ਣ ਤੋਂ ਨਿਜਾਤ ਪਾਈ ਜਾ ਸਕਦੀ ਹੈ। ਵਰਤਮਾਨ ਸਮੇਂ ਵਿਚ ਰੁੱਖਾਂ ਦੀ ਕਟਾਈ ਰੋਕਣ ਦੇ ਨਾਲ-ਨਾਲ ਭਰਪੂਰ ਮਾਤਰਾ ਵਿਚ ਰੁੱਖ ਲਗਾ ਕੇ ਧਰਤੀ ਨੂੰ ਮੁੜ ਹਰਿਆ-ਭਰਿਆ ਕਰਨ ਦੀ ਸਖ਼ਤ ਲੋੜ ਹੈ।

ਇਸ ਤਰ੍ਹਾਂ ਦ੍ਰਿਸ਼ਟਮਾਨ ਹੁੰਦਾ ਹੈ ਕਿ ਅਜੋਕੇ ਮਾਨਵ ਨੇ ਭੌਤਿਕਵਾਦੀ, ਪਦਾਰਥਵਾਦੀ ਸਵਾਰਥਾਂ ਦੀ ਖ਼ਾਤਰ ਵਾਤਾਵਰਨ ਨੂੰ ਬੇਇੰਤਹਾ ਪ੍ਰਦੂਸ਼ਿਤ ਕੀਤਾ ਹੈ ਅਤੇ ਇਹ ਪ੍ਰਦੂਸ਼ਣ ਨਿਰੰਤਰ ਜਾਰੀ ਹੈ। ਮਨੁੱਖ ਨੇ ਆਪਣੇ ਸੌੜੇ ਹਿੱਤਾਂ ਦੀ ਪੂਰਤੀ ਖਾਤਰ ਹਵਾ, ਪਾਣੀ, ਧਰਤੀ ਨੂੰ ਪ੍ਰਦੂਸ਼ਿਤ ਕਰ ਕੇ ਇਕ ਤਰ੍ਹਾਂ ਨਾਲ ਰੋਗੀ ਬਣਾ ਦਿੱਤਾ ਹੈ:

*ਪਉਣੁ ਪਾਣੀ ਬੈਸੰਤਰੁ ਰੋਗੀ ਰੋਗੀ ਧਰਤਿ ਸਭੋਗੀ॥* *(ਪੰਨਾ ੧੧੫੩)*

ਉਪਰੋਕਤ ਵਿਚਾਰ-ਚਰਚਾ ਉਪਰੰਤ ਸਿੱਟੇ ਵਜੋਂ ਕਿਹਾ ਜਾ ਸਕਦਾ ਹੈ ਕਿ ਸ਼ਹਿਰੀਕਰਨ ਅਤੇ ਉਦਯੋਗੀਕਰਨ ਦੇ ਅਜੋਕੇ ਦੌਰ ਨੇ ਵਾਤਾਵਰਨ ਨੂੰ ਬੁਰੀ ਤਰ੍ਹਾਂ ਪ੍ਰਦੂਸ਼ਿਤ ਕੀਤਾ ਹੈ। ਅਜਿਹਾ ਪ੍ਰਦੂਸ਼ਿਤ ਵਾਤਾਵਰਨ ਮਾਨਵੀ ਜੀਵਨ ਦੀ ਹੋਂਦ ਲਈ ਪ੍ਰਤੀਕੂਲ ਪ੍ਰਭਾਵਾਂ ਵਾਲਾ ਹੈ। ਅਜੋਕੇ ਸਮੇਂ ਵਿਚ ਪ੍ਰਦੂਸ਼ਣ ਤੋਂ ਨਿਜਾਤ ਪ੍ਰਾਪਤ ਕਰਨ ਅਤੇ ਵਾਤਾਵਰਨ ਨੂੰ ਸ਼ੁੱਧ, ਸੰਤੁਲਿਤ ਬਣਾਈ ਰੱਖਣ ਦੀ ਸਖ਼ਤ ਜ਼ਰੂਰਤ ਹੈ। ਅਜਿਹੇ ਹਾਲਾਤ ਵਿਚ ਗੁਰੂ ਨਾਨਕ ਸਾਹਿਬ ਦੀ ਬਾਣੀ ਨਿਸ਼ਚੇ ਹੀ ਇਕ ਮਾਰਗ-ਦਰਸ਼ਕ ਦੀ ਸੁਚੱਜੀ ਭੂਮਿਕਾ ਅਦਾ ਕਰ ਸਕਦੀ ਹੈ।

## ਹਵਾਲੇ ਤੇ ਟਿੱਪਣੀਆਂ:

1. *Subramanian, V, A Text Book In Environmental Science, Narosa Publishing House, New Delhi, 2002, P.1.*

2. *ਡੀ. ਪੀ. ਸਿੰਘ, ਵਾਤਾਵਰਨੀ ਪ੍ਰਦੂਸ਼ਣ, ਸਿੰਘ ਬ੍ਰਦਰਜ਼, ਅੰਮ੍ਰਿਤਸਰ-ਪੰਨਾ ੨੧.*
3. *ਨਾਭਾ, ਚਰਨਜੀਤ ਸਿੰਘ, ਗੁਰਦੀਪ ਸਿੰਘ (ਸੰਧੂ), ਗੁਰਬਾਣੀ ਅਤੇ ਕੁਦਰਤ, ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ, ਪੰਨਾ ੧੦੫.*
4. *Narasaiah, M.L., Environment And Agriculture, Discovery Publishing House, New Delhi, 2006, P.1.*
5. *Ibid., P. 120*
6. *Saxena, Y.K., Uberai, N.K., Environment Explained Meaning And Definations of Terms and Themes, Excel Books, New Delhi, 2004, P. 162.*
7. *ਡੀ. ਪੀ. ਸਿੰਘ, ਵਾਤਾਵਰਨੀ ਪ੍ਰਦੂਸ਼ਣ, ਸਿੰਘ ਬ੍ਰਦਰਜ਼, ਅੰਮ੍ਰਿਤਸਰ-ਪੰਨਾ ੨੬*
8. *ਡੀ. ਪੀ. ਸਿੰਘ, ਵਾਤਾਵਰਨੀ ਪ੍ਰਦੂਸ਼ਣ, ਸਿੰਘ ਬ੍ਰਦਰਜ਼, ਅੰਮ੍ਰਿਤਸਰ-ਪੰਨਾ ੨੬.*
9. *ਨਾਭਾ, ਚਰਨਜੀਤ ਸਿੰਘ, ਗੁਰਦੀਪ ਸਿੰਘ (ਸੰਧੂ), ਗੁਰਬਾਣੀ ਅਤੇ ਕੁਦਰਤ, ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ, ਪੰਨਾ ੧੧੬.*
10. *Park, Chris, Environmental Policies An International Review, Croom Helm, New Hampshire, 1986, P. 230.*

## *...ਸਾਂਝੀ ਮਾਂ ਨੂੰ ਮੁੜ ਸੁਰਜੀਤ ਕਰੀਏ*

*(ਸਫ਼ਾ ੮੯ ਦਾ ਬਾਕੀ ਹਿੱਸਾ)*

ਨੌਜਵਾਨਾਂ ਵਿਚ ਘਰ ਵਾਪਸ ਆਉਣ ਦੀ ਕਿਰਿਆ ਸ਼ੁਰੂ ਹੋ ਗਈ ਹੈ। ਪਰ ਇਸ ਅਸਲੀਅਤ ਤੋਂ ਵੀ ਮੁੱਖ ਨਹੀਂ ਮੋੜਿਆ ਜਾ ਸਕਦਾ ਕਿ ਹਾਲੀਂ ਵੀ ਗੁਰਮਤਿ ਦੇ ਅਸੂਲਾਂ ਅਤੇ ਗੁਰੂ-ਸੋਚ ਤੋਂ ਖੁੱਸੀਆਂ ਕੁਝ ਕੁ ਮਾਂਵਾਂ ਦੁਨੀਆਂ ਦੀ ਚਮਕ-ਦਮਕ ਦੇ ਅਸਰ ਥੱਲੇ ਮਾਰਗ ਤੋਂ ਕਾਫੀ ਪਰ੍ਹੇ ਹਨ। ਕਾਸ਼! ਉਹ ਗੁਆਚੀ ਹੋਈ ਸਿਰੜੀ ਤੇ ਸਮਰਪਿਤ ਮਾਂ ਸਾਨੂੰ ਮੁੜ ਲੱਭ ਜਾਵੇ ਤਾਂਕਿ ਇਸ ਸੰਸਾਰ ਨੂੰ ਅਸੀਂ ਸੁਖੀ ਤੇ ਸਰਬੱਤ ਦਾ ਭਲਾ ਮੰਗਣ ਵਾਲਾ ਸੰਸਾਰ ਬਣਾ ਸਕੀਏ। ਆਓ! ਗਿਆਨ ਤੋਂ ਵਿਹੂਣੀ ਅਤੇ ਮੂਰਛਿਤ ਹੋਈ ਉਸ ਸਰਬ-ਸਾਂਝੀ ਮਾਂ ਨੂੰ ਮੁੜ ਸੁਰਜੀਤ ਕਰੀਏ ਤਾਂਕਿ ਕੱਲ੍ਹ ਦੇ ਸਾਡੇ ਵਾਰਸ ਚੰਗੇ ਮਨੁੱਖ ਬਣ ਕੇ ਵਿਸ਼ਵ ਦੀ ਅਗਵਾਈ ਕਰ ਸਕਣ ਤੇ ਇਥੇ ਸ਼ਾਂਤੀ ਦਾ ਪ੍ਰਚਾਰ ਕਰ ਸਕਣ। ਗੱਲੀਂ-ਬਾਤੀਂ ਨਹੀਂ ਸਗੋਂ ਇਸ ਪ੍ਰਾਪਤੀ ਲਈ ਪੰਥ-ਹਿਤੈਸ਼ੀਆਂ ਨੂੰ ਇਕੱਠੇ ਹੋ ਕੇ ਸਾਰਥਿਕ ਮਿਹਨਤ ਕਰਨ ਦੀ ਲੋੜ ਹੋਵੇਗੀ। ਇਹ ਵੀ ਜ਼ਰੂਰੀ ਹੋਵੇਗਾ ਕਿ ਸਿੱਖ-ਜਗਤ ਨੂੰ ਨੌਜਵਾਨ ਪੀੜ੍ਹੀ ਨਾਲ ਨੇੜਲੇ ਸੰਬੰਧ ਬਣਾ ਕੇ ਕੰਮ ਕਰਨਾ ਪਵੇਗਾ। ਸਵੇਰ ਦਾ ਭੁੱਲਿਆ ਜੇਕਰ ਕਿਤੇ ਸ਼ਾਮੀਂ ਘਰ ਪਰਤ ਆਵੇ ਤਾਂ ਉਸ ਨੂੰ ਭੁੱਲਿਆ ਹੋਇਆ ਨਹੀਂ ਕਿਹਾ ਜਾਂਦਾ। ਗੁਰੂ ਮਿਹਰ ਕਰੇ!

***ਵਿਸ਼ੇਸ਼ ਲੇਖ :***

# ਜੀਵਨ ਦਾ ਅੰਤਲਾ ਪਹਿਰ : ਬੁਢਾਪਾ

*-ਸ. ਗੁਰਬਖ਼ਸ਼ ਸਿੰਘ ਪਿਆਸਾ**

ਲਾਊਡ ਸਪੀਕਰ ਰਾਹੀਂ ਖਲਾਅ ਵਿਚ ਤਰ ਕੇ ਆਈਆਂ ਸੁਰ-ਲਹਿਰਾਂ ਨੇ ਚੇਤਨਾ ਦੇ ਦਰ 'ਤੇ ਦਸਤਕ ਦਿੱਤੀ, "ਬਾਲ ਜੁਆਨੀ ਅਰੁ ਬਿਰਧਿ ਫੁਨਿ ਤੀਨਿ ਅਵਸਥਾ ਜਾਨਿ॥" ਸ਼ਾਇਦ ਲਾਗਲੀ ਗਲੀ ਵਿਚ ਕਿਸੇ ਗੁਰਸਿੱਖ ਦੇ ਘਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਦੀ ਸਮਾਪਤੀ ਹੋ ਰਹੀ ਸੀ। ਪਾਠ ਖੁਸ਼ੀ ਜਾਂ ਸ਼ੋਕ ਨਮਿਤ ਹੋਵੇ, ਸ੍ਰੀ ਗੁਰੂ ਤੇਗ ਬਹਾਦਰ ਜੀ ਆਪਣੀ ਪਾਵਨ ਬਾਣੀ ਰਾਹੀਂ ਮਨੁੱਖ ਨੂੰ ਜੀਵਨ ਦੇ ਸਾਰ ਦੀ ਸੋਝੀ ਬਖ਼ਸ਼ਦੇ ਹਨ।

ਬਾਲ, ਜਵਾਨੀ ਤੇ ਬਿਰਧ ਅਵਸਥਾ ਅਰਥਾਤ ਜੀਵਨ ਦੇ ਤਿੰਨ ਪੜਾਅ ਜਿਨ੍ਹਾਂ ਰਾਹੀਂ ਮਨੁੱਖ ਆਪਣੀ ਜੀਵਨ-ਯਾਤਰਾ ਸੰਪੰਨ ਕਰਦਾ ਹੈ। ਜਿਵੇਂ ਸਵੇਰ, ਦੁਪਹਿਰ ਤੇ ਤ੍ਰਿਕਾਲਾਂ ਇਕ ਦੂਸਰੇ ਨਾਲ ਜੁੜੇ ਹੋਏ ਹੋਣ 'ਤੇ ਵੀ, ਇਕ ਦੂਸਰੇ ਤੋਂ ਵਿਲੱਖਣ। ਬਾਲਪਨ ਦੀ ਮਿੱਠਤ ਤੇ ਨਿੱਘ ਭਰੀ ਪੂੰਜੀ ਤੇ ਵਿਕਸੀ ਜਵਾਨੀ ਅਤੇ ਜਵਾਨੀ ਦੇ ਭੋਗ ਵਿੱਚੋਂ ਬਚਿਆ ਫੋਗ, ਬੁਢਾਪਾ।

ਜਵਾਨੀ ਤੇ ਬੁਢਾਪੇ ਬਾਰੇ ਇਕ ਲੋਕ-ਉਕਤੀ ਬਹੁਤ ਪ੍ਰਸਿੱਧ ਹੈ:

*ਜੋ ਜਾ ਕੇ ਨਾ ਆਏ, ਉਸੇ ਜਵਾਨੀ ਕਹਿਤੇ ਹੈਂ*
*ਜੋ ਆ ਕੇ ਨਾ ਜਾਏ, ਉਸੇ ਬੁਢਾਪਾ ਕਹਿਤੇ ਹੈਂ।*

ਕੱਲ੍ਹ ਜਿਸ ਨੂੰ ਸਲਾਮਾਂ ਮਿਲਦੀਆਂ ਸਨ, ਅੱਜ ਉਹ ਪਛਾਣ ਨੂੰ ਵੀ ਤਰਸਦਾ ਹੈ। ਜਿਵੇਂ ਜ਼ਿੰਦਗੀ ਦੀਵਾਲੀਆ ਹੋ ਗਈ ਹੋਵੇ ਅਤੇ ਦੀਵਾਲੀਏ ਦਾ ਜੀਵਨ, ਜਿਵੇਂ ਕੋਈ ਜਰਜਰ ਬੇੜੀ ਮੰਝਧਾਰ ਵਿਚ ਘੁੰਮਣ-ਘੇਰੀਆਂ ਵਿਚ ਫਸ ਗਈ ਹੋਵੇ। ਥੱਕੇ-ਹਾਰੇ ਮਾਰੂਥਲ ਦੇ ਉਸ ਪਾਂਧੀ ਵਾਂਗ ਜਿਸ ਦੇ ਪੈਰ ਨਿਰੰਤਰ, ਨਿਰਾਸ਼ਤਾ ਦੀ ਰੇਤ ਵਿਚ ਧੱਸਦੇ ਜਾ ਰਹੇ ਹੋਣ; ਅੱਖਾਂ ਰੇਤ ਨਾਲ ਭਰਦੀਆਂ ਜਾ ਰਹੀਆਂ ਹੋਣ ਤੇ ਸਰੀਰ ਲੂ ਦੇ ਥਪੇੜਿਆਂ ਨਾਲ ਨਿਢਾਲ ਹੁੰਦਾ ਜਾ ਰਿਹਾ ਹੋਵੇ। ਗੱਲ ਕੀ ਹਰ ਪਾਸਿਓਂ ਬੇਬਸੀ ਦਾ ਹਨੇਰਾ, ਬਚੀ-ਖੁਚੀ ਚਾਨਣ ਦੀ ਛਿੱਟ ਨੂੰ ਨਿਗਲਣ ਲਈ ਤੱਤਪਰ ਹੋਵੇ। ਜਿਵੇਂ ਜੀਊਂਦੇ-ਜੀਅ ਨੂੰ ਇੱਲਾਂ ਤੇ ਗਿਰਝਾਂ ਦੇ ਨਿਰਾਸ਼ਤਾ ਰੂਪੀ ਝੁੰਡ ਨੋਚਣ ਲਈ ਘੇਰਾ ਘੱਤਦੇ ਜਾ ਰਹੇ ਹੋਣ।

ਅਜਿਹੀ ਜੂਨ ਕੌਣ ਹੰਢਾਉਣਾ ਚਾਹੇਗਾ? ਤਾਂ ਹੀ ਤੇ ਲੱਗਦੀ ਵਾਹ, ਕੋਈ ਬੁਢਾ ਨਹੀਂ ਹੋਣਾ ਚਾਹੁੰਦਾ। ਬੁਢਾ ਹੁੰਦਿਆਂ ਹੋਇਆਂ ਵੀ ਬੁਢਾ ਅਖਵਾਉਣਾ ਨਹੀਂ ਚਾਹੁੰਦਾ।

---

** # ੨੨, ਪ੍ਰਭੂ ਪਾਰਕ ਸੁਸਾਇਟੀ, ਪੁਰਾਣੀ ਛਾਉਣੀ ਰੋਡ, ਵਡੋਦਰਾ-੨ (ਗੁਜਰਾਤ)।*
*ਮੋ: ੯੯੧੩੦-੫੪੩੨੩*

ਜਿੱਥੋਂ ਤਕ ਹੋ ਸਕੇ ਹਰ ਹੀਲਾ ਵਰਤਦਾ ਹੈ। ਇਥੋਂ ਤਕ ਕਿ ਬੁਢਾਪੇ ਦੇ ਕੁਦਰਤ-ਪ੍ਰਦਤ ਚਿੰਨ੍ਹ ਜਿਵੇਂ ਕੇਸਾਂ ਦਾ ਰੁਪਹਿਲੇ ਹੋਣਾ ਜਾਂ ਝੁਰੜੀਆਂ ਦੀਆਂ ਰੇਖਾਵਾਂ ਨੂੰ ਰੰਗਣ ਤੇ ਕਰੀਮਾਂ ਦੀ ਸਹਾਇਤਾ ਨਾਲ ਆਪਣੇ ਆਪ ਨੂੰ ਭਰਮ ਵਿਚ ਰੱਖਣ ਦਾ ਜਤਨ ਕਰਦਾ ਹੈ ਕਿ ਬੁਢਾਪਾ ਉਸ ਤੋਂ ਕੋਹਾਂ ਦੂਰ ਹੈ। ਪਰ ਮਨ 'ਤੇ ਲੱਗਦੇ ਬੁਢਾਪੇ ਦੇ ਗ੍ਰਹਿਣ ਦਾ ਕੋਈ ਕੀ ਕਰੇ?

ਇਸ ਵਿਚ ਕੋਈ ਅਤਿਕਥਨੀ ਨਹੀਂ ਕਿ ਬੁਢਾਪਾ ਵੀ ਮ੍ਰਿਤ ਸਮੁੰਦਰ ਵਾਂਗ ਹੀ ਹੈ। ਸਮੁੰਦਰ ਤੇ ਉਹ ਵੀ ਮੁਰਦਾ! ਅਜੀਬ ਲੱਗਦਾ ਹੈ ਨਾ! ਕਿ ਕਦੇ ਸਮੁੰਦਰ ਵੀ ਮੁਰਦਾ ਹੋ ਸਕਦਾ ਹੈ। ਹਾਂ, ਇਹ ਇਕ ਹਕੀਕਤ ਹੈ। ਸਮੁੰਦਰ ਤੋਂ ਟੁੱਟ ਕੇ ਸਮੁੰਦਰ ਦਾ ਹੀ ਇਕ ਅੰਗ, ਅਰਥਾਤ ਇਸ ਦਾ ਪਾਣੀ ਅਤਿ ਖਾਰਾ ਹੋ ਜਾਂਦਾ ਹੈ ਤੇ ਖਾਰੇਪਨ ਦੀ ਅਧਿਕਤਾ ਕਾਰਨ ਇੰਨਾ ਭਾਰੀ ਹੋ ਜਾਂਦਾ ਹੈ ਕਿ ਉਸ ਵਿਚ ਕੋਈ ਜੀਵ ਡੁੱਬਦਾ ਨਹੀਂ। ਪਰ ਉਸ ਦਾ ਖਾਰਾਪਨ ਉਸ ਵਿਚ ਡਿੱਗੇ ਜੀਵ ਨੂੰ ਆਪਣੇ ਵਿਚ ਖੋਰ ਕੇ ਜਜ਼ਬ ਕਰ ਲੈਂਦਾ ਹੈ। ਇਸੇ ਲਈ ਇਸ ਨੂੰ ਮ੍ਰਿਤ ਸਮੁੰਦਰ ਕਿਹਾ ਜਾਂਦਾ ਹੈ। ਕੁਝ ਅਜਿਹੀ ਖਸਲਤ ਵੀ, ਜੀਵਨ ਦੇ ਇਸ ਅਵਾਂਛਿਤ ਅੰਗ ਬੁਢਾਪੇ ਦੀ ਹੈ, ਜਿਸ ਦੇ ਹਰ ਸਾਹ ਨਾਲ ਜੀਵਨ ਦੇ ਢਾਹੇ ਦੀ ਮਿੱਟੀ, ਸਮੇਂ ਦੀਆਂ ਛੱਲਾਂ ਨਾਲ ਖੁਰਦੀ ਜਾਂਦੀ ਹੈ।

ਬੁਢਾਪੇ ਦੀ ਹੋਣੀ ਦੇ ਇਤਿਹਾਸ ਨੂੰ, ਜੇ ਸੰਖੇਪ ਵਿਚ ਉਲੀਕਣਾ ਹੋਵੇ ਤਾਂ ਇਸ ਦੀ ਯਾਤਰਾ ਵਾਨਪ੍ਰਸਥ/ਸੰਨਿਆਸ ਆਸ਼ਰਮ ਤੋਂ ਅਰੰਭ ਹੋ ਕੇ ਬਿਰਧ ਆਸ਼ਰਮ ਦੇ ਵਾੜੇ ਵਿਚ ਪਨਾਹ ਲੈਂਦਿਆਂ ਵੇਖਦੇ ਹਾਂ। ਅਰਥਾਤ ਸਾਡੇ ਸਮਾਜੀ ਢਾਂਚੇ ਦੇ ਚਿੰਤਨ ਦੀ ਗਾਥਾ।

ਅੱਜ ਸਮਾਜ ਦੀ ਇਕਾਈ ਅਰਥਾਤ ਪਰਵਾਰ ਆਪਣੀ ਧੁਰੀ ਤੋਂ ਪੂਰੀ ਤਰ੍ਹਾਂ ਖਿਸਕ ਚੁਕਿਆ ਹੈ।ਘਰ 'ਘਰ' ਨਾ ਹੋਣ ਕੇ ਸਰ੍ਹਾਂ ਦਾ ਰੂਪ ਧਾਰਨ ਕਰਦੇ ਜਾ ਰਹੇ ਹਨ। ਕਦੇ 'ਹਮਸਾਏ, ਮਾਂ-ਪਿਉ ਜਾਏ' ਕਹੇ ਜਾਂਦੇ ਸਨ ਪਰ ਅੱਜ ਖ਼ੂਨ ਦੇ ਰਿਸ਼ਤੇ ਵੀ ਖੜ੍ਹੇ ਪਾਣੀ ਵਾਂਗ ਸੜ੍ਹਾਂਦ ਮਾਰਦੇ ਹਨ। ਇਉਂ ਲੱਗਦਾ ਹੈ ਕਿ ਰਿਸ਼ਤਿਆਂ ਦੀ ਹੋਂਦ ਗੰਦੇ ਨਾਲੇ 'ਤੇ ਬਣੇ ਮਕਾਨ ਵਤ ਹੋ ਗਈ ਹੋਵੇ। ਕਦੇ ਕਿਹਾ ਜਾਂਦਾ ਸੀ ਕਿ ਆਪਣੇ ਮਾਰਨਗੇ ਵੀ ਤਾਂ ਛਾਵੇਂ ਸੁੱਟਣਗੇ। ਪਰ ਅੱਜ ਮਨੁੱਖ ਅਧਿਕਤਰ ਆਪਣਿਆਂ ਹੱਥੀਂ ਲੁੱਟਿਆ ਜਾਂਦਾ ਹੈ।

ਤੁਸੀਂ ਹੀ ਦੱਸੋ, ਜਦੋਂ ਮਨੁੱਖ ਵਿੱਚੋਂ ਉਸ ਦਾ ਮਨੁੱਖਤਾ ਰੂਪੀ ਅਸਲਾ ਹੀ ਅਲੋਪ ਹੋ ਗਿਆ ਹੋਵੇ ਤਾਂ ਉਸ ਨੂੰ, ਮਨੁੱਖ ਕਿਸ ਆਧਾਰ 'ਤੇ ਕਿਹਾ ਜਾਏ? ਜੇ ਕਦੇ ਕਿਸੇ ਮਨੁੱਖ ਵਿਚ ਸਦਾਚਾਰ ਦੀ ਝਲਕ ਦਿੱਸ ਪੈਂਦੀ ਹੈ ਤਾਂ ਅਚੰਭਾ ਹੁੰਦਾ ਹੈ। ਅੱਜ ਸਵਾਰਥ-ਪਰਤਾਂ 'ਤੇ ਅਕ੍ਰਿਤਘਣਤਾ ਪ੍ਰਧਾਨ ਹੈ। ਯੁੱਗ-ਧਾਰਾ ਦਾ ਚਲਨ ਵੇਖ ਕੇ ਅੱਜ ਅਧਿਕਤਰ ਮਾਪਿਆਂ ਨੂੰ ਆਪਣੇ ਬੱਚਿਆਂ 'ਤੇ ਹੀ ਭਰੋਸਾ ਨਹੀਂ ਰਿਹਾ। ਮੁਕਤ

ਭੋਗੀ ਆਪਣੀ ਵਿਥਿਆ ਸੁਣਾ ਕੇ ਚਿਤਾਵਨੀ ਦੇਣਾ ਨਹੀਂ ਭੁੱਲਦੇ ਕਿ 'ਵੇਖਿਓ! ਕਿਤੇ ਮੋਹ-ਮਮਤਾ ਵਿਚ ਫਸ ਕੇ ਅਤੇ ਮੋਮੋ-ਠਗਣੀਆਂ ਗੱਲਾਂ ਵਿਚ ਆ ਕੇ ਨਿਹੱਥੇ ਨਾ ਹੋ ਜਾਇਓ! ਫਿਰ ਕਿਸੇ ਵਾਤ ਨਹੀਂ ਪੁੱਛਣੀ!' ਭਾਵੇਂ ਅੰਦਰੋਂ ਜੀਅ ਤ੍ਰਹਿਕ ਜਾਂਦਾ ਹੈ, ਪਰ ਮਨ ਨਹੀਂ ਮੰਨਦਾ, 'ਨਹੀਂ-ਨਹੀਂ, ਸਾਡੇ ਬੱਚੇ ਇਹੋ ਜਿਹੇ ਨਹੀਂ ਹਨ। ਭਲਾ ਆਪਣੇ ਹੀ ਜਾਏ, ਇੰਨੇ ਬੇਕਿਰਕ ਕਿਵੇਂ ਹੋ ਸਕਦੇ ਹਨ?' ਪਰ ਸ਼ੰਕਾ ਦਾ ਬੀਜ ਗੱਡਿਆ ਜਾਂਦਾ ਹੈ।

ਧੰਨ ਨੇ ਉਹ ਗੁਰਮੁਖ ਪਿਆਰੇ, ਜੋ ਸੰਪੂਰਨ ਜੀਵਨ ਨੂੰ ਅਕਾਲ ਪੁਰਖ ਵੱਲੋਂ ਵਰਤਾਈ ਖੇਡ ਵਜੋਂ ਸਿਰ-ਮੱਥੇ ਪ੍ਰਵਾਨ ਕਰਦੇ ਹਨ। ਪਰ ਪੰਜਾਂ ਦੇ ਵੱਸ ਸਾਧਾਰਨ ਜੀਵ, ਜੋ ਹਰ ਲਹਿਰ 'ਤੇ ਡੋਲ ਜਾਂਦਾ ਹੈ, ਬੁਢਾਪੇ ਨੂੰ ਕਿਸੇ ਸਰਾਪ ਤੋਂ ਘੱਟ ਨਹੀਂ ਮੰਨਦਾ।

ਕਦੇ ਬਜ਼ੁਰਗੀ ਨੂੰ ਆਦਰ-ਸਨਮਾਨ ਦੀ ਦ੍ਰਿਸ਼ਟੀ ਨਾਲ ਦੇਖਿਆ ਜਾਂਦਾ ਸੀ। ਉਨ੍ਹਾਂ ਦੇ ਅਨੁਭਵੀ-ਗਿਆਨ ਦੀ ਕਦਰ ਹੁੰਦੀ ਸੀ ਜੋ ਬਾਲ ਤੇ ਜਵਾਨੀ ਦੋਹਾਂ ਲਈ ਸਾਂਝ ਦਾ ਸੂਤਰ ਸੀ। ਅੱਜ ਉਹ ਖੋਟੇ ਸਿੱਕੇ ਬਣਾ ਕੇ ਵਿਸਾਰ ਦਿੱਤੇ ਗਏ ਹਨ। ਹੁਣ ਤੁਸੀਂ ਹੀ ਦੱਸੋ ਖੋਟੇ ਸਿੱਕੇ ਕਿਸ ਕੰਮ?

ਆਲੇ-ਦੁਆਲੇ ਝਾਤ ਮਾਰ ਕੇ ਗਹੁ ਨਾਲ ਵੇਖੀਏ ਤਾਂ ਰਿਸ਼ਤਿਆਂ ਦੀ ਸਾਂਝ ਗਿੱਲੇ ਗੋਹੇ ਵਾਂਗ ਧੁਖ ਕੇ ਵਾਤਾਵਰਨ ਨੂੰ ਦਮਘੋਟੂ ਬਣਾ ਰਹੀ ਹੈ। ਕਦੇ ਸੁੱਖ-ਦੁਖ ਵਿਚ ਮਨੁੱਖ ਘਰ ਵੱਲ ਭੱਜਦਾ ਸੀ ਤੇ ਅੱਜ ਕਿਤੇ ਬਾਹਰ ਸ਼ਰਨ ਲੱਭਦਾ ਹੈ। ਵਿਰਲੇ ਹੀ ਘਰ ਹੋਣਗੇ ਜਿਨ੍ਹਾਂ ਦੇ ਝਰੋਖਿਆਂ ਵਿੱਚੋਂ ਸਨੇਹ ਤੇ ਆਦਰ-ਮਾਣ ਦੀ ਸੁਗੰਧ ਝਰਦੀ ਹੋਵੇਗੀ ਬਾਕੀ ਤਾਂ ਭੂਤਵਾੜੇ ਹੀ ਕਹੇ ਜਾ ਸਕਦੇ ਹਨ ਜਿਨ੍ਹਾਂ ਵਿਚ ਮਨੁੱਖ ਰੂਪੀ ਜੀਵ, ਬੰਦੀ-ਜੀਵਨ ਭੋਗ ਰਹੇ ਹਨ। ਆਪਣੇ ਜੀਵਨ ਤੋਂ ਨਿਰਾਸ਼, ਰਿੱਝਦੇ-ਖਿਝਦੇ, ਇਕ ਦੂਸਰੇ ਨੂੰ ਤਾਅਨੇ-ਮਿਹਣੇ ਮਾਰ ਕੇ ਆਪਣੀ ਭੜਾਸ ਕੱਢਣ ਨੂੰ ਤੱਤਪਰ ਹਨ। ਅਨਚਾਹਿਆ ਬੋਝ ਤਾਂ ਖਿਝ ਹੀ ਉਪਜਾਏਗਾ।

ਆਉ, ਸਮਾਜਕ ਪੱਖ 'ਤੇ ਝਾਤ ਮਾਰੀਏ। ਇਕ ਪਾਸੇ ਵਿਗਿਆਨ ਨੇ ਮਨੁੱਖ ਦੀ ਔਸਤ ਆਯੂ ਵਧਾ ਦਿੱਤੀ ਹੈ। ਪਰ ਸਮਾਜ ਚਿੰਤਨ ਇਸ ਵਧੀ ਆਯੂ ਨੂੰ ਕੋਈ ਸਾਰਥਕ ਮੋੜ ਨਹੀਂ ਦੇ ਸਕੇ। ਰਾਜ ਸਰਕਾਰਾਂ ਤੇ ਨੀਤੀਕਾਰਾਂ ਲਈ ਆਪਣੇ ਹੀ ਬਥੇਰੇ ਗ਼ਮ ਹਨ। ਨਹੀਂ ਤਾਂ ਸਾਰਿਆਂ ਅਰਥਾਤ ਵਰਿਸ਼ਠ ਨਾਗਰਿਕਾਂ ਦੀ ਸਮੱਸਿਆ ਇਉਂ ਅਨਗੌਲੀ ਨਾ ਰਹਿੰਦੀ। ਕੋਈ ਨਾ ਕੋਈ ਦੀਰਘ-ਯੋਜਨਾ ਜ਼ਰੂਰ ਬਣਦੀ ਜਦਕਿ ਅਨੁਮਾਨ ਹੈ, ਅਗਲੇ ਦੋ ਦਹਾਕਿਆਂ ਵਿਚ ਸਾਠਿਆਂ ਦੀ ਗਿਣਤੀ ਅੱਜ ਤੋਂ ਲੱਗਭਗ ਦੁੱਗਣੀ ਹੋ ਜਾਵੇਗੀ ਅਤੇ ਚਾਰ ਦਹਾਕਿਆਂ ਬਾਅਦ ਕੁੱਲ ਅਬਾਦੀ ਦਾ ਲੱਗਭਗ ੩੦% ਹੋ ਜਾਏਗੀ। ਪਰ ਅੱਜ ਜਦ ਬਾਲ ਤੇ ਯੁਵਾ ਸਮੱਸਿਆਵਾਂ ਨਾਲ ਨਿਪਟਣ 'ਤੇ ਪਸੀਨੋ-ਪਸੀਨਾ ਹੋ ਰਹੇ ਹਨ ਤਾਂ ਇਨ੍ਹਾਂ ਸਾਰਿਆਂ ਦੀ ਚਿੰਤਾ ਦੀ ਕਿਸ

ਨੂੰ ਵਿਹਲ ਹੈ!

ਪਰ ਭਲੇ ਲੋਕੋ, ਅੱਜ ਦੇ ਸਾਠਿਆਂ ਨੂੰ ਉਨ੍ਹਾਂ ਦੇ ਹਾਲ 'ਤੇ ਛੱਡੋ ਪਰ ਕੱਲ੍ਹ ਤਾਂ ਬੁਢਾਪੇ ਦੇ ਪਰਛਾਵੇਂ ਤੁਹਾਨੂੰ ਵੀ ਘੇਰਨਗੇ। ਆਪਣੇ ਲਈ ਹੀ ਉਪਰਾਲਾ ਕਰੋ। ਪੈਸੇ ਨਾਲ ਬਹੁਤ ਕੁਝ ਖਰੀਦਿਆ ਜਾ ਸਕਦਾ ਹੈ ਪਰ ਆਪਣਾਪਨ ਕਿਸੇ ਮੁੱਲ ਨਹੀਂ ਮਿਲਦਾ। ਸਨੇਹ, ਮਮਤਾ, ਨਿਰਸਵਾਰਥ ਪ੍ਰੇਮ ਕਿਸੇ ਡੀਪਾਰਟਮੈਂਟਲ ਸਟੋਰ ਤੋਂ ਨਹੀਂ ਮਿਲਦੇ। ਵੇਖਿਓ, ਕਿਤੇ ਜੜ੍ਹਾਂ ਮੂਲੋਂ ਹੀ ਨਾ ਸੁੱਕ ਜਾਣ!

ਸਮੇਂ ਦੀ ਲੋੜ ਨੂੰ ਮੁੱਖ ਰੱਖਦਿਆਂ ਪਰਵਾਰ ਨੂੰ ਸੀਮਿਤ ਕਰਨ ਲਈ 'ਹਮ ਦੋ, ਹਮਾਰੇ ਦੋ' ਤੋਂ ਵੀ ਅੱਗੇ ਜਾ ਕੇ 'ਇਕ ਹੀ ਬਸ' ਦਾ ਨਾਅਰਾ ਦਿੱਤਾ ਗਿਆ। ਪਰ ਗਲੀਆਂ-ਸੜੀਆਂ ਪਰੰਪਰਾਵਾਂ ਨੂੰ ਢੋਂਦਿਆਂ ਪੁੱਤਰ-ਮੋਹ ਦੇ ਚੱਲਦਿਆਂ, ਅਨਹੋਈਆਂ ਧੀਆਂ ਦੀ ਸ਼ਾਮਤ ਆ ਗਈ। ਨਾਰੀ-ਭਰੂਣ ਹੱਤਿਆਵਾਂ ਦਾ ਹੜ੍ਹ ਆ ਗਿਆ। ਫਲਸਰੂਪ ਨਾਰੀ ਤੇ ਪੁਰਸ਼ ਦੇ ਅਨੁਪਾਤ ਵਿਚ ਹੋਰ ਵਿੱਥ ਵਧ ਗਈ ਤੇ ਇਹ ਅਨੁਪਾਤ ੧੦੦੦ (ਇਕ ਹਜ਼ਾਰ) ਪੁਰਸ਼ਾਂ ਪਿੱਛੇ, ਇਸਤਰੀਆਂ ਦੀ ਗਿਣਤੀ ੮੦੦ (ਅੱਠ ਸੌ) ਤੋਂ ਵੀ ਘਟ ਗਈ। ਪੁਰਸ਼ ਦੀ ਸ਼ਰਮਨਾਕ ਬਜ਼ਾਰੂ ਬਿਰਤੀ ਨੇ ਆਪਣੀ ਕੁਟਲਤਾ ਰਾਹੀਂ ਪ੍ਰਗਤੀਸ਼ੀਲਤਾ ਦੇ ਨਾਂ 'ਤੇ ਨਾਰੀ ਨੂੰ ਫੁਸਲਾ ਕੇ ਆਪਣਾ ਹੱਥ-ਠੋਕਾ ਬਣਾ ਲਿਆ ਹੈ। ਆਉਣ ਵਾਲੇ ਸਮਾਜ ਦੀ ਕਲਪਨਾ ਕਰਨੀ ਕਠਿਨ ਨਹੀਂ। ਅੱਜ ਦਾ ਬਾਲਪਨ ਚੂਹੇ-ਦੌੜ ਵਿਚ ਅੱਧ-ਪੱਕੇ ਫਲ ਵਾਂਗ ਯੁਵਾ ਅਵਸਥਾ ਵਿਚ ਪ੍ਰਵੇਸ਼ ਕਰੇਗਾ। ਆਪਣੀਆਂ ਅਸੀਮਿਤ ਆਪ-ਮੁਹਾਰੀਆਂ ਲਾਲਸਾਵਾਂ ਲਈ ਹਵਾਂਕਦਾ ਅਗਲੀ ਪੀੜ੍ਹੀ ਵਿਚ ਸ਼ਾਮਲ ਹੋ ਜਾਵੇਗਾ।

ਨਾਰੀ ਹੋਰ ਵਧੇਰੇ ਤ੍ਰਿਸਕਾਰ ਦੀ ਭਾਗੀ ਬਣੇਗੀ। ਜਦ ਇਕ ਦੂਸਰੇ ਨੂੰ ਜੋੜਨ ਵਾਲਾ ਤੱਤ ਹੀ ਵਿਲੀਨ ਹੋ ਗਿਆ ਤਾਂ ਕੇਹਾ ਘਰ, ਕੇਹਾ ਪਰਵਾਰ, ਕੇਹਾ ਸਮਾਜ?

ਸਮਾਜ ਚਿੰਤਕ ਜਨੋ! ਤੁਸਾਂ ਬੱਚਿਆਂ ਨੂੰ ਤਾਂ ਕੰਟਰੋਲ ਵਿੱਚ ਕਰ ਲਿਆ ਪਰ ਸਾਠਿਆਂ ਦੇ ਹੜ੍ਹ ਤੋਂ ਕਿਵੇਂ ਨਿਪਟੋਗੇ? ਰਿਸ਼ਤਿਆਂ ਵਿਚ ਆਏ ਅਲਗਾਵ ਨੂੰ ਤੁਸੀਂ ਪੀੜ੍ਹੀਆਂ ਦੀ ਵਿੱਥ ਕਹਿ ਕੇ ਸੁਰਖ਼ਰੂ ਹੋ ਗਏ ਤੇ ਭਾਂਡਾ ਬਜ਼ੁਰਗਾਂ ਦੇ ਸਿਰ 'ਤੇ ਭੰਨ ਦਿੱਤਾ ਕਿ ਬਜ਼ੁਰਗ ਇਸ ਤੱਥ ਨੂੰ ਸਮਝਣਾ ਹੀ ਨਹੀਂ ਚਾਹੁੰਦੇ ਕਿ ਉਨ੍ਹਾਂ ਦੇ ਸਮੇਂ ਤੇ ਅੱਜ ਦੇ ਸਮੇਂ ਵਿਚ ਜ਼ਮੀਨ-ਅਸਮਾਨ ਦਾ ਅੰਤਰ ਹੈ। ਅਖੇ! ਜੀਵਨ ਦੀਆਂ ਪ੍ਰਾਥਮਿਕਤਾਵਾਂ ਬਦਲਣ ਨਾਲ ਜੀਵਨ-ਸ਼ੈਲੀ ਵੀ ਬਦਲੇਗੀ ਹੀ। ਉਨ੍ਹਾਂ ਦੇ ਸਮੇਂ ਦੇ ਮਾਪ-ਦੰਡ ਅਤੇ ਮਾਨਤਾਵਾਂ ਦੇ ਸਿੱਕੇ ਅੱਜ ਕਿਸੇ ਕੰਮ ਦੇ ਨਹੀਂ ਰਹੇ। ਕਿਹਾ ਜਾ ਰਿਹਾ ਹੈ ਅੱਜ ਦੀ ਤੇਜ਼-ਰਫਤਾਰ ਜ਼ਿੰਦਗੀ ਇੰਨੀ ਵਿਹਲ ਨਹੀਂ ਦਿੰਦੀ ਕਿ ਰੁਕ ਕੇ ਸਾਹ ਲੈ ਲਿਆ ਜਾਵੇ। ਇਸ ਲਈ ਜੋ ਸਮੇਂ ਨਾਲ ਕਦਮ ਮਿਲਾ ਕੇ ਨਹੀਂ ਚੱਲੇਗਾ, ਨਿਸ਼ਚਿਤ ਰੂਪ ਵਿਚ ਪਿਛੜ ਜਾਏਗਾ।

ਪਰ ਭਲੇ ਲੋਕੋ! ਇਹ ਇੰਨਾ ਸਮੇਂ ਦਾ ਦੋਸ਼ ਨਹੀ। ਸਮਾਂ ਤਾਂ ਸਦਾ ਕਰਵਟ ਬਦਲਦਾ ਰਿਹਾ ਹੈ ਤੇ ਬਦਲਦਾ ਰਹੇਗਾ। ਅਸਲ 'ਚ ਹੱਦੋਂ ਵਧੀਆਂ ਹੋਈਆਂ ਲਾਲਸਾਵਾਂ ਨੇ ਅੱਜ ਦੀ ਪੀੜ੍ਹੀ ਨੂੰ ਹਲਕਾਨ ਕੀਤਾ ਹੋਇਆ ਹੈ। ਕੀ ਹੈ ਇਸ ਅੰਨ੍ਹੀ ਦੌੜ ਦਾ ਟੀਚਾ? ਸੱਚ ਤਾਂ ਇਹ ਹੈ ਕਿ ਅੱਜ ਦੀ ਪੀੜ੍ਹੀ ਆਤਮ-ਕੇਂਦ੍ਰਿਤ ਹੋ ਗਈ ਹੈ। 'ਮੈਂ, ਮੈਂ ਤੇ ਕੇਵਲ ਮੈਂ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਮਨੁੱਖ ਨੂੰ ਆਪਣੇ ਮਾਪੇ ਜਾਂ ਖ਼ੂਨ ਦੇ ਰਿਸ਼ਤੇ ਚੁਣਨ ਦਾ ਅਧਿਕਾਰ ਨਹੀਂ। ਪਰ ਕੀ ਉਨ੍ਹਾਂ ਰਿਸ਼ਤਿਆਂ ਤੋਂ ਮਿਲਿਆ ਸਨੇਹ ਤੇ ਮਮਤਾ ਦਾ ਕੋਈ ਅਰਥ ਨਹੀਂ? ਕੀ ਉਨ੍ਹਾਂ ਦਾ ਇਹ ਅਧਿਕਾਰ ਵੀ ਨਹੀਂ ਬਣਦਾ ਕਿ ਦੋ ਮਿੱਠੇ ਬੋਲਾਂ ਦੀ ਅਪੇਖਿਆ ਕਰਨ?

ਖੈਰ, ਅਨਚਾਹੇ ਰਿਸ਼ਤਿਆਂ ਦੀ ਤਾਂ ਗੱਲ ਛੱਡੀ। ਆਪੂੰ ਕੀਤੀ ਜੀਵਨ-ਸਾਥੀ ਦੀ ਚੋਣ ਵੱਲੋਂ ਵੀ ਛੇਤੀ ਹੀ ਜੀਅ ਭਰ ਜਾਂਦਾ ਹੈ।

ਅੱਜ ਦੀ ਕੁੰਠਿਤ ਸੋਚ ਅਨੁਸਾਰ, ਹਰ ਸ਼ੈਅ ਖਰੀਦੀ ਜਾ ਸਕਦੀ ਹੈ। ਜੋ 'ਵਰਤੋ ਤੇ ਸੁੱਟ ਦਿਉ' ਅਤੇ ਲਿਵ-ਇਨ ਦੀ ਸੰਸਕ੍ਰਿਤੀ ਦਾ ਹਾਮੀ ਹੋਵੇ। ਉਹ ਰਿਸ਼ਤਿਆਂ ਦਾ ਨਿੱਘ ਕਿਵੇਂ ਮਹਿਸੂਸੇਗਾ? ਜੋ ਲੋੜ ਪੈਣ 'ਤੇ ਗਧੇ ਨੂੰ ਵੀ ਬਾਪ ਕਹਿਣ ਤੋਂ ਨਹੀਂ ਹਿਚਕਦਾ, ਜਿਸ ਲਈ ਆਪਣਾ ਕੰਮ ਕੱਢਣ ਲਈ ਸਾਮ, ਦਾਮ, ਦੰਡ, ਭੇਦ ਜਾਇਜ਼ ਹਨ ਉਹ ਮੋਹ-ਮਮਤਾ ਦਾ ਮਾਣ ਕਿਵੇਂ ਰੱਖ ਪਾਏਗਾ?

ਅਕਸਰ ਕਿਹਾ ਜਾਂਦਾ ਹੈ ਕਿ ਬੁੱਢੇ ਗੱਲ-ਗੱਲ 'ਤੇ ਟੋਕਦੇ ਹਨ। ਇਹ ਠੀਕ ਹੈ ਕਿ ਵਾਧੂ ਦੀ ਟੋਕਾ-ਟਾਕੀ ਕੁਝ ਸਵਾਰਦੀ ਨਹੀਂ, ਸਗੋਂ ਵਿਗਾੜਦੀ ਹੈ। ਪਰ ਕੰਬਖਤ ਬੁੱਢੇ ਇਸ ਆਪਣੇਪਨ ਦੀ ਭਾਵਨਾ ਦਾ ਕੀ ਕਰਨ? ਜਦੋਂ ਉਹ ਆਪਣੀ ਸੰਤਾਨ ਨੂੰ ਆਪਣੇ ਸਾਹਮਣੇ ਵਿਨਾਸ਼ ਵੱਲ ਵਧਦੇ ਵੇਖਦੇ ਹਨ ਤਾਂ ਸੱਚੀਂ ਉਨ੍ਹਾਂ ਤੋਂ ਬੋਲਣੋਂ ਰਹਿ ਨਹੀਂ ਹੁੰਦਾ?

ਹਰ ਵੇਲੇ ਖਿਝ ਭਰਿਆ ਮਾਹੌਲ, ਹੱਦੋਂ-ਬਾਹਰਾ ਆਪ ਹੁਦਰਾਪਨ, ਅਰਧ-ਨਗਨਤਾ ਨੂੰ ਪ੍ਰਗਤੀਸ਼ੀਲਤਾ ਦਾ ਨਾਂ ਦੇ ਕੇ ਅਪਣਾਉਣ ਦੀ ਹੋੜ। ਗਲੀ-ਮੁਹੱਲੇ ਵਾਲੇ ਗੱਲਾਂ ਕਰਨਗੇ ਤਾਂ ਚੱਲੇਗਾ। ਪਰ ਸਾਡੇ ਸਮੇਂ ਦਾ ਸੱਚ ਹੈ ਕਿ ਬੁੱਢਿਆਂ ਨੂੰ ਇਹ ਅਧਿਕਾਰ ਨਹੀਂ ਕਿ ਕੁਝ ਕਹਿ ਸਕਣ। ਜੇ ਚਮਗਿੱਦੜਾਂ ਦੇ ਘਰ ਵਿਚ ਰਹਿਣਾ ਹੈ ਤਾਂ ਉਲਟੇ ਲਟਕਣਾ ਹੀ ਪਵੇਗਾ। ਕਿਉਂ ਠੀਕ ਹੈ ਨਾ?

ਕਿੰਨਾ ਹਾਸੋਹੀਣਾ ਲੱਗਦਾ ਹੈ, ਜਦੋਂ ਯੁਵਾ ਪੀੜ੍ਹੀ ਟੀਪ ਲਾਉਂਦੀ ਹੈ ਕਿ ਸਾਨੂੰ ਤਾਂ ਮਰਨ ਦੀ ਵੀ ਫੁਰਸਤ ਨਹੀਂ। ਤਾਂ ਫਿਰ ਉਹ ਕਿਹੋ ਜਿਹੀ ਜ਼ਿੰਦਗੀ ਲੋਚਦੇ ਹਨ? ਸੁਹਜ -ਸਵਾਦ ਤੋਂ ਰਹਿਤ ਜ਼ਿੰਦਗੀ ਜਿਸ ਵਿਚ ਆਪਸੀ ਸੰਬੰਧ ਹੈਲੋ, ਹਾਏ, ਬਾਏ ਤਕ ਸਿਮਟ ਕੇ ਰਹਿ ਜਾਣ?

ਮਾਂ ਦੀ ਮਮਤਾ, ਦੋ ਮਿੱਠੇ ਬੋਲਾਂ ਨੂੰ ਤਰਸਦੀ ਹੈ। ਮਮਤਾ ਭਰੀਆਂ ਅੱਖਾਂ ਕੇਵਲ ਪਿੱਠ ਵੇਖਣ ਲਈ ਸੁਤੰਤਰ ਹਨ। ਬੁੱਢੇ ਅਵਰੋਧ ਮਾਤਰ ਬਣ ਕੇ ਰਹਿ ਗਏ ਹਨ। ਇਉਂ ਲੱਗਦਾ ਹੈ, ਮਾਪਿਆਂ ਨੂੰ ਅਣਲਿਖਿਆ ਤਲਾਕ ਦੇ ਦਿੱਤਾ ਗਿਆ ਹੋਵੇ। ਰੋਜ਼-ਰੋਜ਼ ਦੇ ਅਪਮਾਨ ਤੋਂ ਅੱਕ ਕੇ, ਇਕੱਲਿਆਂ ਰਹਿਣ ਦਾ ਹੀਆ ਵੀ ਕਰ ਲੈਣ, ਤਾਂ ਕੀ ਪਤਾ ਕਦੋਂ ਕਿਸ ਹਤਿਆਰੇ ਦਾ ਨਿਸ਼ਾਨਾ ਬਣ ਜਾਣ। ਪੇਸ਼ ਹਨ, ਕੁਝ ਸ਼ਬਦ ਚਿੱਤਰ:

ਬਾਪ, ਕੁਝ ਝਿਜਕਦਿਆਂ ਹੋਇਆਂ ਇਕਲੌਤੇ ਪੁੱਤਰ ਨਾਲ ਸੰਵਾਦ ਰਚਾਉਣ ਦੀ ਕੋਸ਼ਿਸ਼ ਕਰਦਾ ਹੈ, 'ਕਾਕਾ! ਮੈਂ ਤੇਰੇ ਨਾਲ ਇਕ ਗੱਲ ਕਰਨੀ ਸੀ।' ਅੱਗੋਂ ਕਾਕਾ ਜੀ ਖਿਝ ਕੇ ਕਹਿੰਦੇ ਹਨ, 'ਭਾਪਾ ਜੀ, ਤੁਹਾਨੂੰ ਪਤਾ ਹੈ, ਮੈਂ ਕਿੰਨਾ ਬਿਜ਼ੀ ਹਾਂ ਤੇ ਤੁਸੀਂ ਵੇਲੇ-ਕੁਵੇਲੇ ਆਪਣਾ ਰਾਗ ਛੇੜ ਬੈਠਦੇ ਹੋ।' 'ਪਰ ਕਾਕਾ ਜੀ, ਤੁਹਾਨੂੰ ਵਿਹਲ ਹੀ ਕਦੋਂ ਹੁੰਦੀ ਹੈ। ਜਦੋਂ ਵੀ ਗੱਲ ਕਰਨ ਦੀ ਕੋਸ਼ਿਸ਼ ਕਰੀਦੀ ਹੈ, ਤੂੰ ਖਿਝ ਕੇ ਪੈ ਜਾਂਦਾ ਏਂ। ਮੈਂ ਤੇ ਤੇਰੀ ਮਾਂ, ਤੇਰੇ ਦੋ ਮਿੱਠੇ ਬੋਲਾਂ ਨੂੰ ਤਰਸ ਗਏ ਹਾਂ।' 'ਉਫ਼ ਭਾਪਾ ਜੀ... ਤੁਸੀਂ ਵੀ...।' 'ਕਾਕਾ ਖਿਝ ਨਾ, ਮੈਂ ਤਾਂ ਕੇਵਲ ਇਹ ਦੱਸਣਾ ਚਾਹੁੰਦਾ ਹਾਂ ਕਿ ਅੱਜ ਅਸੀਂ ਬਿਰਧ ਆਸ਼ਰਮ ਵਿਚ ਰਹਿਣ ਲਈ ਜਾ ਰਹੇ ਹਾਂ।' ਕਾਕਾ ਜੀ ਜੋਸ਼ ਵਿਚ ਆ ਜਾਂਦੇ ਹਨ। 'ਸਾਨੂੰ ਤਾਂ ਪਹਿਲਾਂ ਹੀ ਪਤਾ ਸੀ ਕਿ ਤਾਰ ਇਥੇ ਆ ਕੇ ਟੁੱਟੇਗੀ। ਸੁਖ ਨਾਲ ਤੁਹਾਨੂੰ ਪੈਨਸ਼ਨ ਮਿਲਦੀ ਹੈ, ਤੁਸੀਂ ਕਿਸੇ ਦੇ ਅਧੀਨ ਤਾਂ ਹੋ ਨਹੀਂ। ਪਰ ਅਜਿਹਾ ਫੈਸਲਾ ਕਰਨ ਲੱਗਿਆਂ ਤੁਹਾਨੂੰ ਮੇਰੀ ਇੱਜ਼ਤ ਦਾ ਜ਼ਰਾ ਵੀ ਖਿਆਲ ਨਹੀਂ ਆਇਆ ਕਿ ਲੋਕੀਂ ਕੀ ਕਹਿਣਗੇ?' 'ਹਾਂ ਕਾਕਾ ਜੀ, ਤੇਰੀ ਇੱਜ਼ਤ ਨੂੰ ਮੁੱਖ ਰੱਖ ਕੇ ਹੀ ਅਸੀਂ ਦੂਸਰੇ ਸ਼ਹਿਰ ਦੇ ਬਿਰਧ ਆਸ਼ਰਮ ਵਿਚ ਰਹਿਣ ਦਾ ਫੈਸਲਾ ਕੀਤਾ ਹੈ ਅਤੇ ਜਿੰਨਾ ਕਿ ਆਪਣਾਪਨ (ਰੁੱਖਾਪਨ) ਤੇਰੇ ਘਰ ਵਿੱਚੋਂ ਸਾਨੂੰ ਮਿਲਿਆ ਹੈ, ਆਂਢੀ-ਗੁਆਂਢੀ ਚੰਗੀ ਤਰ੍ਹਾਂ ਜਾਣਦੇ ਹਨ। ਕਾਕਾ ਜੀ! ਆਸ਼ਰਮ ਵਿਚ ਜਾ ਕੇ ਰਹਿਣ ਦਾ ਫੈਸਲਾ ਤਾਂ ਅਸੀਂ ਹਿੱਕ 'ਤੇ ਪੱਥਰ ਰੱਖ ਕੇ ਕੀਤਾ ਹੈ। ਤੇਰੀ ਮਾਂ ਨੇ ਤਾਂ ਆਸ਼ਰਮ ਵਿਚ ਜਾ ਕੇ ਵੀ ਝੂਰਦੇ ਰਹਿਣਾ ਹੈ।' ਅਤੇ ਬਿਨਾਂ ਕੋਈ ਉੱਤਰ ਦਿੱਤਿਆਂ ਕਾਕਾ ਜੀ ਖਟ-ਖਟ ਕਰਦੇ ਪੌੜੀਆਂ ਉਤਰ ਜਾਂਦੇ ਹਨ। ਮਾਂ ਡੁਸਕਣ ਲੱਗ ਪੈਂਦੀ ਹੈ ਤੇ ਦ੍ਰਿਸ਼ ਫੇਡ-ਆਊਟ ਹੋ ਜਾਂਦਾ ਹੈ।

ਮੋੜ 'ਤੇ ਇਕ ਚਿੱਟ-ਦਾਹੜੀਆ ਬਜ਼ੁਰਗ ਰਿਕਸ਼ਾ ਲਈ ਖੜ੍ਹਾ ਹੈ। ਉਸ ਦੀ ਉਮਰ ਤੇ ਕਮਜ਼ੋਰ ਸਰੀਰ ਨੂੰ ਵੇਖ ਕੇ ਦੁਬਿਧਾ ਵਿਚ ਪੈ ਜਾਂਦਾ ਹਾਂ। ਉਹ ਆਖਦਾ ਜਾਪਦਾ ਹੈ, 'ਵੀਰ ਜੀ! ਮੇਰੇ ਜਰਜਰ ਸਰੀਰ ਨੂੰ ਵੇਖ ਕੇ ਤਰਸ ਖਾਣ ਨਾਲ, ਮੇਰਾ ਕੀ ਸੌਰੇਗਾ? ਜ਼ਿੰਦਗੀ ਬੜੀ ਕਠੋਰ ਹੈ। ਚਿੰਤਾ ਨਾ ਕਰੋ, ਤੁਹਾਨੂੰ ਸਹੀ-ਸਲਾਮਤ ਪਹੁੰਚਾ ਦਿਆਂਗਾ। ਸਮਝ ਲੈਣਾ, ਪੰਜ-ਦਸ ਮਿੰਟ ਮੇਰੀ ਜੀਵਨ ਦੀ ਗੱਡੀ ਨੂੰ ਧੱਕਾ

ਲਾਉਣ ਹਿਤ ਵਾਧੂ ਦਾਨ ਕਰ ਦਿੱਤੇ।' ਅਤੇ ਮੈਂ ਚੁਪ-ਚੁਪਾਤੇ ਰਿਕਸ਼ੇ 'ਤੇ ਬੈਠ ਜਾਂਦਾ ਹਾਂ।

ਹਵੇਲੀ ਦੀ ਡਿਉੜੀ ਵਿਚ ਬੈਠੇ ਬਾਪੂ ਨੂੰ ਪੁੱਤਰ ਡਾਂਟ ਰਿਹਾ ਹੈ, 'ਕੀ ਗੱਲ ਬਾਪੂ, ਤੂੰ ਵਿਹਲਾ ਬੈਠਾ ਕੁੱਤਿਆਂ ਨੂੰ ਅੰਦਰ ਆਉਣੋਂ ਨਹੀਂ ਰੋਕ ਸਕਦਾ।' 'ਪੁੱਤ! ਮੇਰੀ ਨਜਰ ਬਹੁਤੀ ਕਮਜ਼ੋਰ ਹੋ ਗਈ ਹੈ। ਤਾਹੀਓਂ ਸ਼ੈਤ ਕੋਈ ਕੁੱਤਾ ਮਲਕੜੇ ਜਹੇ ਅੰਦਰ ਲੰਘ ਗਿਆ ਹੋਣਾ।" ਬਾਪੂ ਅਤਿ ਹਲੀਮੀ ਨਾਲ ਉੱਤਰ ਦਿੰਦਾ ਹੈ। ਪਰ ਪੁੱਤਰ ਨੂੰ ਉੱਤਰ ਸੁਣਨ ਦੀ ਵਿਹਲ ਨਹੀਂ ਸੀ।

ਕੁਝ ਫੁਟਕਲ ਦ੍ਰਿਸ਼ ਜੋ ਰੋਜ਼ ਨਜ਼ਰੀਂ ਪੈਂਦੇ ਹਨ। ਕਿਸੇ ਬਾਗ਼ ਦੇ ਕੋਨੇ ਵਿਚ ਕੋਈ ਬਜ਼ੁਰਗ ਆਪਣੇ ਗੋਡਿਆਂ ਵਿਚ ਸਿਰ ਦੇਈ, ਬਾਹਾਂ ਦੀ ਗਲਵਕੜੀ ਪਾਈ ਆਪਣੇ ਬੁਢਾਪੇ ਨੂੰ ਕੋਸਦਾ ਡੁਸਕ ਰਿਹਾ ਸੀ। ਕੋਈ ਬਾਪੂ ਲੜਖੜਾਂਦੀਆਂ ਲੱਤਾਂ ਨਾਲ, ਧਰਤੀ 'ਤੇ ਪੈਰ ਘਸੀਟਦਾ ਆਪਣੇ ਆਪ ਨਾਲ ਗੱਲੀਂ ਰੁੱਝਾ ਹੈ। ਚਾਰ ਵੱਸਦੇ-ਰੱਸਦੇ ਪੁੱਤਰਾਂ ਦੇ ਇਕੱਲ ਭੋਗਦੇ ਬੁੱਢੇ ਮਾਪੇ, ਇਸ ਚਿੰਤਾ ਵਿਚ ਗ਼ਲਤਾਨ ਹਨ ਕਿ ਅੱਜ ਤਾਂ ਰਿੜ੍ਹ-ਖੁੜ੍ਹ ਕੇ ਇਕ-ਦੂਜੇ ਦੀ ਲੋੜ ਪੂਰੀ ਕਰ ਲੈਂਦੇ ਹਾਂ, ਪਰ ਕੱਲ੍ਹ ਜਦੋਂ ਕੋਈ ਇਕੱਲਾ ਰਹਿ ਗਿਆ ਤਾਂ ਕੀ ਹੋਊਗਾ? ਖਾਂਦੇ-ਕਮਾਉਂਦੇ ਪੁੱਤਰਾਂ ਦੀ ਅੱਸੀਆਂ ਤੋਂ ਟੱਪੀ ਵਿਧਵਾ ਮਾਤਾ ਕਿਉਂ ਅੱਡ-ਇਕੱਲਾ ਰਹਿਣਾ ਪਸੰਦ ਕਰਦੀ ਹੈ? ਸਰਕਾਰੀ ਹਸਪਤਾਲ ਦੇ ਧੱਕੇ ਖਾਂਦਾ ਦਮੇ ਦਾ ਮਾਰਿਆ ਬੁੱਢਾ ਢਾਂਚਾ। ਕੋਈ, ਕਿਸੇ ਲੰਗਰ ਦਾ ਆਸਰਾ ਜੋਹਦਾ ਨਿਰਾਸਰਾ। ਅਜਿਹੇ ਅਣਗਿਣਤ ਤ੍ਰਿਕਾਲਾਂ ਦੇ ਡੋਲੇ ਪਰਛਾਵੇਂ, ਵਿਚਰਦੇ ਹੋਏ ਆਪਣੇ ਅੰਤ ਦੀ ਭਿਖਿਆ ਮੰਗਦੇ ਹਨ।

ਮੁਆਫ਼ ਕਰਨਾ ਮੰਦਰਾਂ ਜਾਂ ਗੁਰਦੁਆਰਿਆਂ ਵਿਚ ਭਜਨ-ਕੀਰਤਨ ਸੁਣਦੇ, ਅਧਿਕਤਰ ਬਜ਼ੁਰਗਾਂ ਵਿੱਚੋਂ ਬਹੁਤ ਹੀ ਵਿਰਲੇ ਹੋਣਗੇ ਜਿਹੜੇ ਅੰਦਰੋਂ ਸ਼ਾਂਤ ਹੋਣਗੇ। ਅੰਦਰ ਝੱਲਦੇ ਝੱਖੜਾਂ ਤੋਂ ਹਾਰ ਕੇ ਦਇਆ ਦੀ ਭੀਖ ਮੰਗੀ ਜਾਂਦੀ ਹੈ। ਪਰ ਕੋਈ ਵਿਰਲਾ ਹੀ ਉਸ ਦੇ ਭਾਣੇ ਨੂੰ ਮਿੱਠਾ ਕਰ ਮੰਨਣ ਦੀ ਅਰਜ਼ੋਈ ਕਰਦਾ ਹੋਵੇਗਾ।

ਬੁਢਾਪੇ ਦੀ ਵੈਤਰਨੀ ਸਹਿਜ ਰੂਪ ਨਾਲ ਪਾਰ ਕਰ ਸਕਣੀ ਅਕਾਲ ਪੁਰਖ ਦੀ ਕਿਰਪਾ ਤੋਂ ਬਿਨਾਂ ਸੰਭਵ ਹੀ ਨਹੀਂ। ਬੁਢਾਪੇ ਬਾਰੇ ਸਾਹਿਤਕਾਰ ਸ੍ਰੀ ਦੇਵਿੰਦਰ ਸਤਿਆਰਥੀ ਜੀ ਨੇ ਆਪਣੇ ਪਾਤਰ ਦੇ ਮੂੰਹੋਂ ਕੇਹੀ ਸਟੀਕ ਟਿੱਪਣੀ ਕਰਵਾਈ ਹੈ ਕਿ 'ਬੁਢਾਪਾ ਅਜਿਹਾ ਸਮੁੰਦਰ ਹੈ ਜਿਸ ਵਿਚ ਦੁੱਖ ਦੀਆਂ ਸਭ ਨਦੀਆਂ ਆ ਕੇ ਡਿੱਗਦੀਆਂ ਹਨ।'

ਬਾਬਾ ਫਰੀਦ ਜੀ ਦੀ ਪਾਵਨ ਬਾਣੀ ਦਾ ਇਹ ਸਲੋਕ ਬੁਢਾਪੇ ਦਾ ਮੂੰਹ-ਬੋਲਦਾ ਸ਼ਬਦ-ਚਿੱਤਰ ਹੈ:

*ਫਰੀਦਾ ਇਨੀ ਨਿਕੀ ਜੰਘੀਐ ਥਲ ਡੂੰਗਰ ਭਵਿਓਮਿ੍॥*

*ਅਜੁ ਫਰੀਦੈ ਕੂਜੜਾ ਸੈ ਕੋਹਾਂ ਥੀਓਮਿ॥* *(ਪੰਨਾ ੧੩੭੮)*

ਬੁਢਾਪਾ ਤਾਂ ਅਵੱਸ਼-ਭਾਵੀ ਹੈ ਜੋ ਜਵਾਨੀ ਦੇ ਮੌਸਮ ਤੋਂ ਬਾਅਦ ਆਏਗਾ ਹੀ। ਚਾਹੇ ਜਵਾਨੀ ਨੂੰ ਕਿੰਨਾ ਵੀ ਬੰਨ੍ਹ ਕੇ ਰੱਖਣ ਦੀ ਵਿਅਰਥ ਕੋਸ਼ਿਸ਼ ਕੀਤੀ ਜਾਏ। ਸਿਆਣਪ ਇਸੇ ਵਿਚ ਹੀ ਹੈ ਕਿ ਆਉਣ ਵਾਲੇ ਕੱਲ੍ਹ ਬਾਰੇ ਵੀ ਪੇਸ਼-ਕਦਮੀ ਕੀਤੀ ਜਾਵੇ। ਜੇ ਅੱਜ ਦਾ ਬੁਢਾਪਾ ਆਪਣੇ ਹੀ ਪਰਛਾਵੇਂ ਵਿਚ ਸਿਮਟਣ ਲਈ ਮਜਬੂਰ ਹੈ ਤਾਂ ਕੱਲ੍ਹ ਦੇ ਬੁਢਾਪੇ ਨੂੰ ਕਿੱਥੇ ਢੋਈ ਮਿਲੇਗੀ? ਅਰਥਾਤ ਅੱਜ ਦੀ ਯੁਵਾ ਪੀੜ੍ਹੀ ਦਾ ਬੁਢਾਪਾ ਕਿਸੇ ਨਿਵੇਕਲੇ ਗ੍ਰਹਿ ਦਾ ਵਾਸੀ ਹੋਵੇਗਾ ਕਿਉਂਕਿ ਧਰਤੀ ਦੀ ਛੋਹ ਤਾਂ ਉਹ ਛੱਡ ਹੀ ਬੈਠਾ ਹੈ।

ਦੇਸ਼ ਦੀ ਰਾਜਨੀਤੀ ਦੇ ਘਾੜਿਓ! ਹੋਰ ਨਹੀਂ ਤਾਂ ੨੦-੨੨% ਸਾਥਿਆਂ ਦੀਆਂ ਵੋਟਾਂ ਲੈਣ ਦੀ ਖ਼ਾਤਰ ਹੀ ਬੁਢਾਪੇ ਦੀਆਂ ਸਮੱਸਿਆਵਾਂ ਨੂੰ ਆਪਣੇ ਏਜੰਡੇ ਵਿਚ ਥਾਂ ਦੇ ਦਿਉ। ਉਨ੍ਹਾਂ ਦਾ ਇਕੱਲਾਪਨ, ਉਨ੍ਹਾਂ ਦੀ ਉਪੇਖਿਆ, ਸਰੀਰਕ ਤੇ ਮਾਨਸਿਕ ਤ੍ਰਾਸਦੀ ਸਮਾਜ/ਸਰਕਾਰ ਦੇ ਮੱਥੇ 'ਤੇ ਕਲੰਕ ਹੈ।

ਬਿਰਧ ਘਰ ਇਸ ਸਮੱਸਿਆ ਦਾ ਕੋਈ ਤਸੱਲੀਬਖ਼ਸ਼ ਹੱਲ ਨਹੀਂ। ਪੱਛਮੀ ਦੇਸ਼ਾਂ ਦੇ ਬਜ਼ੁਰਗਾਂ ਲਈ ਇਕੱਲੇਪਨ ਨੂੰ ਹੰਢਾਉਣਾ ਕੋਈ ਖਾਸ ਸਮੱਸਿਆ ਨਹੀਂ ਕਿਉਂਕਿ ਉਨ੍ਹਾਂ ਦੀ ਜੀਵਨ-ਸ਼ੈਲੀ ਮੁੱਖ ਤੌਰ 'ਤ ਇਕਾਈ 'ਤੇ ਟਿਕੀ ਹੋਈ ਹੈ ਜਦਕਿ ਪੂਰਬੀ ਦੇਸ਼, ਅਰਥਾਤ ਭਾਰਤੀ ਚਿੰਤਨ ਪਰਵਾਰ-ਪ੍ਰਿਯ ਹੈ ਇਥੇ ਅਜਿਹੇ ਪੁੱਤਰ ਬਹੁਤ ਹਨ ਜੋ ਪੱਛਮ ਦੀ ਅੰਨ੍ਹੀ ਨਕਲ ਕਾਰਨ ਆਪਣੇ ਜਨਕ ਤੇ ਜਨਨੀ ਦਾ ਅਪਮਾਨ ਕਰਨੋਂ ਵੀ ਨਹੀਂ ਝਿਜਕਦੇ। ਜਿਨ੍ਹਾਂ ਨੂੰ ਮਾਂ ਨੂੰ 'ਮਾਂ' ਕਹਿਣ ਵਿਚ ਸ਼ਰਮ ਮਹਿਸੂਸ ਹੁੰਦੀ ਹੋਵੇ ਉਹ ਧਰਤੀ ਨੂੰ ਮਾਂ ਦੀ ਪਦਵੀ ਕਿਵੇਂ ਦੇਣਗੇ? ਉਹ ਕਿਵੇਂ ਚੁਕਾਉਣਗੇ ਧਰਤੀ ਮਾਂ ਦਾ ਕਰਜ਼?

ਸਾਡੇ ਦੁਆਰਾ ਘਰੇਲੂ ਦਾਇਰੇ 'ਚ ਧਾਰਮਕ ਸਮਾਗਮ ਕਰਵਾਏ ਕਿਸ ਅਰਥ, ਜਦੋਂ ਮਨੁੱਖ ਦੀ ਮਨੁੱਖਤਾ ਹੀ ਗਵਾਚ ਗਈ? ਸਾਡੀਆਂ ਆਲੀਸ਼ਾਨ ਕੋਠੀਆਂ ਦੀ ਚਕਾ-ਚੌਂਧ ਕਿਸ ਕੰਮ, ਜੇ ਸਾਨੂੰ ਜਨਮ ਦੇਣ ਵਾਲੇ ਆਪਣੇ ਅੰਤਮ ਪੜਾਅ 'ਚ ਦਰ-ਦਰ ਰੁਲਦੇ ਫਿਰਨ? ਇਹ ਆਸਤਕ ਧਰਮਾਂ ਲਈ ਸਭ ਤੋਂ ਵੱਡੀ ਵੰਗਾਰ ਹੈ ਕਿ 'ਮਾਨਸ ਕੀ ਜਾਤ' ਵਿਚ ਪ੍ਰੇਮ ਦਾ ਸੂਤਰ ਸੁਰਜੀਤ ਹੋਵੇ। ਬੰਦਾ, ਬੰਦੇ ਨਾਲ ਜੁੜ ਸਕੇ ਕਿਉਂਕਿ ਬੰਦੇ ਨਾਲ ਜੁੜਿਆ ਬੰਦਾ ਹੀ ਕਰਤੇ ਨਾਲ ਜੁੜ ਸਕੇਗਾ ਅਤੇ ਪ੍ਰੇਤੀ ਬਿਰਤੀ ਦੀ ਕੈਦ ਵਿੱਚੋਂ ਛੁਟਕਾਰਾ ਪਾ ਸਕੇਗਾ। ਤਾਂ ਹੀ ਜੀਵਨ ਦੀਆਂ ਤਿੰਨ ਅਵਸਥਾਵਾਂ ਆਪਣੇ ਸਹਿਜ ਰੂਪ ਵਿਚ ਵਿਚਰ ਸਕਣਗੀਆਂ।

ਇਹ ਠੀਕ ਹੈ ਕਿ ਜਵਾਨੀ ਕੋਲ ਸਮੇਂ ਦੀ ਘਾਟ ਰਹਿੰਦੀ ਹੈ ਪਰ ਫਿਰ ਵੀ ਦੋ ਪਲ, ਬਜ਼ੁਰਗਾਂ ਦੇ ਨਮਿਤ ਕੱਢਣੇ ਇੰਨੇ ਕਠਿਨ ਨਹੀਂ। ਬਸ, ਭਾਵਨਾ ਹੋਣੀ ਚਾਹੀਦੀ

ਹੈ। ਪਰ ਜਦੋਂ ਬਜ਼ੁਰਗਾਂ ਤੋਂ ਉਨ੍ਹਾਂ ਦੇ ਮੂਲ ਦਾ ਵਿਆਜ ਵੀ ਖੁੱਸ ਗਿਆ ਹੈ ਤਾਂ ਉਨ੍ਹਾਂ ਦੀ ਇਸ ਤੋਂ ਵੱਧ ਤਰਸਯੋਗ ਹਾਲਤ ਕੀ ਹੋਵੇਗੀ? ਉਨ੍ਹਾਂ ਦੀ ਇੰਨੀ ਅਵੱਗਿਆ ਨਾ ਕਰੋ ਕਿ ਬੁਢਾਪਾ ਹੋਰ ਭਾਰੂ ਹੋ ਜਾਏ। ਦੋ ਮਿੱਠੇ ਬੋਲ ਹੀ, ਉਨ੍ਹਾਂ ਲਈ ਸੰਜੀਵਨੀ ਦੇ ਸਮਾਨ ਹਨ। ਜੇ ਅੱਜ ਦੀ ਪੀੜ੍ਹੀ ਆਪਣੇ ਬਜ਼ੁਰਗਾਂ ਦਾ ਤ੍ਰਿਸਕਾਰ ਕਰੇਗੀ ਤਾਂ ਯਕੀਨ ਜਾਣੋ, ਕੱਲ੍ਹ ਉਨ੍ਹਾਂ ਦੀ ਝੋਲੀ ਵਿਚ ਵੀ ਤ੍ਰਿਸਕਾਰ ਹੀ ਪਵੇਗਾ। ਸ਼ਾਇਦ ਅੱਜ ਨਾਲੋਂ ਵੀ ਕਿਤੇ ਵੱਧ ਤ੍ਰਿਸਕਾਰ। ਦੂਜੀ ਗੱਲ ਕਿ ਅਸੀਂ ਬਜ਼ੁਰਗ ਵੀ ਇਹ ਗੱਲ ਚੇਤੇ ਰੱਖੀਏ ਕਿ ਸਹੀ ਸਮੇਂ 'ਤੇ ਕਹੀ ਗਈ ਸਹੀ ਗੱਲ ਹੀ ਆਪਣਾ ਪ੍ਰਭਾਵ ਛੱਡਦੀ ਹੈ। ਜਵਾਨੀ ਨੂੰ ਸਿੰਗਾਂ ਤੋਂ ਫੜ ਕੇ ਪਿਛਾਂਹ ਨਹੀਂ ਮੋੜਿਆ ਜਾ ਸਕਦਾ।

ਇਹ ਵੀ ਸੱਚ ਹੈ ਕਿ ਜਿਨ੍ਹਾਂ ਬਜ਼ੁਰਗਾਂ ਨੇ ਸਾਰੀ ਉਮਰ, ਚਿਰੰਤਨ, ਕਦਰਾਂ-ਕੀਮਤਾਂ ਨੂੰ ਪਾਲਿਆ-ਪੋਸਿਆ ਤੇ ਹੰਢਾਇਆ ਹੈ, ਉਹ ਵੀ ਨਿਰ-ਅਰਥਕ ਨਹੀਂ। ਉਨ੍ਹਾਂ ਦੇ ਕਹਿਣ ਦਾ ਢੰਗ ਗਲਤ ਹੋ ਸਕਦਾ ਹੈ ਪਰ ਭਾਵ ਜਾਂ ਭਾਵਨਾ ਨਿਸ਼ਚਿਤ ਰੂਪ ਵਿਚ ਕਲਿਆਣਕਾਰੀ ਹੁੰਦੀ ਹੈ।

ਜਦ ਤਕ ਘਰ ਸਹੀ ਅਰਥਾਂ ਵਿਚ ਘਰ ਨਹੀਂ ਬਣਦੇ, ਅਰਥਾਤ ਉਸ ਵਿਚ ਵੱਸਣ ਵਾਲੇ ਇਕ ਦੂਸਰੇ ਨਾਲ ਨਹੀਂ ਜੁੜਦੇ, ਜੀਵਨ ਵਿਚ ਸਹਿਜਤਾ ਦੀ ਕਲਪਨਾ ਕਰਨੀ ਮੂਰਖਤਾ ਤੋਂ ਘੱਟ ਨਹੀਂ। ਤੋੜਨ ਲਈ ਦੋ ਫਿੱਕੇ ਬੋਲ, ਤਲਵਾਰ ਦੇ ਫੱਟ ਨੂੰ ਵੀ ਮਾਤ ਪਾਉਂਦੇ ਹਨ ਅਤੇ ਦੋ ਮਿੱਠੇ ਬੋਲ ਪਰਾਏ ਨੂੰ ਵੀ ਆਪਣਾ ਬਣਾਉਣ ਦੇ ਸਮਰੱਥ ਹਨ।

ਵਿੱਥ ਦਾ ਸਭ ਤੋਂ ਵੱਡਾ ਕਾਰਨ ਇਹ ਪ੍ਰਤੀਤ ਹੁੰਦਾ ਹੈ ਕਿ ਅਸੀਂ ਜੀਵਨ ਦਾ ਮਨੋਰਥ ਹੀ ਭੁੱਲ ਬੈਠੇ ਹਾਂ।

ਬੁੱਢਿਆਂ ਨੂੰ ਅਕਸਰ ਉਪਦੇਸ਼ ਦਿੱਤਾ ਜਾਂਦਾ ਹੈ ਕਿ ਸਾਰੀ ਉਮਰ ਬਥੇਰਾ ਖਾ-ਹੰਢਾ ਲਿਆ, ਅਖੀਰ ਵੇਲੇ ਤਾਂ ਹੁਣ ਤਾਂ ਰੱਬ-ਰੱਬ ਕਰੋ। ਸੱਜਣੋਂ! ਜਿਨ੍ਹਾਂ ਸਾਰੀ ਉਮਰ, ੯੯ਵੇਂ (ਨੜਿੰਨਵੇਂ) ਦੇ ਫੇਰ ਵਿਚ ਲੰਘਾਈ ਹੋਵੇ, ਮਾਇਆ ਦੇ ਪੰਕ ਵਿਚ ਲੋਟਣੀਆਂ ਲਈਆਂ ਹੋਣ ਉਹ ਇਸ ਪੜਾਅ ਵਿਚ ਕੇਵਲ ਅਤੀਤ ਦੀ ਜੁਗਾਲੀ ਹੀ ਕਰ ਸਕਦੇ ਹਨ ਅਤੇ ਕਿਸਮਤ ਦਾ ਰੋਣਾ ਹੀ ਰੋ ਸਕਦੇ ਹਨ। ਦੁੱਧ ਨੂੰ ਜਾਗ ਲੱਗੀ ਹੁੰਦੀ, ਤਾਂ ਹੀ ਸੋਝ ਦਾ ਲੜ ਹੱਥ ਆਉਂਦਾ! ਹੁਣ ਤਾਂ ਰੈਣ ਕੀ, ਦਿਨ ਵੀ ਛਿਪਣ ਨੂੰ ਹੈ। ਧੰਨ ਨੇ ਉਹ ਗੁਰੂ ਦੇ ਪਿਆਰੇ, ਜੋ ਅੰਤਲੇ ਪਹਿਰ ਹੀ ਚੇਤ ਜਾਂਦੇ ਹਨ ਪਰ ਬਾਬਾ ਫਰੀਦ ਜੀ ਨੇ ਆਪਣੀ ਪਾਵਨ ਬਾਣੀ ਵਿਚ ਇਸ ਤੱਥ ਨੂੰ ਇਨ੍ਹਾਂ ਸ਼ਬਦਾਂ ਵਿਚ ਉਲੀਕਿਆ ਹੈ:

*ਫਰੀਦਾ ਕਾਲੀਂ ਜਿਨੀ ਨ ਰਾਵਿਆ ਧਉਲੀ ਰਾਵੈ ਕੋਇ॥*
*ਕਰਿ ਸਾਂਈ ਸਿਉ ਪਿਰਹੜੀ ਰੰਗੁ ਨਵੇਲਾ ਹੋਇ॥* (ਪੰਨਾ ੧੩੭੮)

ਭਾਵ ਜਵਾਨੀ ਵਿਚ ਪ੍ਰਭੂ ਨਾਮ ਨਾਲ ਨਾ ਜੁੜਨ ਵਾਲਿਆਂ 'ਚੋਂ ਕੋਈ ਬਹੁਤ ਵਿਰਲਾ ਹੀ ਐਸਾ ਹੁੰਦਾ ਹੈ ਜੋ ਬੁਢਾਪੇ ਵੇਲੇ ਇਸ ਨਾਲ ਜੁੜ ਸਕਦਾ ਹੈ। ਇਸ ਲਈ ਹੇ ਮਨੁੱਖ! ਤੇਰੇ ਲਈ ਇਹੀ ਬਿਹਤਰ ਹੈ ਕਿ ਤੂੰ ਜਵਾਨੀ ਦੀ ਅਵਸਥਾ ਸਮੇਂ ਹੀ ਪ੍ਰਭੂ ਨਾਮ ਨਾਲ ਜੁੜ ਸਕੇਂ, ਤੇਰੇ 'ਤੇ ਪ੍ਰਭੂ ਨਾਮ ਦਾ ਰੰਗ ਚੜ੍ਹ ਸਕੇ। ਸਾਹਿਬ ਸ੍ਰੀ ਗੁਰੂ ਅਮਰਦਾਸ ਜੀ, ਉਸ ਸਾਈਂ/ਉਸ ਸਾਹਿਬ ਦੀ ਕਾਲਾਤੀਤ ਬਖ਼ਸ਼ਿਸ਼ ਦੀ ਵਿਆਖਿਆ ਕਰਦਿਆਂ ਫਰਮਾਨ ਕਰਦੇ ਹਨ ਕਿ:

*ਆਪਣਾ ਲਾਇਆ ਪਿਰਮੁ ਨ ਲਗਈ ਜੇ ਲੋਚੈ ਸਭੁ ਕੋਇ॥*
*ਏਹੁ ਪਿਰਮੁ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ॥* *(ਪੰਨਾ ੧੩੭੮)*

ਆਪਣਾ ਕਰਤੱਬੀਂ ਹੀ ਸਹੀ, ਅੱਜ ਹਰ ਮਨੁੱਖ, ਵਿਸ਼ੇਸ਼ ਰੂਪ ਵਿਚ ਤੀਸਰੇ ਪੜਾਅ ਦਾ ਯਾਤਰੀ ਦੁੱਖਾਂ ਦੇ ਹੰਝੂਆਂ ਦੀ ਪੋਟਲੀ ਚੁੱਕੀ ਫਿਰਦਾ ਹੈ। ਅਸ਼ਕੇ, ਉਸ ਉਂਗਲ ਦੇ, ਜੋ ਕਿਸੇ ਦੁਖੀ ਦੇ ਹੰਝੂ ਪੂੰਝਦੀ ਹੈ, ਉਹ ਕੰਨ ਜੋ ਕਿਸੇ ਦਾ ਦੁੱਖ ਸੁਣਦੇ ਹਨ, ਉਹ ਬੋਲ ਜੋ ਕਿਸੇ ਨੂੰ ਧਰਵਾਸ ਦਿੰਦੇ ਹਨ, ਉਹ ਹੱਥ ਜੋ ਸੇਵਾ ਲਈ ਹਾਜ਼ਰ ਰਹਿੰਦੇ ਹਨ। ਉਹ ਹਿਰਦਾ ਜੋ ਪਰਾਏ ਦੁੱਖ ਨੂੰ ਆਪਣਾ ਦੁੱਖ ਜਾਣ ਕੇ ਦ੍ਰਵਿਤ ਹੁੰਦਾ ਹੈ ਅਤੇ ਸਭ ਤੋਂ ਉੱਪਰ ਉਹ ਚੇਤੰਨ ਮਨ, ਜਿਸ ਵਿਚ ਅਕਾਲ ਪੁਰਖ ਦੀ ਮਿਹਰ ਸਦਕਾ ਅਜਿਹੇ ਭਾਵਾਂ ਨੇ ਜਨਮ ਲਿਆ। ਅਜਿਹੇ ਗੁਰਮੁਖ ਪਿਆਰੇ ਹੀ ਇਸ ਤਹਿਸ-ਨਹਿਸ ਹੋਈ ਫੁਲਵਾੜੀ ਨੂੰ ਸਵਾਰ ਸਕਦੇ ਹਨ। ਅਸੀਂ ਉਸ ਅਕਾਲ ਪੁਰਖ ਅੱਗੇ ਅਰਜ਼ੋਈ ਹੀ ਕਰ ਸਕਦੇ ਹਾਂ ਕਿ:

*ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ॥*
*ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ॥* *(ਪੰਨਾ ੮੫੩)*

ਆਪਣੀ ਵਿਥਿਆ ਦੱਸਣ ਲਈ, ਮਨੁੱਖ ਦਾ ਹੀਲਾ, ਅਰਦਾਸ ਹੀ ਹੈ। ਇਕ ਅਜਿਹੀ ਅਰਦਾਸ ਮੈਂ ਇਕ ਹਸਪਤਾਲ ਦੇ ਉਡੀਕ-ਘਰ ਵਿਚ ਲੱਗੀ ਹੋਈ ਵੇਖੀ ਸੀ, ਜੋ ਮਨ ਨੂੰ ਮੋਹ ਗਈ ਤੇ ਮੇਰੀ ਡਾਇਰੀ ਦਾ ਹਿੱਸਾ ਬਣ ਗਈ। ਮਨ ਵਿਚ ਆਇਆ ਹੈ ਕਿ ਇਸ ਨੂੰ ਆਪ ਸਭ ਨਾਲ ਵੀ ਸਾਂਝਿਆਂ ਕਰਾਂ ਜੋ ਇਸ ਪ੍ਰਕਾਰ ਹੈ:

GOD! Grant me the Serenity to accept the things, I cannot change the courage to change the things I can and the wisdom to know the difference.

ਹੁਕਮ ਨੂੰ ਬੁੱਝਣ/ਮੰਨਣ, ਰਜ਼ਾ ਵਿਚ ਰਹਿਣ ਅਤੇ ਬਿਬੇਕ ਦਾਨ ਦੀ ਮੰਗ। ਸੱਚ ਕਿਹਾ ਜਾਏ ਤਾਂ ਵਿਵੇਕ-ਬੁੱਧੀ ਦੀ ਘਾਟ ਹੀ ਮਨੁੱਖੀ ਦੁੱਖਾਂ ਦਾ ਮੁੱਖ ਕਾਰਨ ਹੈ। ਅਜੋਕਾ ਮਨੁੱਖ ਆਸਥਾ ਤੇ ਵਿਸ਼ਵਾਸ ਦੇ ਖੰਭ-ਵਿਹੀਨ ਜੀਵ ਵਾਂਗ ਆਪਣੇ ਕਰਤੱਬੀਂ ਛਟਪਟਾ ਰਿਹਾ ਹੈ। ■

*ਪੁਸਤਕ ਰੀਵਿਊ*

# ਸ੍ਰੀ ਗੁਰੂ ਅਮਰਦਾਸ ਜੀ ਦਾ ਜੀਵਨ-ਬਿਰਤਾਂਤ

*-ਡਾ. ਕੁਲਦੀਪ ਸਿੰਘ (ਧੀਰ)**

ਸ੍ਰੀ ਗੁਰੂ ਅਮਰਦਾਸ ਜੀ ਦੇ ਜੀਵਨ-ਬਿਰਤਾਂਤ ਬਾਰੇ ਸਮੇਂ-ਸਮੇਂ ਬਹੁਤ ਪੁਸਤਕਾਂ ਲਿਖੀਆਂ ਗਈਆਂ ਹਨ। ਇਸ ਵਿਸ਼ੇ ਉੱਤੇ ਤਾਜ਼ਾ ਪੁਸਤਕ ਦੇ ਲੇਖਕ ਹਨ ਡਾ. ਕਿਰਪਾਲ ਸਿੰਘ। ਉਹ ਪੰਜਾਬ ਤੇ ਸਿੱਖ ਇਤਿਹਾਸ ਦੇ ਚੋਟੀ ਦੇ ਮਾਹਰਾਂ ਵਿੱਚੋਂ ਇਕ ਹਨ। ਇਤਿਹਾਸ ਲਿਖਦੇ, ਪੜ੍ਹਦੇ, ਪੜ੍ਹਾਉਂਦੇ ਉਨ੍ਹਾਂ ਦੀ ਉਮਰ ਦੀ ਸ਼ਾਮ ਆ ਗਈ ਹੈ ਪਰ ਉਨ੍ਹਾਂ ਦੇ ਸਿਰੜ ਤੇ ਲਗਨ ਕਾਇਮ ਹਨ। ਉਨ੍ਹਾਂ ਨੇ ਭਾਈ ਸੰਤੋਖ ਸਿੰਘ ਜੀ ਦੁਆਰਾ ਰਚਿਤ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਅੰਕਿਤ ਗੁਰੂ ਅਮਰਦਾਸ ਜੀ ਦੇ ਬਿਰਤਾਂਤ ਦਾ ਅਧਿਐਨ, ਵਿਸ਼ਲੇਸ਼ਣ, ਸੰਪਾਦਨ ਤੇ ਵਿਆਖਿਆ ਜਿਸ ਵਿਗਿਆਨਕ ਵਿਧੀ ਨਾਲ ਕੀਤੀ ਹੈ, ਉਹ ਇਸ ਦਾ ਪ੍ਰਮਾਣ ਹੈ। ਸਾਢੇ ਛੇ ਸੌ ਪੰਨੇ ਦੇ ਇਸ ਵਡ-ਅਕਾਰੀ ਬਿਰਤਾਂਤ ਨੂੰ ਸਿੱਖਾਂ ਦੀ ਪਾਰਲੀਮੈਂਟ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਪ੍ਰਕਾਸ਼ਤ ਕਰ ਕੇ ਆਪਣੀ ਥਾਵੇਂ ਵੀ ਸਿੱਖ ਧਰਮ ਦੀ ਵੱਡੀ ਸੇਵਾ ਕੀਤੀ ਹੈ।

ਭਾਈ ਸੰਤੋਖ ਸਿੰਘ ਜੀ ਦੁਆਰਾ ਰਚਿਤ 'ਸੂਰਜ ਪ੍ਰਕਾਸ਼' ਜਿਸ ਦਾ ਪੂਰਾ ਨਾਮ 'ਗੁਰ ਪ੍ਰਤਾਪ ਸੂਰਜ ਗ੍ਰੰਥ' ਹੈ, ਜੋ ਸਿੱਖ ਇਤਿਹਾਸ ਦਾ ਵਡਮੁੱਲਾ ਸ੍ਰੋਤ ਹੀ ਨਹੀਂ ਸਗੋਂ ਬਹੁਪੱਖੀ ਮਹੱਤਵ ਵਾਲੀ ਰਚਨਾ ਵੀ ਹੈ। ਬ੍ਰਿਜ ਭਾਸ਼ਾ ਦੇ ਮਹਾਂਕਾਵਿਕ ਵਿਸਤਾਰਾਂ ਵਾਲੇ ਇਸ ਗ੍ਰੰਥ ਵਿਚ ਕਵੀ ਦੀ ਕਲਪਨਾ,ਇਤਿਹਾਸਕ/ਮਿਥਹਾਸਕ ਸੂਝ, ਸਾਹਿਤਕ ਪ੍ਰਤਿਭਾ, ਭਾਸ਼ਾਈ ਚਮਤਕਾਰ, ਸ਼ਰਧਾ—ਸਭ ਕੁਝ ਇੱਕੋ ਸਮੇਂ ਕਾਰਜਸ਼ੀਲ ਹੈ।

ਭਾਈ ਸੰਤੋਖ ਸਿੰਘ ਜੀ ਦੀ ਗੁਰ-ਇਤਿਹਾਸ ਦੀ ਕਥਾ ਵਾਲਾ ਗ੍ਰੰਥ 'ਸੂਰਜ ਪ੍ਰਕਾਸ਼' ਸਿੱਖ ਸੰਗਤਾਂ ਵਿਚ ਆਪਣੇ ਰਚਨਾ-ਕਾਲ ਤੋਂ ਲੈ ਕੇ ਹੁਣ ਤਕ ਲੋਕਪ੍ਰਿਯ ਰਿਹਾ ਹੈ। ਦੇਸ਼-ਵਿਦੇਸ਼ ਦੇ ਗੁਰਦੁਆਰਿਆਂ ਵਿਚ ਇਸ ਗ੍ਰੰਥ ਦੀ ਲੜੀਵਾਰ ਕਥਾ ਵਿਆਖਿਆ ਨਿਰੰਤਰ ਚਲਦੀ ਰਹਿੰਦੀ ਹੈ।

'ਸੂਰਜ ਪ੍ਰਕਾਸ਼' ਸਿੱਖ ਇਤਿਹਾਸ ਦੇ ਮੁੱਢਲੇ ਤੇ ਪ੍ਰਮਾਣਿਕ ਸੋਮਿਆਂ ਵਿੱਚੋਂ ਇਕ ਹੈ। ਇਸ ਵਿਚ ਇਤਿਹਾਸ ਕਾਵਿਕ-ਦ੍ਰਿਸ਼ਟੀ ਨਾਲ ਅੰਕਿਤ ਹੈ। ਕਵੀ ਨੇ ਗੁਰ-ਇਤਿਹਾਸ ਨਾਲ ਸੰਬੰਧਿਤ ਵਿਸ਼ਾਲ ਜਾਣਕਾਰੀ ਅਧਿਐਨ, ਯਾਤਰਾ ਤੇ ਨਿੱਜੀ ਖੋਜ ਨਾਲ ਇਕੱਤਰ ਕੀਤੀ। ਭਾਸ਼ਾਈ ਤੇ ਸਾਹਿਤਕ ਪ੍ਰਤਿਭਾ ਆਸਰੇ ਉਸ ਨੇ ਇਸ ਨੂੰ ਚਮਤਕਾਰੀ ਕਾਵਿ-ਪ੍ਰਬੰਧ ਦਾ ਰੂਪ ਦਿੱਤਾ। ਭਾਰਤੀ ਇਤਿਹਾਸ/ਮਿਥਿਹਾਸ ਦੇ ਅੰਸ਼ਾਂ ਨੂੰ ਇਸ ਵਿਚ ਇਸ ਕੁਸ਼ਲਤਾ ਨਾਲ ਸੰਜੋਇਆ ਕਿ ਪਾਠਕ/ਸ੍ਰੋਤੇ ਬੰਨ੍ਹ ਕੇ ਬਿਠਾ ਦਿੱਤੇ।

** ਸਾਬਕਾ ਪ੍ਰੋਫੈਸਰ ਤੇ ਡੀਨ ਅਕਾਦਮਿਕ ਮਾਮਲੇ, ਪੰਜਾਬੀ ਯੂਨੀਵਰਸਿਟੀ, ਪਟਿਆਲਾ।*
*# ੨, ਗਲੀ ਨੰ: ੯, ਗੁਰੂ ਨਾਨਕ ਨਗਰ, ਪਟਿਆਲਾ।*

ਗੁਰ-ਇਤਿਹਾਸ ਦਾ ਅਜਿਹਾ ਜਸ-ਗਾਇਨ ਅਦੁੱਤੀ ਸੀ। ਇਸ ਗ੍ਰੰਥ ਦੀ ਇਸੇ ਕਲਾ ਨੂੰ ਸਿੱਖ ਸਿਧਾਂਤ ਤੇ ਸਿੱਖ ਇਤਿਹਾਸ ਦੀ ਪ੍ਰਮਾਣਿਕਤਾ ਪੱਖੋਂ ਸਮਝਣ-ਸਮਝਾਉਣ ਦੀ ਵੱਡੀ ਲੋੜ ਸੀ ਤਾਂ ਜੋ ਕਾਵਿ-ਚਮਤਕਾਰ, ਕਾਵਿ-ਉਡਾਰੀ, ਕਾਵਿ-ਕਲਪਨਾ ਤੇ ਇਤਿਹਾਸ-ਮਿਥਿਹਾਸ ਦੇ ਮਿਸ਼ਰਣ ਦੀ ਵਿਆਖਿਆ ਕਰਦੇ ਹੋਏ ਕਿਤੇ ਸਿੱਖ ਸਿਧਾਂਤਾਂ ਦੇ ਅਦੁੱਤੀ ਪਹਿਲੂਆਂ ਨਾਲ ਅਨਿਆਂ ਨਾ ਹੋ ਜਾਵੇ। ਡਾ. ਕਿਰਪਾਲ ਸਿੰਘ ਹੋਰਾਂ ਨੇ ਬੜੀ ਬਾਰੀਕਬੀਨੀ ਨਾਲ ਇਸ ਮਸਲੇ ਨੂੰ ਹੱਥ ਪਾਇਆ ਹੈ ਤੇ ਪੂਰੀ ਮਿਹਨਤ ਨਾਲ ਇਸ ਕਾਰਜ ਨਾਲ ਇਨਸਾਫ ਕੀਤਾ ਹੈ।

ਇਤਿਹਾਸਕਾਰ ਹੋਣ ਦੇ ਨਾਤੇ ਡਾ. ਕਿਰਪਾਲ ਸਿੰਘ ਹੋਰਾਂ ਨੂੰ ਸਿੱਖ ਇਤਿਹਾਸ ਤੇ ਇਸ ਦੇ ਹਰ ਪ੍ਰਾਥਮਿਕ ਤੇ ਦੁਜੈਲੇ ਸ੍ਰੋਤ ਦੀ ਭਰੋਸੇਯੋਗ ਜਾਣਕਾਰੀ ਹੈ। ਉਸ ਦੇ ਸਾਹਮਣੇ ਮਹਿਮਾ ਪ੍ਰਕਾਸ, ਪੰਥ ਪ੍ਰਕਾਸ਼, ਭਾਈ ਗੁਰਦਾਸ ਜੀ ਦੀਆਂ ਵਾਰਾਂ, ਮਹਾਨ ਕੋਸ਼, ਮੈਕਾਲਿਫ਼ ਤੇ ਐਨਸਾਈਕਲੋਪੀਡੀਆ ਆਫ ਸਿਖਇਜ਼ਮ ਹੈ। ਡਾ. ਗੰਡਾ ਸਿੰਘ ਤੇ ਹੋਰ ਇਤਿਹਾਸਕਾਰਾਂ ਨਾਲ ਉਸ ਦਾ ਉਮਰ ਭਰ ਦਾ ਸਾਥ ਰਿਹਾ ਹੈ। ਅਠਾਰ੍ਹਵੀਂ-ਉਨ੍ਹੀਵੀਂ ਸਦੀ ਦੇ ਅੰਗਰੇਜ਼ ਲਿਖਾਰੀਆਂ ਦੀਆਂ ਸਿੱਖਾਂ ਤੇ ਪੰਜਾਬ ਬਾਰੇ ਲਿਖਤਾਂ ਉਸ ਦੀ ਨਿੱਜੀ ਲਾਇਬ੍ਰੇਰੀ ਦਾ ਸ਼ਿੰਗਾਰ ਹਨ। ਪੰਜਾਬ ਦੇ ਸਿੱਖ ਇਤਿਹਾਸ ਨਾਲ ਸੰਬੰਧਿਤ ਉਰਦੂ ਪਰਸ਼ੀਅਨ ਦੇ ਗ੍ਰੰਥਾਂ ਦੇ ਮੂਲ ਖਰੜਿਆਂ ਤੇ ਉਨ੍ਹਾਂ ਦੇ ਅਨੁਵਾਦਾਂ ਦਾ ਬਾਰੀਕੀ ਨਾਲ ਮੁਤਾਲਿਆ ਉਸ ਨੇ ਕੀਤਾ ਹੈ। ਇਹੀ ਨਹੀਂ, ਉਸ ਨੇ ਹਰ ਮਹੱਤਵਪੂਰਨ ਸਿੱਖ ਸ਼ਖ਼ਸੀਅਤ ਨਾਲ ਅੱਸੀ ਵਰ੍ਹੇ ਦੇ ਲੰਬੇ ਜੀਵਨ-ਕਾਲ ਵਿਚ ਵਿਚਾਰ-ਵਿਟਾਂਦਰਾ ਕੀਤਾ ਹੈ। ਆਪ ਨੇ ਸਿੱਖ ਇਤਿਹਾਸ ਨਾਲ ਸੰਬੰਧਿਤ ਸਥਾਨਾਂ ਦੀ ਯਾਤਰਾ ਕਰ ਕੇ ਤੱਥਾਂ/ਤਿਥਾਂ ਦੀ ਧੁੰਦ ਹਟਾਉਣ ਦਾ ਉੱਦਮ ਕੀਤਾ ਹੈ। ਇਸ ਵਿਸ਼ਾਲ ਅਨੁਭਵ, ਜਾਣਕਾਰੀ ਅਧਿਐਨ ਤੇ ਇਤਿਹਾਸ ਯੋਗਤਾ ਆਸਰੇ ਉਨ੍ਹਾਂ ਨੇ 'ਸੂਰਜ ਪ੍ਰਕਾਸ਼' ਜਿਹੀ ਵਿਲੱਖਣ ਰਚਨਾ ਦੀ ਜਿਸ ਪ੍ਰਕਾਰ ਪ੍ਰਮਾਣਿਕ ਵਿਆਖਿਆ ਪੇਸ਼ ਕੀਤੀ ਹੈ, ਉਸ ਦੀ ਜਿੰਨੀ ਪ੍ਰਸ਼ੰਸਾ ਕੀਤਾ ਜਾਵੇ ਥੋੜ੍ਹੀ ਹੈ।

ਸ੍ਰੀ ਗੁਰੂ ਅਮਰਦਾਸ ਜੀ ਦਾ 'ਸੂਰਜ ਪ੍ਰਕਾਸ਼' ਵਿਚਲਾ ਜੀਵਨ-ਬ੍ਰਿਤਾਂਤ ਇਸ ਗ੍ਰੰਥ ਦੀ ਪਹਿਲੀ ਰਾਸ ਦੇ ਅੰਸੂ ਨੰਬਰ ਉਨੱਤੀ ਤੋਂ ਅੰਸੂ ਨੰਬਰ ਅਠਾਹਠ ਤੀਕ ਫੈਲਿਆ ਹੋਇਆ ਹੈ। ਦੋਹਰਾ, ਪਾਧੜੀ, ਤ੍ਰਿਭੰਗੀ, ਨਿਸ਼ਾਨੀ, ਚੌਪਈ, ਸੋਰਠਾ, ਭੁਜੰਗ, ਕਬਿੱਤ, ਸਵੱਈਆ ਆਦਿ ਅਨੇਕ ਛੰਦਾਂ ਦੀ ਇਸ ਕਾਵਿ-ਗ੍ਰੰਥ ਵਿਚ ਵਰਤੋਂ ਹੋਈ ਹੈ। ਬ੍ਰਿਜ ਭਾਸ਼ਾ ਦੇ ਕਾਵਿ-ਚਮਤਕਾਰ ਇਸ ਵਿਚ ਸਿਖਰਾਂ 'ਤੇ ਹਨ। ਰਾਸ ਨੂੰ ਅਸੀਂ ਇਕ ਪ੍ਰਕਾਰ ਨਾਲ ਇਸ ਗ੍ਰੰਥ ਦਾ ਭਾਗ ਕਹਿ ਸਕਦੇ ਹਾਂ। ਅੰਸੂ ਨੂੰ ਅਧਿਆਇ ਸਮਝਿਆ ਜਾ ਸਕਦਾ ਹੈ। ਹਰ ਅਧਿਆਇ ਵਿਚ ਬੱਤੀ ਪੰਜਤਾਲੀ ਹੀ ਨਹੀਂ ਬਹੱਤਰ ਤਕ ਬੰਦ ਹਨ। ਬੰਦਾਂ ਦੀ ਗਿਣਤੀ ਹਰ ਅੰਸੂ ਦੇ ਵਿਸ਼ੇ-ਵਸਤੂ ਅਨੁਸਾਰ ਵੱਧ-ਘੱਟ ਹੈ। ਡਾ. ਕਿਰਪਾਲ ਸਿੰਘ ਨੇ ਇਨ੍ਹਾਂ ਸਾਰੇ ਬੰਦਾਂ ਦਾ ਮੂਲ ਪਾਠ ਇਸ ਪੁਸਤਕ ਦੇ ਖੱਬੇ ਪੰਨੇ ਉੱਤੇ

ਅਤੇ ਉਸ ਦੇ ਐਨ ਸਾਹਮਣੇ ਸੱਜੇ ਪੰਨੇ ਉੱਤੇ ਉਸ ਦੇ ਸਰਲ ਪੰਜਾਬੀ ਵਿਚ ਲੜੀਵਾਰ ਅਰਥ ਦਿੱਤੇ ਹਨ। ਉਸ ਦੇ ਅਰਥ ਕਠਿਨ ਬ੍ਰਿਜ ਭਾਸ਼ਾ ਵਿਚਲੇ ਕਥਨ ਨੂੰ ਪਾਠਕ ਸਾਹਮਣੇ ਸਰਲ ਪੰਜਾਬੀ ਵਿਚ ਪੇਸ਼ ਕਰ ਦਿੰਦੇ ਹਨ। ਅਜਿਹਾ ਕਰਦੇ ਹੋਏ ਉਹ ਮੂਲ ਪਾਠ ਦੇ ਹਰ ਔਖੇ ਸ਼ਬਦ ਦੇ ਪੰਜਾਬੀ ਅਰਥ ਨੂੰ ਵੀ ਸਮਝਾਉਂਦੇ ਹਨ। ਮੂਲ ਪਾਠ ਤੇ ਵਿਆਖਿਆ ਵਿਚ ਅੰਕਾਂ ਦੀ ਵਰਤੋਂ ਕਰ ਕੇ ਇਸ ਕਾਰਜ ਨੂੰ ਨੇਪਰੇ ਚਾੜ੍ਹਨ ਦੀ ਵਿਧੀ ਨਾਲ ਪਾਠਕ ਨੂੰ ਬੜਾ ਲਾਭ ਹੋਇਆ ਹੈ। ਪਾਠਕ ਮੂਲ ਸ਼ਬਦ ਦੇ ਇਕ ਤੋਂ ਵਧੇਰੇ ਅਰਥਾਂ ਦੇ ਧੁੰਦਲਕੇ ਵਿਚ ਗਵਾਚਣ ਦੀ ਥਾਂ ਪ੍ਰਾਸੰਗਿਕ ਅਰਥ ਦੀ ਪਛਾਣ ਕਰਨ ਵਿਚ ਸਫਲ ਹੁੰਦਾ ਹੈ।

ਤੱਥਾਂ, ਨਾਵਾਂ, ਥਾਵਾਂ ਆਦਿ ਪੱਖੋਂ ਜਿੱਥੇ ਕਿਤੇ ਮਹਾਂ-ਕਵੀ ਦੀ ਜਾਣਕਾਰੀ ਬਾਰੇ ਵਿਭਿੰਨ ਇਤਿਹਾਸਕ ਸ੍ਰੋਤਾਂ/ਵਿਦਵਾਨਾਂ ਵਿਚ ਵਿਚਾਰਾਂ ਦੀ ਭਿੰਨਤਾ ਹੈ, ਉਸ ਬਾਰੇ ਡਾ. ਕਿਰਪਾਲ ਸਿੰਘ ਹੋਰਾਂ ਨੇ ਵੱਖ-ਵੱਖ ਵਿਚਾਰਾਂ ਨੂੰ ਵੱਖਰੇ ਨੋਟ ਦੇ ਕੇ ਆਪਣੀ ਰਾਏ ਅੰਕਿਤ ਕੀਤੀ ਹੈ। ਇਹ ਉੱਦਮ ਉਨ੍ਹਾਂ ਨੇ ਹਰ ਅਧਿਆਇ ਦੇ ਅੰਤ ਉੱਤੇ ਹੀ ਕੀਤਾ ਹੈ। ਇਸ ਦੇ ਨਾਲ ਹੀ ਉਨ੍ਹਾਂ ਨੇ ਹਰ ਅੰਸੂ ਜਾਂ ਅਧਿਆਇ ਦੇ ਅੰਤ ਉੱਤੇ ਅਧਿਆਇ ਦਾ ਸਾਰ ਆਪਣੇ ਸ਼ਬਦਾਂ ਵਿਚ ਅੰਕਤ ਕੀਤਾ ਹੈ। ਪਾਠਕ ਲਈ ਇਸ ਗ੍ਰੰਥ ਨੂੰ ਪੜ੍ਹਨ ਮਾਣਨ ਦੇ ਕਈ ਰਾਹ ਹਨ। ਉਹ ਚਾਹੇ ਤਾਂ ਸਾਰੇ ਗ੍ਰੰਥ ਦਾ ਮੂਲ ਪਾਠ ਜੋ ਪੁਸਤਕ ਦੇ ਖੱਬੇ ਪਾਸੇ ਦੇ ਪੰਨਿਆਂ ਉੱਤੇ ਹੈ, ਪੜ੍ਹ ਸਕਦਾ ਹੈ। ਉਸ ਦੀ ਮਰਜ਼ੀ ਹੋਵੇ ਤਾਂ ਉਹ ਕੇਵਲ ਸੱਜੇ ਪਾਸੇ ਦੇ ਪੰਨੇ ਹੀ ਇਕ ਲੜੀ ਵਿਚ ਪੜ੍ਹ ਕੇ ਮਹਾਂਕਵੀ ਦੀ ਲਿਖਤ ਦੇ ਸਾਰੇ ਵਿਸਤਾਰਾਂ ਨੂੰ ਜਾਣ ਸਕਦਾ ਹੈ। ਤੀਜਾ ਤੇ ਇਸ ਤੋਂ ਵੀ ਛੋਟਾ ਰਾਹ ਹੈ ਕਿ ਪਾਠਕ ਹਰ ਅਧਿਆਇ ਦੇ ਅੰਤ ਵਿਚ ਅੰਕਿਤ ਸਾਰ ਨੂੰ ਇੱਕੋ ਲੜੀ ਵਿਚ ਪੜ੍ਹੇ। ਸਮਾਂ ਹੋਵੇ ਤਾਂ ਉਹ ਮੂਲ ਪਾਠ ਅਤੇ ਉਸ ਦੇ ਅਰਥਾਂ ਨੂੰ ਨਾਲੋ-ਨਾਲ ਵੀ ਪੜ੍ਹ ਸਕਦਾ ਹੈ।

ਡਾ. ਕਿਰਪਾਲ ਸਿੰਘ ਹੋਰਾਂ ਨੇ ਮਹਾਂਕਵੀ ਦੁਆਰਾ ਮਾਰੀਆਂ ਕਾਵਿ-ਉਡਾਰੀਆਂ ਤੇ ਉਨ੍ਹਾਂ ਨਾਲ ਜੁੜੇ ਕਰਾਮਾਤੀ ਵੇਰਵਿਆਂ ਵੱਲ ਵਿਸ਼ੇਸ਼ ਸੰਕੇਤ ਦੇ ਕੇ ਸਿੱਖ ਧਰਮ ਦਰਸ਼ਨ ਦੇ ਪ੍ਰਸੰਗ ਵਿਚ ਉਨ੍ਹਾਂ ਨੂੰ ਖੋਲ੍ਹਣ ਦਾ ਉੱਦਮ ਵੀ ਕੀਤਾ ਹੈ। ਅਜਿਹਾ ਉਪਰਾਲਾ ਇਸ ਪੁਸਤਕ ਦੇ ਹਰ ਅਧਿਆਇ ਦੇ ਅੰਤ ਵਿਚ ਵੇਖਿਆ ਜਾ ਸਕਦਾ ਹੈ।

ਭਾਰਤੀ ਮਿਥਿਹਾਸ ਦੀ ਇਸ ਗ੍ਰੰਥ ਵਿਚ ਵਰਤੋਂ ਕਾਰਨ ਸਿੱਖ ਸਿਧਾਂਤਾਂ ਦੀ ਅਵਹੇਲਣਾ ਜਾਂ ਗ਼ਲਤ ਵਿਆਖਿਆ ਹੋਣ ਦੀ ਹਰ ਸੰਭਾਵਨਾ ਤੋਂ ਡਾ. ਕਿਰਪਾਲ ਸਿੰਘ ਹੋਰੀਂ ਸੁਚੇਤ ਰੂਪ ਵਿਚ ਆਪ ਵੀ ਸਾਵਧਾਨ ਹਨ ਅਤੇ ਆਪਣੇ ਪਾਠਕਾਂ ਨੂੰ ਵੀ ਸਾਵਧਾਨ ਕਰਦੇ ਹਨ। ਉਹ ਹਰ ਅਜਿਹੇ ਅਵਸਰ ਉੱਤੇ ਆਪਣੀ ਵਿਗਿਆਨਕ ਟਿੱਪਣੀ ਦੇ ਕੇ ਗੱਲ ਸਪੱਸ਼ਟ ਕਰਦੇ ਹਨ। ਇਸ ਪੱਖੋਂ ਉਨ੍ਹਾਂ ਨੇ ਮੂਲ ਪਾਠ ਦੇ ਨਾਲ ਨਿਆਂ ਕਰਦੇ ਹੋਏ, ਉਸ ਵਿੱਚੋਂ ਕੁਝ ਵੀ ਕੱਟਿਆ ਨਹੀਂ- ਬਸ ਸਿੱਖ ਦ੍ਰਿਸ਼ਟੀ ਨੂੰ ਸਪੱਸ਼ਟ ਕੀਤਾ ਹੈ। ਇਸ

*(ਬਾਕੀ ਸਫ਼ਾ ੧੧੩ 'ਤੇ)*

# ਪੁਸਤਕ ਰੀਵਿਊ

ਪੁਸਤਕ ਦਾ ਨਾਂ: ਸਿੱਖ ਪਛਾਣ ਵਿਚ ਕੇਸਾਂ ਦਾ ਮਹੱਤਵ
ਲੇਖਕ ਦਾ ਨਾਂ : ਡਾ. ਗੁਰਮੀਤ ਸਿੰਘ ਪ੍ਰਕਾਸ਼ਕ : ਅਦਬ ਪ੍ਰਕਾਸ਼ਨ, ਪਟਿਆਲਾ
ਸਫੇ : ੧੩੪ ਕੀਮਤ : ੧੫੦ ਰੁਪਏ।

ਅਜੋਕੇ ਅਲਟਰਾਸਾਇੰਟੀਫਿਕ ਯੁੱਗ ਵਿਚ ਵਿਗਿਆਨ ਅਤੇ ਤਕਨਾਲੌਜੀ ਦੇ ਖੇਤਰ ਵਿਚ ਹੋ ਰਹੀਆਂ ਅਤਿ-ਆਧੁਨਿਕ ਖੋਜਾਂ ਨੇ ਸਮੁੱਚੇ ਵਿਸ਼ਵ ਨੂੰ ਇਕ ਪਿੰਡ ਬਣਾ ਕੇ ਰੱਖ ਦਿੱਤਾ ਹੈ ਜਿਸ ਦੇ ਧਰਾਤਲ ਉੱਪਰ ਸੰਸਾਰ ਭਰ ਦੀਆਂ ਕੌਮਾਂ ਆਪਸੀ ਆਦਾਨ-ਪ੍ਰਦਾਨ ਦੀ ਪ੍ਰਕਿਰਿਆ ਵਿਚ ਜੁਟੀਆਂ ਹੋਈਆਂ ਹਨ। ਨਤੀਜਨ ਇਹ ਸਭਿਆਚਾਰਕ ਟਕਰਾਅ ਹਰ ਸਮਾਜ ਨੂੰ ਨਵੀਆਂ ਚੁਣੌਤੀਆਂ ਦੇ ਸਨਮੁਖ ਕਰ ਰਹੇ ਹਨ। ਚੰਨ 'ਤੇ ਕਾਲੋਨੀਆਂ ਬਣਾਉਣ ਦੇ ਆਹਰ ਵਿਚ ਜੁੱਟਿਆ ਸਮਕਾਲੀ ਸਾਇਬਰ ਮਨੁੱਖ ਹੁਣ ਨਿਰੋਲ ਧਰਮ ਦੀ ਬਜਾਇ ਧਰਮ ਦੇ ਪਰਮ ਸਤਿ ਅਤੇ ਆਧੁਨਿਕਤਾ ਦੇ ਪਰਮ ਸਤਿ ਦੀ ਸੰਧੀ ਵਿਚ ਵਿਸ਼ਵਾਸ ਰੱਖਦਾ ਹੈ। ਪੱਛਮੀ ਸਭਿਅਤਾ ਦੇ ਪ੍ਰਭਾਵ ਅਧੀਨ ਪਨਪੀ ਇਸ ਵਿਚਾਰਧਾਰਾ ਕਾਰਨ ਸਿੱਖ ਸਮਾਜ ਵਿਚ ਜਿੱਥੇ ਸਭਿਆਚਾਰਕ ਤਬਦੀਲੀਆਂ ਆਉਣੀਆਂ ਸ਼ੁਰੂ ਹੋ ਗਈਆਂ ਹਨ ਉਥੇ ਸਭ ਤੋਂ ਦਰਪੇਸ਼ ਚੁਣੌਤੀਆਂ ਸਿੱਖੀ ਪਛਾਣ ਲਈ ਆਣ ਖੜ੍ਹੀਆਂ ਹਨ।

ਸਿੱਖ ਧਰਮ ਦਾ ਆਗਾਜ਼ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਮੇਂ ਅਤੇ ਸਥਿਤੀ ਦੀ ਵਲਗਣਾ ਤੋਂ ਪਾਰ ਸਮੁੱਚੀ ਲੋਕਾਈ ਦੇ ਭਲੇ ਲਈ ਅਤੇ ਸਮੇਂ ਦੇ ਜ਼ਾਲਮ ਹਾਕਮਾਂ ਦੁਆਰਾ ਨੱਚੇ ਜਾਂਦੇ ਜ਼ੁਲਮ ਦੇ ਤਾਂਡਵ ਨਾਚ ਨੂੰ ਠੱਲ੍ਹ ਪਾਉਣ ਲਈ ਕੀਤਾ। ਸਿੱਖ ਕੌਮ ਦੀ ਪਛਾਣ ਦੇ ਸਦੀਵੀ ਰੂਪ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਅਨੰਦਪੁਰ ਸਾਹਿਬ ਦੀ ਪਾਵਨ ਧਰਤੀ ਉੱਪਰ ੧੬੯੯ ਈ. ਨੂੰ ਪੰਜ ਕਕਾਰ ਭੇਟ ਕਰਕੇ ਮੁਕੰਮਲ ਕੀਤਾ। ਸਿੱਖੀ ਪਛਾਣ ਵਿਚ ਸਭ ਤੋਂ ਵੱਧ ਮਹੱਤਤਾ ਦੇ ਧਾਰਨੀ ਕੇਸ ਹਨ ਜੋ ਹਰ ਮਨੁੱਖ ਲਈ ਕੁਦਰਤੀ ਵਰਦਾਨ ਹਨ। ਇਤਿਹਾਸ ਗਵਾਹ ਹੈ ਕਿ ਸਿੱਖ ਧਰਮ ਨੂੰ ਖ਼ਤਮ ਕਰਨ ਲਈ ਦੁਸ਼ਮਣਾਂ ਨੇ ਸਭ ਤੋਂ ਪਹਿਲਾਂ ਕੇਸਾਂ ਨੂੰ ਹੀ ਆਪਣਾ ਸ਼ਿਕਾਰ ਬਣਾਇਆ।

ਡਾ. ਗੁਰਮੀਤ ਸਿੰਘ ਦੁਆਰਾ ਲਿਖੀ ਪੁਸਤਕ 'ਸਿੱਖ ਪਛਾਣ ਵਿਚ ਕੇਸਾਂ ਦਾ ਮਹੱਤਵ' ਸਿੱਖੀ ਸਰੂਪ ਨੂੰ ਆ ਰਹੀਆਂ ਵੰਗਾਰਾਂ ਅਤੇ ਨਵੀਆਂ ਸੰਭਾਵਨਾਵਾਂ ਉੱਪਰ ਆਧਾਰਿਤ ਇਕ ਅਹਿਮ ਖੋਜ-ਪੁਸਤਕ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਤਿੰਨ ਸੌ ਸਾਲਾ ਦਿਵਸ ਨੂੰ ਸਮਰਪਿਤ ਇਸ ਅਤਿ ਸੁੰਦਰ ਅਤੇ ਪ੍ਰਭਾਵਸ਼ਾਲੀ ਦਿੱਖ ਵਾਲੀ ਪੁਸਤਕ ਦੇ ਪੰਜ ਅਧਿਆਇ ਹਨ। ਪਹਿਲੇ ਪਾਠ 'ਸਿੱਖ ਪਛਾਣ ਦੀ ਵਿਲੱਖਣਤਾ'

ਵਿਚ ਲੇਖਕ ਨੇ ਸਿੱਖ ਪਛਾਣ ਨੂੰ ਭਾਰਤ ਅਤੇ ਵਿਸ਼ਵ ਚਿੰਤਨ ਦੇ ਸੰਦਰਭ ਵਿਚ ਵਾਚਦਿਆਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਲੈ ਕੇ ਖਾਲਸਾ ਪੰਥ ਦੀ ਸਿਰਜਣਾ ਤਕ ਦੇ ਰੂਹਾਨੀ ਸਫ਼ਰ ਨੂੰ ਪੇਸ਼ ਕੀਤਾ ਹੈ। ਪੁਸਤਕ ਦੇ ਦੂਸਰੇ ਪਾਠ 'ਸਿੱਖ ਪਛਾਣ ਵਿਚ ਕੇਸ' ਵਿਚ ਕੇਸਾਂ ਸੰਬੰਧੀ ਇਕ ਸਾਖੀ ਅਤੇ 'ਸਿੱਖੀ ਕੇਸਾਂ ਸੁਆਸਾਂ ਨਾਲ ਨਿਭਾਈ' ਵਾਕ ਦਾ ਵਿਸ਼ਲੇਸ਼ਣ ਕਰਦਿਆਂ ਸਿੱਖਾਂ ਦੀ ਚੜ੍ਹਤ ਅਤੇ ਪਤਨ ਦੇ ਦੌਰ ਦਾ ਵਿਸਥਾਰ ਪੂਰਵਕ ਢੰਗ ਨਾਲ ਵਰਣਨ ਕੀਤਾ ਗਿਆ ਹੈ ਜੋ ਲੇਖਕ ਦੀ ਸਮਾਜਿਕ, ਧਾਰਮਿਕ ਅਤੇ ਇਤਿਹਾਸਕ ਵਿਸ਼ਿਆਂ ਵਿਚ ਖੋਜ ਪ੍ਰਬੀਨਤਾ ਦੀ ਤਰਜਮਾਨੀ ਕਰਦਾ ਹੈ।

ਆਪਣੀ ਇਸ ਬਹੁ-ਅਨੁਸ਼ਾਸਨੀ ਖੋਜ ਆਧਾਰਿਤ ਪੁਸਤਕ ਵਿਚ ਡਾ. ਗੁਰਮੀਤ ਸਿੰਘ ਨੇ ਸਿੱਖ ਧਰਮ ਦੇ ਆਦਿ ਤੋਂ ਲੈ ਕੇ ਹਰ ਉਸ ਸਮੇਂ ਅਤੇ ਸਥਿਤੀ 'ਤੇ ਝਾਤ ਪਾਈ ਹੈ ਜਿਸ ਦੇ ਸੰਦਰਭ ਵਿਚ ਕੁਝ ਸਿੱਖ ਆਪਣੇ ਨਿੱਜੀ ਹਿੱਤਾਂ ਲਈ ਸਿੱਖੀ ਅਸੂਲਾਂ ਨੂੰ ਦਾਅ 'ਤੇ ਲਾ ਗਏ ਅਤੇ ਦੂਜੇ ਹੱਥ ਕੁਝ ਸਿੰਘ ਆਪਣੀ ਜਾਨ ਦੀ ਬਾਜ਼ੀ ਲਾ ਗਏ ਪਰ ਸਿੱਖੀ-ਸਰੂਪ ਨੂੰ ਢਾਅ ਨਹੀਂ ਲੱਗਣ ਦਿੱਤੀ। ਸਿੱਖੀ ਸਰੂਪ ਸਿੱਖ ਵਿਸ਼ਵਾਸ, ਸਿੱਖ ਅਦਬ ਅਤੇ ਸਿੱਖ ਰਹਿਤ ਦਾ ਸੁਮੇਲ ਹੈ। ਪਰ ਅਜੋਕੇ ਸਮੇਂ ਸਿੱਖੀ ਸਰੂਪ ਨੂੰ ਤਿਆਗ ਕੇ ਖੁਦ ਨੂੰ ਅਖੌਤੀ ਸਿੱਖ ਅਖਵਾਉਣ ਦਾ ਖ਼ਤਰਨਾਕ ਰੁਝਾਨ ਦਿਨ-ਬ-ਦਿਨ ਅਮਰਵੇਲ ਵਾਂਗ ਵਧਦਾ ਜਾ ਰਿਹਾ ਹੈ। ਸਿੱਖੀ ਦੀ ਪਵਿੱਤਰ ਸੱਤਾ ਦੇ ਬਰਾਬਰ ਉਭਰ ਰਹੀ ਦੁਨਿਆਵੀ ਸੱਤਾ ਸਿੱਖ ਪਛਾਣ ਲਈ ਹਰ ਖੇਤਰ ਵਿਚ ਰੁਕਾਵਟਾਂ ਖੜ੍ਹੀਆਂ ਕਰ ਰਹੀ ਹੈ। ਸਮਕਾਲੀ ਰਾਜਨੀਤਿਕ, ਆਰਥਿਕ, ਧਾਰਮਿਕ, ਭੂਗੋਲਿਕ ਅਤੇ ਸਮਾਜਿਕ ਹਾਲਤਾਂ ਨੇ ਅਜਿਹੀ ਸੰਕਟਗ੍ਰਸਤ ਸਥਿਤੀ ਪੈਦਾ ਕਰ ਦਿੱਤੀ ਹੈ ਜਿਸ ਦੇ ਅੰਤਰਗਤ ਨੌਜਵਾਨ ਕੁਰਾਹੇ ਪੈ ਕੇ ਪਤਿਤ ਹੋ ਰਹੇ ਹਨ। ਭੂ-ਮੰਡਲੀਕਰਨ, ਨਿੱਜੀਕਰਨ ਅਤੇ ਉਦਾਰੀਕਰਨ ਦੇ ਦੌਰ ਵਿਚ ਪੱਛਮੀ ਸਭਿਅਤਾ ਅਤੇ ਮਾਸ ਮੀਡੀਆ ਦੇ ਪ੍ਰਭਾਵ ਅਧੀਨ ਖੁਦ ਨੂੰ ਅਖੌਤੀ ਮਾਡਰਨ ਅਤੇ ਅਖੌਤੀ ਸਮੇਂ ਦੇ ਹਾਣੀ ਅਖਵਾਉਣ ਲਈ ਨੌਜਵਾਨ ਸਿੱਖ-ਗੁਰੂਆਂ ਦੀ ਬਖ਼ਸ਼ੀ ਸਿੱਖੀ ਪਛਾਣ ਨੂੰ ਛਿੱਕੇ ਟੰਗ ਕੇ ਕੇਸਾਂ ਦੀ ਬੇਅਦਬੀ ਲਈ ਚੂਹੇ-ਦੌੜ ਵਿਚ ਲੱਗੇ ਹੋਏ ਹਨ। ਕਾਬਿਲ-ਏ-ਗੌਰ ਹੈ ਕਿ ਲੇਖਕ ਨੇ ਗਲੈਮਰ ਦੇ ਭਟਕਾਏ ਅਖੌਤੀ ਸਿੱਖਾਂ ਨਾਲ ਸਮਾਜ ਵਿਗਿਆਨਾਂ ਵਿਚ ਪ੍ਰਚਲਿਤ ਅਹਿਮ ਖੋਜ ਵਿਧੀ-ਨਿੱਜੀ ਮੁਲਾਕਾਤ ਅਪਣਾ ਕੇ ਸਾਂਖਿਅਕੀ ਵਿਸ਼ਲੇਸ਼ਣ ਕਰਨ ਦੀ ਕੋਸ਼ਿਸ਼ ਵੀ ਕੀਤੀ ਹੈ ਜੋ ਧਾਰਮਿਕ ਲਿਟਰੇਚਰ ਵਿਚ ਨਵੇਂ ਰੁਝਾਨ ਦਾ ਸੰਕੇਤ ਹੈ।

'ਸਾਬਤ ਰਹੇ ਸਿੱਖ ਸੂਰਤ' ਅਧਿਆਇ ਵਿਚ ਲੇਖਕ ਨੇ ਸਿੱਖ ਪਛਾਣ ਦੇ ਸਨਮੁੱਖ ਚੁਣੌਤੀਆਂ ਦਾ ਵਰਣਨ ਕਰਦਿਆਂ ਨਵੀਆਂ ਸੰਭਾਵਨਾਵਾਂ ਵੀ ਉਜਾਗਰ ਕੀਤੀਆਂ ਹਨ। ਲਿਖਾਰੀ ਅਨੁਸਾਰ ਸਿੱਖੀ ਪਛਾਣ ਨੂੰ ਬਚਾਉਣ ਲਈ ਸਭ ਤੋਂ ਲਾਜ਼ਮੀ ਖੁਸ਼ਗਵਾਰ ਸਮਾਜਿਕ ਮਾਹੌਲ ਪੈਦਾ ਕਰਨਾ ਹੈ। ਸਿੱਖ ਪੰਥ ਵਿਚ ਆ ਰਹੀਆਂ ਗਿਰਾਵਟਾਂ ਲਈ

ਸਮਾਜ-ਸੁਧਾਰ ਲਹਿਰ ਅਤਿਅੰਤ ਲੋੜੀਂਦੀ ਹੈ। ਖਾਲਸਾਈ ਖੇਡਾਂ, ਗੁਰਮਤਿ ਸੰਗੀਤ ਅਤੇ ਸਭਿਆਚਾਰਕ ਪਰੰਪਰਾਵਾਂ ਵੱਲ ਉਚੇਚਾ ਧਿਆਨ ਦੇਣ ਦੀ ਲੋੜ ਹੈ। ਡਾ. ਗੁਰਮੀਤ ਸਿੰਘ ਦੁਆਰਾ ਦਰਸਾਈਆਂ ਸੰਭਾਵਨਾਵਾਂ ਨੂੰ ਜੇਕਰ ਗਹੁ ਨਾਲ ਵਾਚੀਏ ਤਾਂ ਸਿੱਖੀ ਪਛਾਣ ਦੇ ਸਨਮੁੱਖ ਚੁਣੌਤੀਆਂ ਤੋਂ ਛੁਟਕਾਰਾ ਪਾਇਆ ਜਾ ਸਕਦਾ ਹੈ। ਇਹ ਪੁਸਤਕ ਜਿੱਥੇ ਪੱਛਮੀ ਸਭਿਅਤਾ ਦੀਆਂ ਮਾਰੂ ਹਨੇਰੀਆਂ ਦਾ ਸ਼ਿਕਾਰ ਹੋ ਕੇ ਪਤਿਤਪੁਣੇ ਵਿਚ ਗ਼ਲਤਾਨ ਹੋ ਰਹੇ ਨੌਜਵਾਨਾਂ ਦੀ ਭਟਕੀ ਜ਼ਿੰਦਗੀ ਨੂੰ ਸਹੀ ਸੇਧ ਦੇਣ ਲਈ ਚਾਨਣ-ਮੁਨਾਰਾ ਸਿੱਧ ਹੋ ਸਕਦੀ ਹੈ, ਉਥੇ ਉਨ੍ਹਾਂ ਅਖੌਤੀ ਬੁੱਧੀਜੀਵੀਆਂ ਨੂੰ ਵੀ ਸਖ਼ਤ ਹੱਥੀਂ ਲੈਂਦੀ ਹੈ ਜੋ ਨਹੁੰਆਂ ਦੀ ਤਰ੍ਹਾਂ ਕੇਸ ਕੱਟਣੇ ਵੀ ਸਰੀਰ ਦੀ ਸਫਾਈ ਦਾ ਅੰਗ ਸਮਝਦੇ ਹਨ ਜਦੋਂ ਕਿ ਵਧੇ ਹੋਏ ਕੇਸ ਉੱਚੇ-ਸੁੱਚੇ ਆਚਰਨ ਅਤੇ ਵਿਦਵਤਾ ਦੀ ਨਿਸ਼ਾਨਦੇਹੀ ਕਰਦੇ ਹਨ ਅਤੇ ਵਧੇ ਹੋਏ ਨਹੁੰ ਜੰਗਲੀਪੁਣੇ ਦੀ ਨਿਸ਼ਾਨੀ ਹੈ। ਡਾ. ਗੁਰਮੀਤ ਸਿੰਘ ਦਾ ਇਹ ਗਹਿਣ ਅਧਿਐਨ ਜਿੱਥੇ ਲੇਖਕ ਦੀ ਦੂਰ-ਅੰਦੇਸ਼ੀ ਅਤੇ ਤੀਖਣ ਬੁੱਧੀ ਦੀ ਤਰਜਮਾਨੀ ਕਰਦਾ ਹੈ, ਉਥੇ ਸਿੱਖ ਕੌਮ ਲਈ ਇਹ ਪੁਸਤਕ ਇਕ ਉਸਾਰੂ ਕਦਮ ਹੈ। ਆਪਣੀ ਇਸ ਇਤਿਹਾਸਕ ਰਚਨਾ ਲਈ ਲੇਖਕ ਵਧਾਈ ਦਾ ਪਾਤਰ ਹੈ।

—ਰੀਵਿਊਕਾਰ

**ਪ੍ਰੋ. ਅਨੁਪ੍ਰੀਤ ਸਿੰਘ**
ਜੌਗਰਾਫੀ ਵਿਭਾਗ
ਮਾਤਾ ਗੁਜਰੀ ਕਾਲਜ, ਫਤਹਿਗੜ੍ਹ ਸਾਹਿਬ

■

---

***ਸ੍ਰੀ ਗੁਰੂ ਅਮਰਦਾਸ ਜੀ ਦਾ ਜੀਵਨ-ਬਿਰਤਾਂਤ*** *(ਸਫ਼ਾ ੧੧੦ ਦਾ ਬਾਕੀ ਹਿੱਸਾ)*

ਗ੍ਰੰਥ ਦੇ ਮੂਲ ਪਾਠ ਦੇ ਦੋ ਅਧਿਆਇ ਮਹਾਂਕਵੀ ਦੇ ਭਾਰਤੀ ਮਿਥਿਹਾਸ ਨੂੰ ਚਮਤਕਾਰੀ ਰੂਪ ਵਿਚ ਅੰਕਿਤ ਕਰਨ ਤਕ ਹੀ ਸੀਮਿਤ ਹਨ। ਇਹ ਹਨ ਧਰਤੀ ਦੀ ਆਰੰਭਕ ਕਥਾ: ਮਧੂ-ਕੈਟਭ ਯੁੱਧ ਅਤੇ ਜਮਨਾ ਦੀ ਆਰੰਭਕ ਕਥਾ। ਇਨ੍ਹਾਂ ਦਾ ਸੰਬੰਧ ਸ੍ਰੀ ਗੁਰੂ ਅਮਰਦਾਸ ਜੀ ਦੇ ਜੀਵਨ-ਬਿਰਤਾਂਤ ਨਾਲ ਉੱਕਾ ਹੀ ਨਹੀਂ। ਇਹ ਕਾਵਿਕ ਚਮਤਕਾਰ ਤੇ ਸ੍ਰੋਤਾ/ਪਾਠਕ ਅਨੰਦ ਵੱਲ ਰੁਚਿਤ ਹਨ। ਡਾ. ਕਿਰਪਾਲ ਸਿੰਘ ਨੇ ਇਨ੍ਹਾਂ (ਸੰਤਾਲੀਵੇਂ ਤੇ ਅਠਤਾਲੀਵੇਂ) ਅਧਿਆਵਾਂ ਦਾ ਮੂਲ ਪਾਠ ਤੇ ਅਰਥ ਗ੍ਰੰਥ ਦੇ ਅੰਤ ਵਿਚ ਅੰਤਿਕਾ ਵਜੋਂ ਪੇਸ਼ ਕੀਤੇ ਹਨ।

ਸਿੱਖ ਇਤਿਹਾਸ ਦੇ ਮੂਲ ਸੋਮਿਆਂ ਵਿਚ ਅਕਾਦਮਿਕ ਰੁਚੀ ਰੱਖਣ ਵਾਲੇ ਜਗਿਆਸੂਆਂ ਤੇ ਸਾਹਿਤ-ਪ੍ਰੇਮੀਆਂ ਲਈ ਇਹ ਗ੍ਰੰਥ ਪੜ੍ਹਨ/ਮਾਣਨ ਤੇ ਸਾਂਭਣ ਵਾਲੀ ਚੀਜ਼ ਹੈ। 'ਸੂਰਜ ਪ੍ਰਕਾਸ਼' ਦੀ ਕਥਾ ਕਰਨ ਵਾਲੇ ਵਿਦਵਾਨਾਂ ਤੇ ਸੁਣਨ ਵਾਲੇ ਸ੍ਰੋਤਿਆਂ ਲਈ ਵੀ ਇਹ ਯਾਦਗਾਰੀ ਤੋਹਫ਼ਾ ਹੈ। ■

# ਭਾਈ ਤਾਰੂ ਸਿੰਘ ਤੇਰੀ ਧੰਨ ਹੈ ਕਮਾਈ

*-ਮਾਸਟਰ ਸੁਖਦੇਵ ਸਿੰਘ ਜਾਚਕ**

ਕੇਸ ਨਾ ਕਟਾਏ ਭਾਵੇਂ ਖੋਪਰੀ ਲੁਹਾਈ,
ਭਾਈ ਤਾਰੂ ਸਿੰਘ ਤੇਰੀ ਧੰਨ ਹੈ ਕਮਾਈ।

ਜ਼ਾਲਮਾਂ ਨੂੰ ਸਿੱਖੀ ਤੇਰੀ ਹੋਈ ਦਰਕਾਰ ਨਾ,
ਪਾਪੀਆਂ ਨੂੰ ਭਾਵੇ ਤੇਰਾ ਪਰਉਪਕਾਰ ਨਾ।
ਗਰੀਬ ਦੁਖੀਆਂ ਦੇ ਜਾਵੇਂ ਦਰਦ ਵੰਡਾਈ,
ਭਾਈ ਤਾਰੂ ਸਿੰਘ ... ... ...
ਮਾਤਾ ਅਤੇ ਭੈਣ ਤੇਰੀ ਸਾਰਾ ਪਰਵਾਰ ਹੀ,
ਸਿੱਖੀ ਨੂੰ ਸਮਰਪਿਤ ਐਸੇ ਸੇਵਾਦਾਰ ਸੀ।
ਤਨ, ਮਨ, ਧਨ ਜਾਣ ਸਭੇ ਘੋਲ ਘੁਮਾਈ,
ਭਾਈ ਤਾਰੂ ਸਿੰਘ ... ... ...
ਸੂਬਾ ਕਹਿੰਦਾ ਕਿੰਨਾ ਸੁਹਣਾ ਲਗਦੈਂ ਜਵਾਨ ਤੂੰ,
ਮੁਸਲਮਾਨ ਬਣ ਜਾ ਗਵਾਉਨੈਂ ਕਾਹਤੋਂ ਜਾਨ ਤੂੰ?
ਜ਼ਿੰਦਗੀ, ਅਰਾਮ, ਐਸ਼ ਸਭ ਠੁਕਰਾਈ,
ਭਾਈ ਤਾਰੂ ਸਿੰਘ ... ... ...
ਜ਼ਿੰਦਗੀ ਇਹ ਸੂਬਿਆ ਨਾ ਵਾਰ-ਵਾਰ ਥਿਉਣੀ ਐਂ,
ਮੈਂ ਤਾਂ ਸਿੱਖੀ ਕੇਸਾਂ-ਸੁਆਸਾਂ ਨਾਲ ਹੀ ਨਿਭਾਉਣੀ ਐਂ।
ਸੂਬੇ ਨੂੰ ਇਹ ਗੱਲ ਸਿੰਘ ਠੋਕ ਕੇ ਸੁਣਾਈ,
ਭਾਈ ਤਾਰੂ ਸਿੰਘ ... ... ...
ਗੁੱਸੇ ਵਿਚ ਜ਼ਾਲਮ ਨੇ ਨਾਈ ਨੂੰ ਬੁਲਾਇਆ ਹੈ,
ਕੱਟ ਦਿਓ ਕੇਸ ਕਹਿੰਦਾ ਕਾਹਤੋਂ ਚਿਰ ਲਾਇਆ ਹੈ?
ਕੈਂਚੀ ਕੱਟਦੀ ਨਾ ਕੇਸ ਬੜੀ ਵਾਹ ਲਾਈ,
ਭਾਈ ਤਾਰੂ ਸਿੰਘ ... ... ...
ਮੋਚੀ ਨੂੰ ਬੁਲਾ ਕੇ ਕਹਿੰਦਾ, ਖੋਪਰੀ ਹੀ ਲਾਹ ਦਿਓ,
ਸਿੱਖੀ-ਸਿੱਖੀ ਕਹਿੰਦਾ ਮਜ਼ਾ ਸਿੱਖੀ ਦਾ ਚਖਾ ਦਿਓ।
ਗੁਰੂ ਦੀ ਰਜ਼ਾ ਦੇ ਵਿਚ ਖੋਪਰੀ ਲੁਹਾਈ,
ਭਾਈ ਤਾਰੂ ਸਿੰਘ ... ... ...

** ਖੂੰਢ ਵਾਲਾ ਸੈਣੀਆਂ (ਫਾਜ਼ਿਲਕਾ)। ਮੋ: ੯੪੬੪੦-੦੫੬੮੫.*

(ਵਜ਼ੀਰਾ) ਪਾਪੀ ਭੋਗ ਰਿਹਾ ਸਜ਼ਾ ਕੀਤੇ ਹੋਏ ਪਾਪ ਦੀ,
ਖਾ-ਖਾ ਜੁੱਤੀਆਂ ਉਹ ਮਰ ਗਿਆ ਆਪ ਹੀ।
ਓਧਰ ਸ਼ਹੀਦੀ ਭਾਈ ਤਾਰੂ ਸਿੰਘ ਪਾਈ,
ਭਾਈ ਤਾਰੂ ਸਿੰਘ ... ... ...
ਸਿੱਖ ਵੀਰੋ ਅੱਜ ਸਾਰੇ ਕਰੋ ਇਕਰਾਰ ਜੀ,
ਪਤਿਤਪੁਣੇ ਨੂੰ ਛੱਡ ਬਣੋ ਸਰਦਾਰ ਜੀ।
ਆਖ ਦਾ 'ਜਾਚਕ' ਦੇਹ ਸ਼ਹੀਦਾਂ ਦੀ ਦੁਹਾਈ,
ਭਾਈ ਤਾਰੂ ਸਿੰਘ ਤੇਰੀ ਧੰਨ ਹੈ ਕਮਾਈ।

■

## ਗੁਰਦੁਆਰਾ ਟਿੱਬੀ ਸਾਹਿਬ ਨਾਭਾ ਵਿਖੇ ਗੁਰਮਤਿ ਸਮਾਗਮ

ਭਾਈ ਹਾਕਮ ਸਿੰਘ ਪ੍ਰਚਾਰਕ ਧਰਮ ਪ੍ਰਚਾਰ ਕਮੇਟੀ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਵੈਸਾਖੀ ਦੇ ਸ਼ੁੱਭ ਦਿਹਾੜੇ 'ਤੇ ਗੁਰਦੁਆਰਾ ਟਿੱਬੀ ਸਾਹਿਬ ਨਾਭਾ ਵਿਖੇ ਗੁਰਮਤਿ ਸਮਾਗਮ ਕੀਤਾ ਗਿਆ। ਜਿਸ ਦੌਰਾਨ ੧੨ ਅਪ੍ਰੈਲ ਨੂੰ ਦੀਵਾਨ ਸਜਾਇਆ ਗਿਆ ਜਿਸ ਵਿਚ ਭਾਈ ਜਸਵਿੰਦਰ ਸਿੰਘ ਜੀ ਅੰਮ੍ਰਿਤਸਰ ਵਾਲਿਆਂ ਨੇ ਕੀਰਤਨ ਰਾਹੀਂ ਹਾਜ਼ਰੀ ਭਰੀ। ੧੩ ਅਪ੍ਰੈਲ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਤਰ-ਛਾਇਆ ਹੇਠ ਪੰਜ ਪਿਆਰਿਆਂ ਦੀ ਅਗਵਾਈ ਵਿਚ ਵਿਸ਼ਾਲ ਨਗਰ ਕੀਰਤਨ ਦਾ ਅਯੋਜਨ ਕੀਤਾ ਗਿਆ, ਜਿਸ ਵਿਚ ਭਾਰੀ ਗਿਣਤੀ ਵਿਚ ਸੰਗਤਾਂ ਸ਼ਾਮਲ ਹੋਈਆਂ। ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ਪੰਜ ਪਿਆਰਿਆਂ ਵੱਲੋਂ ੪੩ ਪ੍ਰਾਣੀਆਂ ਨੂੰ ਅੰਮ੍ਰਿਤ ਛਕਾ ਕੇ ਗੁਰੂ-ਲੜ ਲਾਇਆ ਗਿਆ। ਇਹ ਸਮਾਗਮ ਭਾਈ ਅਵਤਾਰ ਸਿੰਘ ਹੈੱਡ ਗ੍ਰੰਥੀ ਗੁਰਦੁਆਰਾ ਟਿੱਬੀ ਸਾਹਿਬ ਵਾਲਿਆਂ ਦੇ ਉੱਦਮ ਸਦਕਾ ਹੋਇਆ। ਜਿਸ ਵਿਚ ਵਿਸ਼ੇਸ਼ ਸਹਿਯੋਗ ਸ. ਸੋਹਨ ਸਿੰਘ ਪ੍ਰਧਾਨ ਗੁਰਦੁਆਰਾ ਟਿੱਬੀ ਸਾਹਿਬ ਲੋਕਲ ਕਮੇਟੀ ਅਤੇ ਸ. ਜਸਦੀਪ ਸਿੰਘ ਸਕੱਤਰ ਅਤੇ ਗੁਰਮੁਖ ਸਿੰਘ ਸਹਾਇਕ ਸਕੱਤਰ ਅਤੇ ਮੁਹੱਲੇ ਦੀਆਂ ਸੰਗਤਾਂ ਨੇ ਵਿਸ਼ੇਸ਼ ਸਹਿਯੋਗ ਦਿੱਤਾ।

## ਗੁ: ਸ੍ਰੀ ਬੇਰ ਸਾਹਿਬ ਸੁਲਤਾਨਪੁਰ ਲੋਧੀ ਵਿਖੇ ਅੰਮ੍ਰਿਤ-ਸੰਚਾਰ

ਭਾਈ ਜੋਗਾ ਸਿੰਘ ਹੈੱਡ ਗ੍ਰੰਥੀ ਦੀ ਪੁੱਜੀ ਰਿਪੋਰਟ ਅਨੁਸਾਰ ਚੌਦਸ ਮੱਸਿਆ ਮਹੀਨਾ ਚੇਤ ਮਿਤੀ ੨੬-੩-੦੯, ਵੈਸਾਖੀ ਪੁਰਬ 'ਤੇ ੧੪ ਅਪ੍ਰੈਲ ਨੂੰ ਅਤੇ ੨੫ ਅਪ੍ਰੈਲ ਨੂੰ ਗੁਰਦੁਆਰਾ ਸਾਹਿਬ ਵਿਖੇ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਸਮੇਂ ਕ੍ਰਮਵਾਰ ੯੧, ੧੧੧ ਅਤੇ ੬੧ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ।




# ਕੈਲੀਫੋਰਨੀਆਂ ਵਿਚ ਕਿਰਪਾਨ ਬਾਰੇ ਬਿੱਲ ਪਾਸ

ਲਾਸ ਏਂਜਲਸ ੩ ਜੂਨ:- ਕੈਲੀਫੋਰਨੀਆ ਵਿਧਾਨ ਸਭਾ ਨੇ ਸਿੱਖਾਂ ਦੇ ਧਾਰਮਿਕ ਚਿੰਨ੍ਹ ਕਿਰਪਾਨ ਬਾਰੇ ਇਕ ਬਿੱਲ ਨੂੰ ਸਰਬ-ਸੰਮਤੀ ਨਾਲ ਪ੍ਰਵਾਨਗੀ ਦੇ ਦਿੱਤੀ ਹੈ। ਇਸ ਅਧੀਨ ਕਾਨੂੰਨ ਦਾ ਪਾਲਣ ਕਰਨ ਵਾਲੀਆਂ ਸਭ ਏਜੰਸੀਆਂ ਨੂੰ ਕਿਰਪਾਨ ਬਾਰੇ ਸਿੱਖਿਅਤ ਕਰਨਾ ਸਰਕਾਰ ਲਈ ਜ਼ਰੂਰੀ ਹੋਵੇਗਾ। ਇਸ ਨੂੰ ਹੁਣ ਸੂਬੇ ਦੀ ਸੈਨਟ ਕੋਲ ਪ੍ਰਵਾਨਗੀ ਲਈ ਭੇਜਿਆ ਜਾਵੇਗਾ। ਉਸ ਤੋਂ ਬਾਅਦ ਇਸ ਨੂੰ ਕਾਨੂੰਨ ਦੀ ਸ਼ਕਲ ਦੇਣ ਲਈ ਕੈਲੀਫੋਰਨੀਆ ਦੇ ਗਵਰਨਰ ਕੋਲ ਹਸਤਾਖਰਾਂ ਲਈ ਭੇਜਿਆ ਜਾਵੇਗਾ। ਇਸ ਬਿੱਲ ਨੂੰ ਦੋਹਾਂ ਪਾਰਟੀਆਂ ਦੇ ਸੰਸਦ ਮੈਂਬਰਾਂ ਨੇ ਆਪਣੀ ਹਮਾਇਤ ਦਿੱਤੀ ਹੈ। ਇਸ ਬਿੱਲ ਦੇ ਕਾਨੂੰਨ ਬਣਨ 'ਤੇ ਕੈਲੀਫੋਰਨੀਆ ਅਮਰੀਕਾ ਦਾ ਪਹਿਲਾ ਅਜਿਹਾ ਸੂਬਾ ਬਣ ਜਾਵੇਗਾ, ਜਿਥੇ ਅਮਨ-ਕਾਨੂੰਨ ਦਾ ਪਾਲਣ ਕਰਨ ਵਾਲੇ ਅਧਿਕਾਰੀਆਂ ਨੂੰ ਸਿੱਖ ਧਰਮ ਅਤੇ ਕਿਰਪਾਨ ਬਾਰੇ ਜਾਣਕਾਰੀ ਦਿੱਤੀ ਜਾਵੇਗੀ। ਸਿੱਖਾਂ ਨੂੰ ਅਮਰੀਕਾ ਵਿਚ ੧੧ ਸਤੰਬਰ ੨੦੦੧ ਨੂੰ ਹੋਏ ਹਮਲਿਆਂ ਤੋਂ ਬਾਅਦ ਨਫ਼ਰਤ ਦੇ ਕਾਰਨ ਅੰਜਾਮ ਦਿੱਤੇ ਅਪਰਾਧਾਂ ਦਾ ਸ਼ਿਕਾਰ ਹੋਣਾ ਪਿਆ ਸੀ। ਕਈ ਸਿੱਖਾਂ ਨੂੰ ਕਿਰਪਾਨ ਧਾਰਨ ਕਰਨ ਕਰ ਕੇ ਹਵਾਈ ਅੱਡਿਆਂ 'ਤੇ ਹੀ ਰੋਕ ਲਿਆ ਜਾਂਦਾ ਹੈ।

ਜਨਤਕ ਥਾਵਾਂ 'ਤੇ ਕਿਰਪਾਨ ਲੈ ਕੇ ਚੱਲਣ ਕਾਰਨ ਬਹੁਤ ਸਾਰੇ ਸਿੱਖਾਂ ਨੂੰ ਹਥਿਆਰ ਸੰਬੰਧੀ ਐਕਟ ਦੀਆਂ ਕਈ ਧਾਰਾਵਾਂ ਹੇਠ ਗ੍ਰਿਫਤਾਰ ਵੀ ਕੀਤਾ ਗਿਆ। ਉਨ੍ਹਾਂ ਨੂੰ ਕਈ ਇਮਾਰਤਾਂ ਅੰਦਰ ਦਾਖਲ ਵੀ ਨਹੀਂ ਹੋਣ ਦਿੱਤਾ ਗਿਆ। ਵੱਖ-ਵੱਖ ਸਿੱਖ ਜਥੇਬੰਦੀਆਂ ਦੀ ਅਗਵਾਈ ਵਾਲੇ ਸਿੱਖ ਅਦਾਰਿਆਂ ਨੇ ਉਮੀਦ ਪ੍ਰਗਟਾਈ ਹੈ ਕਿ ਹੁਣ ਐਵੇਂ ਹੀ ਹੋਣ ਵਾਲੀਆਂ ਗ੍ਰਿਫ਼ਤਾਰੀਆਂ ਵਿਚ ਕਮੀ ਆਏਗੀ।

# ਹਾਈਕੋਰਟ ਦਾ ਫੈਸਲਾ ਸ਼ਲਾਘਾਯੋਗ:ਜਥੇ. ਅਵਤਾਰ ਸਿੰਘ

ਅੰਮ੍ਰਿਤਸਰ ੬ ਜੂਨ:-ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਨੇ ਕਿਹਾ ਕਿ ਹਾਈਕੋਰਟ ਦਾ ਇਹ ਫੈਸਲਾ ਬਹੁਤ ਹੀ ਸ਼ਲਾਘਾਯੋਗ ਹੈ। ਇਸ ਨਾਲ ਸਿੱਖ ਮਰਿਆਦਾ ਨੂੰ ਠੋਸ ਆਧਾਰ ਮਿਲਿਆ ਹੈ। ਸ਼੍ਰੋਮਣੀ ਕਮੇਟੀ ਦੀਆਂ ਦਲੀਲਾਂ ਨੂੰ ਹਾਈਕੋਰਟ ਨੇ ਮੰਨਦੇ ਹੋਏ ਸਿੱਖ ਮਰਿਆਦਾ ਦੀ ਉਲੰਘਣਾ ਕਰਨ ਵਾਲੇ ਲੋਕਾਂ ਨੂੰ ਨਕਾਰਦੇ ਹੋਏ 'ਸਾਬਤ ਸੂਰਤ'

ਅਤੇ 'ਰਹਿਤ ਮਰਿਆਦਾ' ਨੂੰ ਉੱਚਾ ਥਾਂ ਦਿੱਤਾ ਹੈ। ਉਨ੍ਹਾਂ ਕਿਹਾ ਕਿ ਇਸ ਮਾਮਲੇ 'ਤੇ ਸਾਰੀ ਦੁਨੀਆਂ ਦੇ ਸਿੱਖਾਂ ਦੀ ਨਜ਼ਰ ਸੀ ਅਤੇ ਇਸ ਨਾਲ ਸਾਰੇ ਸਿੱਖ ਸਮਾਜ 'ਚ ਖੁਸ਼ੀ ਦੀ ਲਹਿਰ ਦੌੜ ਗਈ ਹੈ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਸਿੱਖ ਧਰਮ ਤੇ ਸਿੱਖ ਸਮਾਜ ਦੀ ਚੜ੍ਹਦੀ ਕਲਾ ਲਈ ਸਦਾ ਯਤਨ ਕਰਦੀ ਹੈ ਅਤੇ ਮਾਨਯੋਗ ਹਾਈਕੋਰਟ ਦੇ ਫੈਸਲੇ ਨਾਲ ਸ਼੍ਰੋਮਣੀ ਕਮੇਟੀ ਨੂੰ ਹੋਰ ਉਤਸ਼ਾਹ ਮਿਲਿਆ ਹੈ। ਕਮੇਟੀ ਦੇ ਚੰਡੀਗੜ੍ਹ ਦੇ ਮੀਤ ਸਕੱਤਰ ਸ. ਅਵਤਾਰ ਸਿੰਘ ਨੇ ਕਿਹਾ ਕਿ ਮਾਮਲੇ 'ਚ ਸਾਰੀ ਦੁਨੀਆਂ ਤੋਂ ਸਿੱਖ ਵਿਦਵਾਨਾਂ ਨੇ ਆਪਣੇ ਵਿਚਾਰ ਪੇਸ਼ ਕੀਤੇ ਅਤੇ ਸਿੱਖ ਸਮਾਜ ਲਈ ਮੀਲ-ਪੱਥਰ ਬਣਾਇਆ ਹੈ।

# ਸਿੱਖੀ ਦੇ ਪ੍ਰਚਾਰ ਤੇ ਪ੍ਰਸਾਰ ਦੀ ਲਹਿਰ ਨੂੰ ਦੇਸ਼ ਦੇ ਕੋਨੇ-ਕੋਨੇ 'ਚ ਪਹੁੰਚਾਇਆ ਜਾਵੇਗਾ-ਜਥੇ: ਅਵਤਾਰ ਸਿੰਘ

ਅੰਮ੍ਰਿਤਸਰ: ੧੧ ਜੂਨ- ਧਰਮ ਪ੍ਰਚਾਰ ਕਮੇਟੀ ਵਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮਿਸ਼ਨ ਨੂੰ ਸੰਸਾਰ ਭਰ 'ਚ ਉਜਾਗਰ ਕਰਨ, ਅਜੋਕੀ ਨਵੀਂ ਪੀੜ੍ਹੀ ਨੂੰ ਆਪਣੇ ਸ਼ਾਨਾਂਮੱਤੇ ਵਿਰਸੇ ਨਾਲ ਜੋੜਨ ਅਤੇ ਸਿੱਖੀ 'ਚ ਪ੍ਰਪੱਕ ਕੀਤੇ ਜਾਣ ਦੇ ਵੱਡੇ ਉਪਰਾਲੇ ਕੀਤੇ ਜਾ ਰਹੇ ਹਨ। ਸਕੂਲਾਂ 'ਚ ਗਰਮੀਆਂ ਦੀਆਂ ਛੁੱਟੀਆਂ ਸਮੇਂ ਹਰ ਵਰਗ ਦੇ ਬੱਚਿਆਂ ਦੇ ਗੁਰਮਤਿ ਟ੍ਰੇਨਿੰਗ ਕੈਂਪ ਆਯੋਜਿਤ ਕੀਤੇ ਜਾ ਰਹੇ ਹਨ। ਇਨ੍ਹਾਂ ਵਿਚਾਰਾਂ ਦਾ ਪ੍ਰਗਟਾਵਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਨੇ ਛੱਤੀਸਗੜ੍ਹ ਸੂਬੇ ਦੇ ਸ਼ਹਿਰ ਬਿਲਾਸਪੁਰ ਵਿਚ ਸਿੱਖ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਦਿਆਲਬੰਦ ਵਿਖੇ ੧੭ ਮਈ ਤੋਂ ੧੧ ਜੂਨ ਤੀਕ ਆਯੋਜਿਤ ਗੁਰਮਤਿ ਟ੍ਰੇਨਿੰਗ ਕੈਂਪ ਦੇ ਆਖਰੀ ਦਿਨ ਜੁੜੀਆਂ ਸੰਗਤਾਂ ਨੂੰ ਸੰਬੋਧਨ ਸਮੇਂ ਕੀਤਾ ਇਹ ਜਾਣਕਾਰੀ ਉਨ੍ਹਾਂ ਦੇ ਨਿੱਜੀ ਸਹਾਇਕ ਸ. ਪ੍ਰਮਜੀਤ ਸਿੰਘ ਨੇ ਫੋਨ ਰਾਹੀਂ ਦਿੱਤੀ।

ਉਨ੍ਹਾਂ ਕਿਹਾ ਕਿ ਬੱਚਿਆਂ ਨੂੰ ਸਿੱਖੀ 'ਚ ਪ੍ਰਪੱਕ ਕਰਨ ਲਈ ਸਭ ਤੋਂ ਵੱਡਾ ਰੋਲ ਮਾਪਿਆਂ ਦਾ ਹੈ ਅਜਿਹੇ ਗੁਰਮਤਿ ਟ੍ਰੇਨਿੰਗ ਕੈਂਪ ਬੱਚਿਆਂ 'ਚ ਉਤਸ਼ਾਹ ਪੈਦਾ ਕਰਦੇ ਹਨ। ਉਨ੍ਹਾਂ ਕੈਂਪ ਆਯੋਜਿਤ ਕੀਤੇ ਜਾਣ ਲਈ ਸਿੱਖ ਮਿਸ਼ਨਰੀਆਂ ਤੇ ਪ੍ਰਬੰਧਕਾਂ ਵਲੋਂ ਕੀਤੇ ਉਦਮ ਦੀ ਸ਼ਲਾਘਾ ਕੀਤੀ। ਉਨ੍ਹਾਂ ਕੈਂਪ ਪੁਰ ਹੋਏ ਖਰਚਿਆਂ ਦੀ ਅਦਾਇਗੀ ਸ਼੍ਰੋਮਣੀ ਕਮੇਟੀ ਵਲੋਂ ਕੀਤੇ ਜਾਣ ਦਾ ਐਲਾਨ ਵੀ ਕੀਤਾ।

ਇਸ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ ਨੇ ਬੱਚਿਆਂ ਨੂੰ ਸਿੱਖ ਸਭਿਆਚਾਰ, ਇਤਿਹਾਸ ਤੇ ਰਹਿਤ ਮਰਯਾਦਾ ਸਬੰਧੀ ਭਾਵਪੂਰਤ ਜਾਣਕਾਰੀ ਦਿੰਦਿਆਂ ਕੈਂਪ 'ਚ ਸ਼ਮੂਲੀਅਤ ਕਰਨ ਵਾਲੇ ਬੱਚਿਆਂ ਨੂੰ ਸਿਰੋਪਾਓ ਬਖਸ਼ਿਸ਼ ਕੀਤੇ। ਕੈਂਪ ਦੌਰਾਨ ਹੋਏ ਅੰਮ੍ਰਿਤ-ਸੰਚਾਰ

ਸਮਾਗਮ 'ਚ ੧੦੦ ਬੱਚੇ ਖੰਡੇ-ਬਾਟੇ ਦੀ ਪਾਹੁਲ ਛਕ ਗੁਰੂ ਵਾਲੇ ਬਣੇ। ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਸ. ਜਸਵਿੰਦਰ ਸਿੰਘ ਐਡਵੋਕੇਟ ਨੇ ਸੰਗਤਾਂ ਨਾਲ ਗੁਰਮਤਿ ਵਿਚਾਰਾਂ ਦੀ ਸਾਂਝ ਕਰਦਿਆਂ ਸ਼੍ਰੋਮਣੀ ਕਮੇਟੀ ਦੀ ਕਾਰਗੁਜ਼ਾਰੀ 'ਤੇ ਚਾਨਣਾ ਪਾਇਆ। ਸ਼੍ਰੋਮਣੀ ਕਮੇਟੀ ਦੀ ਸਰਪ੍ਰਸਤੀ ਹੇਠ ਆਯੋਜਿਤ ਇਸ ਕੈਂਪ 'ਚ ਬੱਚਿਆਂ ਨੂੰ ਉਮਰ ਦੇ ਹਿਸਾਬ ਨਾਲ ਚਾਰ ਗਰੁੱਪਾਂ 'ਚ ਵੰਡ ਕੇ ਗੁਰਬਾਣੀ ਦੀ ਸੰਥਯਾ, ਨਿੱਤ ਨੇਮ ਦੀ ਵਿਧੀ, ਅਰਦਾਸ ਕਰਨ ਅਤੇ ਹੁਕਮਨਾਮਾ ਲੈਣ ਸਬੰਧੀ ਜਾਣਕਾਰੀ ਪ੍ਰਦਾਨ ਕੀਤੀ ਗਈ। ਇਸ ਕੈਂਪ ਵਿਚ ੨੦੦੦ ਬੱਚਿਆਂ ਨੇ ਸ਼ਿਰਕਤ ਕੀਤੀ।

ਇਸ ਕੈਂਪ ਨੂੰ ਸਫਲ ਬਨਾਉਣ ਲਈ ਸ਼੍ਰੋਮਣੀ ਕਮੇਟੀ ਦੇ ਪ੍ਰਚਾਰਕਾਂ ਸ. ਹਰਪਿੰਦਰ ਸਿੰਘ, ਸ. ਹਰਜੀਤ ਸਿੰਘ ਤੇ ਸ. ਹਰਦੀਪ ਸਿੰਘ ਤੋਂ ਇਲਾਵਾ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਦਿਆਲਬੰਦ ਦੇ ਸਰਗਰਮ ਮੈਂਬਰ ਸ. ਤਵਿੰਦਰਪਾਲ ਸਿੰਘ, ਸ. ਅਮੋਲਕ ਸਿੰਘ, ਸ. ਜਗਜੀਤ ਸਿੰਘ, ਸ. ਗੁਰਮੀਤ ਸਿੰਘ, ਸ. ਨਰਿੰਦਰਪਾਲ ਸਿੰਘ, ਬੀਬੀ ਕੁਲਦੀਪ ਕੌਰ ਤੇ ਬੀਬੀ ਤਰਨਜੀਤ ਕੌਰ ਨੇ ਵੱਡਾ ਯੋਗਦਾਨ ਪਾਇਆ।

# ਸ੍ਰੀ ਗੁਰੂ ਰਾਮਦਾਸ ਚੈਰੀਟੇਬਲ ਹਸਪਤਾਲ ਮਨੁੱਖਤਾ ਦੀ ਸੇਵਾ ਦਾ ਪ੍ਰਤੀਕ ਹੈ-ਜੋਗਿੰਦਰ ਸਿੰਘ ਅਦਲੀਵਾਲ

## ਕੈਂਪ ਦੌਰਾਨ ੧੫੦੦ ਦੇ ਕਰੀਬ ਮਰੀਜ਼ਾਂ ਦਾ ਮੁਆਇਨਾ ਕੀਤਾ

ਅੰਮ੍ਰਿਤਸਰ: ੧੫ ਮਈ- ਸ੍ਰੀ ਗੁਰੂ ਰਾਮਦਾਸ ਦੀ ਵਰੋਸਾਈ ਨਗਰੀ ਸ੍ਰੀ ਅੰਮ੍ਰਿਤਸਰ ਵਿਖੇ ਉਨ੍ਹਾਂ ਦੇ ਨਾਮ 'ਪੁਰ ਚਲ ਰਿਹਾ ਸ੍ਰੀ ਗੁਰੂ ਰਾਮਦਾਸ ਚੈਰੀਟੇਬਲ ਹਸਪਤਾਲ ਲੋੜਵੰਦਾਂ ਨੂੰ ਵਧੀਆ ਤੇ ਸਸਤੀਆਂ ਸੇਵਾਵਾਂ ਮੁਹੱਈਆ ਕਰ ਰਿਹਾ ਹੈ। ਇਸ ਹਸਪਤਾਲ ਵਿਚ ਆਧੁਨਿਕ ਮਸ਼ੀਨਰੀ ਤੋਂ ਇਲਾਵਾ ਇਥੋਂ ਦਾ ਮੈਡੀਕਲ ਤੇ ਪੈਰਾ ਮੈਡੀਕਲ ਸਟਾਫ ਵੀ ਬਹੁਤ ਮਿਹਨਤੀ ਤੇ ਸੇਵਾ ਭਾਵਨਾ ਵਾਲਾ ਹੈ। ਇਨ੍ਹਾਂ ਵਿਚਾਰਾਂ ਦਾ ਪ੍ਰਗਟਾਵਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਕੱਤਰ ਸ. ਜੋਗਿੰਦਰ ਸਿੰਘ ਅਦਲੀਵਾਲ ਨੇ ਸ੍ਰੀ ਗੁਰੂ ਰਾਮਦਾਸ ਚੈਰੀਟੇਬਲ ਹਸਪਤਾਲ (ਨਜ਼ਦੀਕ ਗੁਰਦੁਆਰਾ ਸ਼ਹੀਦਾਂ) ਵਿਖੇ ਆਯੋਜਿਤ ਫ੍ਰੀ ਮੈਡੀਕਲ ਕੈਂਪ ਦੇ ਉਦਘਾਟਨ ਸਮੇਂ ਕੀਤਾ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਅਤੇ ਸ੍ਰੀ ਗੁਰੂ ਰਾਮਦਾਸ ਚੈਰੀਟੇਬਲ ਟਰੱਸਟ ਦੇ ਚੇਅਰਮੈਨ ਜਥੇਦਾਰ ਅਵਤਾਰ ਸਿੰਘ ਦੇ ਆਦੇਸ਼ਾਂ ਅਨੁਸਾਰ ਡਾ. ਏ.ਪੀ. ਸਿੰਘ ਅਤੇ ਮੈਡੀਕਲ ਸੁਪ੍ਰਿੰਟੈਂਡੈਂਟ ਦੀ ਦੇਖ-ਰੇਖ ਹੇਠ ਇਸ ਕੈਂਪ ਦੌਰਾਨ ਮਰੀਜ਼ਾਂ ਦਾ ਚੈਕ-ਅਪ ਅਤੇ ਲੋੜੀਂਦੇ ਟੈਸਟ ਆਦਿ

ਫ੍ਰੀ ਕੀਤੇ ਜਾਣਗੇ। ਸ. ਅਦਲੀਵਾਲ ਨੇ ਡਾਕਟਰਾਂ ਤੋਂ ਇਲਾਵਾ ਹਸਪਤਾਲ ਦੇ ਸਮੁੱਚੇ ਸਟਾਫ ਵੱਲੋਂ ਤਨਦੇਹੀ ਨਾਲ ਕੀਤੀ ਜਾ ਰਹੀ ਸੇਵਾ ਦੀ ਸ਼ਲਾਘਾ ਕਰਦਿਆਂ ਉਨ੍ਹਾਂ ਨੂੰ ਸਿਰੋਪਾਓ ਨਾਲ ਸਨਮਾਨਿਤ ਵੀ ਕੀਤਾ।

ਇਸ ਮੌਕੇ ਡਾ. ਏ.ਪੀ. ਸਿੰਘ ਨੇ ਜਾਣਕਾਰੀ ਦਿੰਦਿਆਂ ਦੱਸਿਆ ਕਿ ਕੈਂਪ ਦੌਰਾਨ ਤਕਰੀਬਨ ੧੫੦੦ ਮਰੀਜ਼ਾਂ ਦਾ ਮੁਆਇਨਾ ਅਤੇ ਡਾਕਟਰਾਂ ਦੀ ਰਾਏ ਅਨੁਸਾਰ ੭੫ ਮਰੀਜ਼ਾਂ ਨੂੰ ਲੋੜੀਂਦੇ ਇਲਾਜ ਲਈ ਮੌਕੇ 'ਤੇ ਫ੍ਰੀ ਦਾਖ਼ਲ ਕੀਤਾ ਗਿਆ। ਉਨ੍ਹਾਂ ਦੱਸਿਆ ਕਿ ਕੈਂਪ ਦੌਰਾਨ ਲੋੜਵੰਦ ਮਰੀਜ਼ਾਂ ਦੇ ਸਪਾਇਰੋ ਮੀਟਰ (ਦਮੇ ਦਾ ਟੈਸਟ), ਆਡੀਓਮੀਟਰੀ (ਬੋਲੇਪਨ ਦਾ ਟੈਸਟ), ਬੋਨਮਾਸ ਡਨੈਸਟੀ ਆਦਿ ਫ੍ਰੀ ਕੀਤੇ ਗਏ। ਕੈਂਪ ਦੌਰਾਨ ਡਾ. ਅਮਰਜੀਤ ਸਿੰਘ, ਡਾ. ਪੰਕਜ ਗੁਪਤਾ ਅਤੇ ਕੁਲਵਿੰਦਰ ਸਿੰਘ ਸੁਪਰਵਾਈਜ਼ਰ ਖਰੀਦਾਂ ਵਿਸ਼ੇਸ਼ ਤੌਰ 'ਤੇ ਹਾਜ਼ਰ ਰਹੇ।

# ਜੰਮੂ-ਕਸ਼ਮੀਰ ਸੂਬੇ ਵਿਚ ਸਿੱਖ ਤੇ ਮੁਸਲਮਾਨ ਆਪਸੀ ਪਿਆਰ ਵਾਲਾ ਸੰਬੰਧ ਬਣਾਈ ਰੱਖਣ-ਅਵਤਾਰ ਸਿੰਘ

ਅੰਮ੍ਰਿਤਸਰ: ੧੬ ਜੂਨ- ਪੰਚਮ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਮਾਨਵਤਾ ਦੇ ਭਲੇ ਲਈ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਸਿਰਜਨਾ ਅਤੇ ਮਾਨਵਤਾ ਦੇ ਸਰਬ ਸਾਂਝੇ ਧਰਮ ਗ੍ਰੰਥ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ' ਦੀ ਸੰਪਾਦਨਾ ਵਰਗੇ ਮਹਾਨ ਕਾਰਜਾਂ ਦੇ ਨਾਲ ਨਿਮਾਣੇ ਤੇ ਨਿਤਾਣੇ ਲੋਕਾਂ ਦੇ ਮਨਾਂ 'ਚੋਂ ਜ਼ਬਰ ਤੇ ਜ਼ੁਲਮ ਦੇ ਡਰ ਨੂੰ ਦੂਰ ਕਰਨ, ਸਵੈ-ਭਰੋਸੇ ਤੇ ਸਵੈਮਾਣ ਨੂੰ ਬਰਕਰਾਰ ਰੱਖਣ ਲਈ ਅਦੁਤੀ ਸ਼ਹਾਦਤ ਦਿੱਤੀ ਅਤੇ ਹੱਕ ਸੱਚ ਦੀ ਪ੍ਰਾਪਤੀ ਲਈ ਆਪਾ ਵਾਰਨ ਦਾ ਮਾਰਗ ਦਰਸਾਇਆ। ਸ਼ਹੀਦਾਂ ਦੇ ਸਿਰਤਾਜ, ਬਾਣੀ ਦੇ ਬੋਹਿਥ, ਮਹਾਨ ਬ੍ਰਹਮ ਗਿਆਨੀ, ਨਿਮਰਤਾ ਤੇ ਸਹਿਣਸ਼ੀਲਤਾ ਦੇ ਮੁਜਸਮੇ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸਖਸ਼ੀਅਤ ਦਾ ਸਿੱਖ ਜਗਤ ਵਿਚ ਵਿਲੱਖਣ ਸਥਾਨ ਹੈ। ਇਨ੍ਹਾਂ ਵਿਚਾਰਾਂ ਦਾ ਪ੍ਰਗਟਾਵਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਨੇ ਸ੍ਰੀ ਨਗਰ ਵਿਖੇ ਗੁਰਦੁਆਰਾ ਸ਼ਹੀਦ ਬੁੰਗਾ 'ਚ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਪੁਰਬ ਸਮੇਂ ਜੁੜੀਆਂ ਸੰਗਤਾਂ ਨੂੰ ਸੰਬੋਧਨ ਕਰਦਿਆਂ ਕੀਤਾ। ਇਹ ਜਾਣਕਾਰੀ ਉਨ੍ਹਾਂ ਦੇ ਨਿੱਜੀ ਸਹਾਇਕ ਸ. ਪ੍ਰਮਜੀਤ ਸਿੰਘ ਨੇ ਟੈਲੀਫੋਨ 'ਤੇ ਦਿੱਤੀ।

ਉਨ੍ਹਾਂ ਕਿਹਾ ਕਿ ਗੁਰੂ ਸਾਹਿਬ ਦੀ ਮਹਾਨ ਸ਼ਹਾਦਤ ਨੇ ਦੇਸ਼, ਕੌਮ ਤੇ ਸਮੁੱਚੀ ਲੋਕਾਈ ਨੂੰ ਗਿਆਨ ਤੇ ਚਾਨਣ ਦੀ ਬਖਸ਼ਿਸ਼ ਕੀਤੀ ਅਤੇ ਮਨੁੱਖਤਾ ਨੂੰ ਆਪਣੇ

ਹੱਕਾਂ ਪ੍ਰਤੀ ਜਾਗਰੂਕ ਹੋਣ ਦੀ ਪ੍ਰੇਰਨਾ ਕੀਤੀ। ਬੀਤੇ ਦਿਨੀਂ ਬਡਗਾਮ ਜ਼ਿਲ੍ਹੇ ਦੇ ਪਿੰਡ ਰੰਗਰੇਟ ਵਿਖੇ ਵਾਪਰੀ ਮੰਦਭਾਗੀ ਘਟਨਾ ਦੇ ਸਬੰਧ 'ਚ ਉਨ੍ਹਾਂ ਕਿਹਾ ਕਿ ਦੇਸ਼ ਦੀ ਵੰਡ ਤੋਂ ਲੈ ਕੇ ਹੁਣ ਤੀਕ ਸਿੱਖ ਤੇ ਮੁਸਲਮਾਨ ਭਾਈਚਾਰੇ ਦੇ ਬੜੇ ਪਿਆਰ ਵਾਲੇ ਸਬੰਧ ਰਹੇ ਹਨ ਅਤੇ ਭਵਿੱਖ ਵਿਚ ਵੀ ਆਪਸੀ ਪਿਆਰ ਬਣਾਈ ਰੱਖਣ ਲਈ ਦੇਸ਼ ਵਿਚ ਇਨ੍ਹਾਂ ਦੋਨਾਂ ਘੱਟ-ਗਿਣਤੀ ਕੌਮਾਂ ਨੂੰ ਇਕ ਦੂਜੇ ਦੀਆਂ ਬਾਹਾਂ ਬਣ ਕੇ ਰਹਿਣਾ ਚਾਹੀਦਾ ਹੈ। ਉਨ੍ਹਾਂ ਇਸ ਘਟਨਾਂ 'ਚ ਹੋਈ ਭੰਨਤੋੜ ਦੌਰਾਨ ਪ੍ਰਭਾਵਿਤ ਸਿੱਖ ਪ੍ਰੀਵਾਰਾਂ ਨੂੰ ਸ਼੍ਰੋਮਣੀ ਕਮੇਟੀ ਦੀ ਅੰਤ੍ਰਿੰਗ ਕਮੇਟੀ ਵਲੋਂ ੧੦ ਲੱਖ ਰੁਪਏ ਦੀ ਸਹਾਇਤਾ ਪਾਸ ਕੀਤੇ ਜਾਣ ਦਾ ਵੀ ਜ਼ਿਕਰ ਕੀਤਾ। ਲੜਕੀਆਂ ਨੂੰ ਵਿੱਦਿਆ ਦੇਣ ਸਬੰਧੀ ਉਨ੍ਹਾਂ ਕਿਹਾ ਕਿ ਜੇਕਰ ਸ੍ਰੀ ਨਗਰ ਦੀਆਂ ਸੰਗਤਾਂ ਜ਼ਮੀਨ ਦਾ ਪ੍ਰਬੰਧ ਕਰ ਲੈਣ ਤਾਂ ਸ਼੍ਰੋਮਣੀ ਕਮੇਟੀ ਲੜਕੀਆਂ ਦਾ ਕਾਲਜ ਤਿਆਰ ਕਰ ਕੇ ਦੇਵੇਗੀ।

ਇਸ ਮੌਕੇ ਜੰਮੂ ਕਸ਼ਮੀਰ ਦੇ ਸਾਬਕਾ ਮੁੱਖ ਮੰਤਰੀ ਤੇ ਕੇਂਦਰੀ ਮੰਤਰੀ ਡਾ: ਫਾਰੂਖ ਅਬਦੁਲਾ ਨੇ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਵਿਲੱਖਣ ਸਖਸ਼ੀਅਤ ਪ੍ਰਤੀ ਆਸਥਾ ਅਤੇ ਸਿੱਖ ਭਾਈਚਾਰੇ ਨਾਲ ਪਿਆਰ ਭਰੇ ਸਬੰਧਾਂ ਦਾ ਜ਼ਿਕਰ ਕਰਦਿਆਂ ਕਿਹਾ ਕਿ ਸਿੱਖ ਸਾਡੇ ਭਾਈਚਾਰੇ ਦਾ ਅਹਿਮ ਹਿੱਸਾ ਹਨ। ਸਿੱਖ ਨੂੰ ਕੰਡਾ ਵੀ ਚੁਭੇ ਤਾਂ ਸਾਨੂੰ ਦਰਦ ਮਹਿਸੂਸ ਹੁੰਦਾ ਹੈ। ਰੰਗਰੇਟ ਵਿਖੇ ਵਾਪਰੀ ਮੰਦਭਾਗੀ ਘਟਨਾਂ 'ਤੇ ਦੁੱਖ ਪ੍ਰਗਟ ਕਰਦਿਆਂ ਉਨ੍ਹਾਂ ਨੇ ਦੋਸ਼ੀਆਂ ਦੀ ਨਿਸ਼ਾਨਦੇਹੀ ਕਰਨ ਤੇ ਉਨ੍ਹਾਂ ਵਿਰੁੱਧ ਕਾਨੂੰਨੀ ਕਾਰਵਾਈ ਕੀਤੇ ਜਾਣ ਅਤੇ ਸਿੱਖ ਭਾਇਚਾਰੇ ਨੂੰ ਹਰ ਪ੍ਰਕਾਰ ਦੀ ਸੁਰੱਖਿਆ ਤੇ ਸਹਿਯੋਗ ਦਾ ਭਰੋਸਾ ਦਿੱਤਾ।

ਇਸ ਮੌਕੇ ਹੋਰਨਾਂ ਤੋਂ ਇਲਾਵਾ ਸ੍ਰੀ ਨਗਰ ਦੇ ਵਿਧਾਇਕ ਜਨਾਬ ਨਾਸਰ ਸੁਖਾਨੀ, ਸ਼੍ਰੋਮਣੀ ਕਮੇਟੀ ਦੇ ਐਡੀ: ਸਕੱਤਰ ਸ. ਰੂਪ ਸਿੰਘ ਤੇ ਜੰਮੂ ਕਸ਼ਮੀਰ ਸਿੱਖ ਮਿਸ਼ਨ ਦੇ ਇੰਚਾਰਜ ਸ. ਸਵਰਨ ਸਿੰਘ ਨੇ ਵੀ ਸੰਗਤਾਂ ਨਾਲ ਗੁਰਮਤਿ ਵਿਚਾਰਾਂ ਦੀ ਸਾਂਝ ਕੀਤੀ। ਇਸ ਤੋਂ ਪਹਿਲਾਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਹਰਮਿੰਦਰ ਸਿੰਘ ਦੇ ਰਾਗੀ ਜਥੇ ਨੇ ਇਲਾਹੀ ਬਾਣੀ ਦਾ ਕੀਰਤਨ ਕੀਤਾ। ਗੁਰਦੁਆਰਾ ਸ਼ਹੀਦ ਬੁੰਗਾ ਦੇ ਪ੍ਰਬੰਧਕਾਂ ਵਲੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ, ਕੇਂਦਰੀ ਮੰਤਰੀ ਡਾ: ਫਾਰੂਖ ਅਬਦੁਲਾ, ਵਿਧਾਇਕ ਜਨਾਬ ਨਾਸਰ ਸੁਖਾਨੀ, ਐਡੀ: ਸਕੱਤਰ ਸ. ਰੂਪ ਸਿੰਘ ਨੂੰ ਸਿਰੋਪਾਓ ਨਾਲ ਸਨਮਾਨਤ ਕੀਤਾ। ਇਸ ਮੌਕੇ ਡਿਸਟ੍ਰਿਕ ਗੁਰਦੁਆਰਾ ਕਮੇਟੀ ਬਡਗਾਮ ਦੇ ਪ੍ਰਧਾਨ ਸ. ਗੁਰਜੀਤ ਸਿੰਘ, ਗੁਰਦੁਆਰਾ ਸ਼ਹੀਦ ਬੁੰਗਾ ਦੇ ਪ੍ਰਬੰਧਕ ਸ. ਦਿਦਾਰ ਸਿੰਘ, ਸ. ਮੋਹਨ ਸਿੰਘ ਡਰਾਲੀ ਤੋਂ ਇਲਾਵਾ ਇਲਾਕੇ ਦੇ ਪਤਵੰਤੇ ਤੇ ਸੱਜਣ ਮੌਜੂਦ ਸਨ। ■

# ਧਰਮ ਪ੍ਰਚਾਰ ਕਮੇਟੀ ਦੀਆਂ ਧਰਮ ਪ੍ਰਚਾਰ ਸਰਗਰਮੀਆਂ

## ਗੁਰਦੁਆਰਾ ਸਾਹਿਬ ਪਾ:੯ਵੀਂ ਬਹਾਦਰਗੜ੍ਹ ਵਿਖੇ ਅੰਮ੍ਰਿਤ-ਸੰਚਾਰ

ਮੈਨੇਜਰ ਗੁਰਦੁਆਰਾ ਸਾਹਿਬ ਪਾ:੯ਵੀਂ ਬਹਾਦਰਗੜ੍ਹ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸਾਹਿਬ ਵਿਖੇ ਮਿਤੀ ੧੪-੪-੦੯ ਨੂੰ ਖਾਲਸਾ ਸਾਜਨਾ ਦਿਵਸ ਦੇ ਦਿਹਾੜੇ ਸਾਲਾਨਾ ਜੋੜ ਮੇਲਾ ਵੱਡੇ ਪੱਧਰ 'ਤੇ ਮਨਾਇਆ ਗਿਆ। ਇਸ ਸਮੇਂ ਧਾਰਮਿਕ ਦੀਵਾਨ ਸਜਾਏ ਗਏ, ਜਿਸ ਵਿਚ ਰਾਗੀ, ਢਾਡੀ ਅਤੇ ਕਵੀਸ਼ਰੀ ਜਥਿਆਂ ਨੇ ਹਾਜ਼ਰੀ ਭਰ ਕੇ ਸੰਗਤਾਂ ਨੂੰ ਗੁਰ-ਇਤਿਹਾਸ ਨਾਲ ਜੋੜਿਆ। ਇਸ ਦੌਰਾਨ ਗੁਰਦੁਆਰਾ ਸਾਹਿਬ ਵਿਖੇ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਸਮੇਂ ੧੭੫ ਪ੍ਰਾਣੀ ਅੰਮ੍ਰਿਤਪਾਨ ਕਰ ਕੇ ਗੁਰੂ ਵਾਲੇ ਬਣੇ।

## ਧਰਮ ਪ੍ਰਚਾਰ ਲਹਿਰ ਦੌਰਾਨ ੧੩੧੦ ਪ੍ਰਾਣੀਆਂ ਨੇ ਅੰਮ੍ਰਿਤਪਾਨ ਕੀਤਾ

ਜਥੇਦਾਰ ਅਵਤਾਰ ਸਿੰਘ ਜੀ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਸਿੱਖੀ ਪ੍ਰਚਾਰ ਲਈ ਅਤੇ ਸਾਲ 'ਚ ਇਕ ਲਖ ਪ੍ਰਾਣੀਆਂ ਨੂੰ ਅੰਮ੍ਰਿਤਪਾਨ ਕਰਵਾਉਣ ਦੇ ਮਿਥੇ ਟਿੱਚੇ ਨੂੰ ਪੂਰਾ ਕਰਨ ਲਈ ਅਖੰਡ ਕੀਰਤਨੀ ਜਥਾ ਇੰਟਰਨੈਸ਼ਨਲ ਅਤੇ ਧਰਮ ਪ੍ਰਚਾਰ ਲਹਿਰ ਦੇ ਮੁੱਖੀ ਜਥੇਦਾਰ ਬਲਦੇਵ ਸਿੰਘ ਜੀ ਦੀ ਅਗਵਾਈ ਹੇਠ ਧਰਮ ਪ੍ਰਚਾਰ ਲਹਿਰ ਅਤੇ ਸਿੱਖ ਵਿਰਸਾ ਸੰਭਾਲ ਮੁਹਿੰਮ ਦੇ ੨੯ਵੇਂ ਗੇੜ ਦੇ ਸਮਾਗਮ ੧੯ ਮਈ ਨੂੰ ਪਿੰਡ ਸੋਥਾ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਤਰ ਛਾਇਆ ਹੇਠ ਹੋਏ। ਇਸ ਤੋਂ ਅਗਲੇ ਸਮਾਗਮ ਪਿੰਡ ਸੁਰਦਾ ਪੁਰੀ, ਬੁੱਟਰ ਸਰੀਂਹ, ਧੁੱਲ ਕੋਟ, ਕੋਠੇ ਅਮਨਗੜ੍ਹ, ਮਲੱਣ, ਗੁੜ੍ਹੀ ਸੰਘਰ, ਸੁਰੇਵਾਲਾ, ਕਾਉਣੀ ਅਤੇ ੨੮ ਮਈ ਨੂੰ ਮੁੱਖ ਸਮਾਗਮ ਪਿੰਡ ਦੋਦਾ ਵਿਖੇ ਹੋਏ। ਇਨਾਂ ਸਮਾਗਮਾਂ ਦੌਰਾਨ ਹਰ ਦਿਨ ਸਮਾਗਮ ਦੀ ਸ਼ੁਰੂਆਤ ਸਵੇਰੇ ੯ ਵਜੇ ਪਿੰਡ ਵਿਚ ਨਗਰ ਕੀਰਤਨ ਸਜਾ ਕੇ ਕੀਤੀ ਗਈ, ਜਿਸ ਵਿਚ ਜਥੇਦਾਰ ਬਲਦੇਵ ਸਿੰਘ ਤੋਂ ਇਲਾਵਾ, ਪਿੰਡਾਂ ਦੇ ਸਰਪੰਚ, ਪੰਚ ਅਤੇ ਲੋਕਲ ਗੁਰਦੁਆਰਾ ਕਮੇਟੀ ਦੇ ਮੈਂਬਰਾਂ ਸਮੇਤ ਹਜ਼ਾਰਾਂ ਦੀ ਗਿਣਤੀ ਵਿਚ ਸੰਗਤਾਂ ਨਾਲ ਚਲਦੀਆਂ ਹੋਈਆਂ ਸ਼ਬਦ ਕੀਰਤਨ ਕਰਦੀਆਂ ਰਹੀਆਂ। ਜਥੇਦਾਰ ਬਲਦੇਵ ਸਿੰਘ ਵਲੋਂ ਨੌਜਵਾਨਾਂ ਨੂੰ ਸਿੱਖੀ ਦਾ ਵਿਰਸਾ ਸੰਭਾਲਣ ਦੀ ਪ੍ਰੇਰਨਾ ਕਰਕੇ ਕਿ ਅੱਗੇ ਤੋਂ ਗੁਰੂ ਕੀ ਮੋਹਰ ਕੇਸਾਂ ਨੂੰ ਸਾਬਤ-ਸੂਰਤ ਰੱਖਣ ਦਾ ਪ੍ਰਣ ਕਰਵਾਇਆ ਗਿਆ। ਇਸ ਮੌਕੇ ਪ੍ਰਚਾਰਕ ਭਾਈ ਸਰਬਜੀਤ ਸਿੰਘ, ਭਾਈ ਇੰਦਰਜੀਤ ਸਿੰਘ, ਭਾਈ ਕੁਲਰਾਜ ਸਿੰਘ ਵੱਲਾ, ਭਾਈ ਤਜਿੰਦਰ ਸਿੰਘ, ਭਾਈ ਮਨਜੀਤ ਸਿੰਘ ਕਾਦੀਆਂ, ਭਾਈ ਗੁਰਵਿੰਦਰ ਸਿੰਘ ਅਤੇ ਹੋਰ ਆਗੂਆਂ ਦਾ ਜੱਥਾ ਪਿੰਡਾਂ ਵਿਚ ਗਿਆ, ਲੋਕਾਂ ਨੂੰ ਕੇਸ ਕਤਲ ਨਾ ਕਰਵਾਉਣ ਅਤੇ ਅੰਮ੍ਰਿਤਪਾਨ ਕਰਨ ਅਤੇ ਸਮਾਜਿਕ ਬੁਰਾਈਆਂ ਖਿਲਾਫ਼ ਲਾਮਬੰਦ ਹੋਣ ਲਈ ਪ੍ਰੇਰਿਤ ਕਰਦਾ ਰਿਹਾ। ਸਚਖੰਡ ਸ੍ਰੀ ਹਰਿਮੰਦਰ ਸਾਹਿਬ ਤੋਂ ਪੁੱਜੇ ਹਜ਼ੂਰੀ ਰਾਗੀ ਭਾਈ ਗੁਰਮੀਤ ਸਿੰਘ, ਭਾਈ ਅਰਜਨ ਸਿੰਘ ਨੇ ਗੁਰਦੁਆਰਾ ਸਾਹਿਬ ਵਿਖੇ ਗੁਰਬਾਣੀ ਦਾ ਰਸ-ਭਿੰਨਾਂ ਕੀਰਤਨ ਕੀਤਾ। ਢਾਡੀ ਭਾਈ ਬਲਦੇਵ ਸਿੰਘ ਲੋਂਗੋਵਾਲ ਅਤੇ ਗੁਰਮੇਲ ਸਿੰਘ ਕਾਲੇਕੇ ਨੇ ਸੰਗਤਾਂ ਨੂੰ ਢਾਡੀ ਵਾਰਾਂ ਨਾਲ ਨਿਹਾਲ ਕੀਤਾ। ਇਨ੍ਹਾਂ ਸਮਾਗਮਾਂ ਦੌਰਾਨ ੧੩੧੦ ਪ੍ਰਾਣੀਆ ਨੇ ਅੰਮ੍ਰਿਤਪਾਨ ਕੀਤਾ, ੨੪੬੫ ਨੌਜਵਾਨਾਂ ਨੇ ਕੇਸ ਰੱਖਣ ਦਾ ਪ੍ਰਣ ਲਿਆ, ੧੧੦ ਨੌਜਵਾਨਾਂ ਨੂੰ

ਨਸ਼ਾ ਛਡਨ ਲਈ ਮੁਫਤ ਇਲਾਜ ਕਰਵਾਉਣ ਦੀਆਂ ਚਿੱਠੀਆਂ ਦਿੱਤੀਆਂ ਗਈਆ। ਜਿਨ੍ਹਾਂ ਦਾ ਇਲਾਜ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧ ਅਧੀਨ ਸ੍ਰੀ ਗੁਰੂ ਰਾਮਦਾਸ ਮੈਡੀਕਲ ਹਸਪਤਾਲ ਵੱਲਾ (ਅੰਮ੍ਰਿਤਸਰ) ਵਿਖੇ ਮੁਫ਼ਤ ਕੀਤਾ ਜਾਵੇਗਾ। ਅੰਮ੍ਰਿਤਪਾਨ ਕਰਨ ਵਾਲੇ ਪ੍ਰਾਣੀਆਂ ਨੂੰ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ:ਪ੍ਰ:ਕਮੇਟੀ) ਵੱਲੋਂ ਭੇਟਾ ਰਹਿਤ ਕਕਾਰ ਅਤੇ ਸਿੱਖ ਰਹਿਤ ਮਰਿਯਾਦਾ ਤੇ ਹੋਰ ਧਾਰਮਿਕ ਲਿਟਰੇਚਰ ਮੁਫ਼ਤ ਦਿੱਤਾ ਗਿਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਐਡੀਸ਼ਨਲ ਸਕੱਤਰ ਸ. ਹਰਜੀਤ ਸਿੰਘ, ਤਮਿੰਦਰ ਸਿੰਘ ਮੀਡੀਆ ਸਲਾਹਕਾਰ , ਜਥੇਦਾਰ ਫੁਮਣ ਸਿੰਘ, ਧਰਮੀ ਫੌਜੀ ਭਾਈ ਮੇਹਰ ਸਿੰਘ, ਭਾਈ ਮੇਜਰ ਸਿੰਘ ਡੇਮਰੂ, ਭਾਈ ਕਾਬਲ ਸਿੰਘ, ਭਾਈ ਕਾਲਾ ਸਿੰਘ, ਭਾਈ ਮੁਖਤਾਰ ਸਿੰਘ ਸੁਲਤਾਨਵਿੰਡ, ਭਾਈ ਬਲਵੰਤ ਸਿੰਘ ਬੱਚੀਵਿੰਡ, ਭਾਈ ਮੁਖਤਿਆਰ ਸਿੰਘ, ਭਾਈ ਸੁਖਵਿੰਦਰ ਸਿੰਘ, ਭਾਈ ਸਾਹਿਬ ਸਿੰਘ ਇਸਰੀ, ਭਾਈ ਸਿਕੰਦਰ ਸਿੰਘ, ਭਾਈ ਸ਼ਮਸ਼ੇਰ ਸਿੰਘ, ਭਾਈ ਗੁਰਪ੍ਰੀਤ ਸਿੰਘ ਵੀ ਹਾਜਰ ਸਨ।

## ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਵੱਲੋਂ ਅੰਮ੍ਰਿਤ-ਸੰਚਾਰ

ਮੈਨੇਜਰ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਵੱਲੋਂ ਪਹੁੰਚੀ ਰਿਪੋਰਟ ਅਨੁਸਾਰ ਤਖ਼ਤ ਸਾਹਿਬ ਦੇ ਸਤਿਕਾਰਯੋਗ ਪੰਜ ਪਿਆਰੇ ਸਾਹਿਬਾਨ ਵੱਲੋਂ ਹੇਠ ਲਿਖੇ ਅਸਥਾਨਾਂ ’ਤੇ ਅੰਮ੍ਰਿਤ-ਸੰਚਾਰ ਕਰਵਾਏ ਗਏ:

| ਮਿਤੀ | ਅਸਥਾਨ | ਪ੍ਰਾਣੀ |
|---|---|---|
| ੧੫-੨-੦੯ | ਗੁ:ਸਿੰਘ ਸਭਾ ਖਾਨਪੁਰ ਢੱਡਾ (ਜਲੰਧਰ) | ੧੦ |
| ੨੨-੩-੦੯ | ਗੁ:ਚਰਨਕੰਵਲ ਸਾਹਿਬ ਪਾ:੬ਵੀਂ ਜੀਂਦੋਵਾਲ ਬੰਗਾ | ੮੧ |
| ੧੭-੫-੦੯ | ਗੁ: ਸੰਗਤਸਰ ਸਾਹਿਬ, ਪਿੰਡ ਪਵਾਲਾ (ਫਤਿਹਗੜ੍ਹ ਸਾਹਿਬ) | ੧੦੨ |
| ੨੪-੫-੦੯ | ਗੁ: ਸੁਖਚੈਨਆਣਾ ਸਾਹਿਬ, ਪਾ: ੬ਵੀਂ, ਫਗਵਾੜਾ (ਕਪੂਰਥਲਾ) | ੧੩੯ |

## ਗੁ:ਸ੍ਰੀ ਗਰਨਾ ਸਾਹਿਬ ਬੋਦਲ ਵਿਖੇ ਅੰਮ੍ਰਿਤ-ਸੰਚਾਰ ਸਮਾਗਮ

ਰਤਨ ਸਿੰਘ ਮੈਨੇਜਰ ਗੁਰਦੁਆਰਾ ਗਰਨਾ ਸਾਹਿਬ ਬੋਦਲ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਜਥੇਦਾਰ ਬਲਬੀਰ ਸਿੰਘ ਜੀ ਅਤੇ ਜਥੇਦਾਰ ਭਗਵੰਤ ਸਿੰਘ ਜੀ ਮੈਂਬਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਭਾਈ ਕਲਿਆਣ ਸਿੰਘ ਪ੍ਰਚਾਰਕ ਧਰਮ ਪ੍ਰਚਾਰ ਕਮੇਟੀ ਅਤੇ ਗੁਰਦੁਆਰਾ ਸਾਹਿਬ ਦੇ ਸਮੂੰਹ ਸਟਾਫ ਦੇ ਸਹਿਯੋਗ ਨਾਲ ਗੁਰਦੁਆਰਾ ਸਾਹਿਬ ਵਿਖੇ ਹਰ ਸੰਗਰਾਂਦ ਨੂੰ ਅੰਮ੍ਰਿਤ-ਸੰਚਾਰ ਕਰਵਾਇਆ ਜਾਂਦਾ ਹੈ ਜਿਸ ਦੌਰਾਨ ਮਹੀਨਾ ਜੇਠ ਦੀ ਸੰਗਰਾਂਦ ਮੌਕੇ ੫੦ ਪ੍ਰਾਣੀ ਅੰਮ੍ਰਿਤਪਾਨ ਕਰਕੇ ਗੁਰੂ ਵਾਲੇ ਬਣੇ।

## ਅਕਾਲੀ ਦਲ ਜਮਸ਼ੇਦਪੁਰ ਵੱਲੋਂ ਗੁਰਮਤਿ ਸਮਾਗਮ

ਰਾਮਕ੍ਰਿਸ਼ਨ ਸਿੰਘ ਪ੍ਰਧਾਨ, ਅਕਾਲੀ ਦਲ ਜਮਸ਼ੇਦਪੁਰ (ਧਰਮ ਪ੍ਰਚਾਰ ਕਮੇਟੀ) ਵੱਲੋਂ ਪਹੁੰਚੀ ਰਿਪੋਰਟ ਅਨੁਸਾਰ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਤਿੰਨ ਸੌ ਸਾਲਾ ਗੁਰਤਾਗੱਦੀ ਦਿਵਸ ਨੂੰ ਸਮਰਪਿਤ, ਧਰਮ ਪ੍ਰਚਾਰ ਕਮੇਟੀ, ਅਕਾਲੀ ਦਲ ਜਮੇਸ਼ਦਪੁਰ ਵੱਲੋਂ ਸੰਗਤਾਂ ਨੂੰ ਗੁਰੂ-ਪੰਥ ਨਾਲ ਜੋੜਨ ਲਈ ਇਕ ਮੁਹਿੰਮ ਜਥੇਦਾਰ ਸ. ਜਰਨੈਲ ਸਿੰਘ ਵੱਲੋਂ ਚਲਾਈ ਗਈ ਜਿਸ ਵਿਚ ਬੰਗਾਲ, ਬਿਹਾਰ, ਉੜੀਸਾ ਤੇ ਝਾੜਖੰਡ ਪ੍ਰਾਂਤ ਦੇ ਅਲੱਗ-ਅਲੱਗ ਸ਼ਹਿਰਾਂ

ਜਮਸ਼ੇਦਪੁਰ, ਸੰਬਲਪੁਰ, ਰੌੜਕਿਲਾ, ਬਰਿਜ ਰਾਜ ਨਗਰ, ਕੱਟਕ, ਖੜਗਪੁਰ, ਬਰਨਪੁਰ, ਆਸਨਸੌਲ, ਰਾਮਗੜ੍ਹ ਆਦਿ ਥਾਵਾਂ 'ਤੇ ਪਹੁੰਚ ਕੇ ਅੰਮ੍ਰਿਤ-ਸੰਚਾਰ ਕਰਵਾ ਕੇ ੪੭੬ ਪ੍ਰਣੀਆਂ ਨੂੰ ਖੰਡੇ ਬਾਟੇ ਦੀ ਪਾਹੁਲ ਛਕਾ ਕੇ ਗੁਰੂ ਵਾਲੇ ਬਣਾਇਆ। ਜਿਸ ਵਿਚ ਜਥੇਦਾਰ ਭਾਈ ਜਰਨੈਲ ਸਿੰਘ, ਸਾਬਕਾ ਜਥੇਦਾਰ ਭਾਈ ਜੋਗਿੰਦਰ ਸਿੰਘ, ਪ੍ਰਧਾਨ ਰਾਮਕ੍ਰਿਸ਼ਨ ਸਿੰਘ, ਜਨਰਲ ਸਕੱਤਰ ਭਾਈ ਸੁਖਦੇਵ ਸਿੰਘ, ਸਾਬਕਾ ਪ੍ਰਧਾਨ ਭਾਈ ਰਵਿੰਦਰ ਸਿੰਘ, ਹਰਜੀਤ ਸਿੰਘ, ਇਕਬਾਲ ਸਿੰਘ, ਗੁਰਦੀਪ ਸਿੰਘ, ਅਵਤਾਰ ਸਿੰਘ, ਬਲਦੇਵ ਸਿੰਘ ਨੇ ਪੂਰਨ ਸਹਿਯੋਗ ਦਿੱਤਾ।

## ਗੁਰਦੁਆਰਾ ਸਾਹਿਬ ਨੌਸ਼ਹਿਰਾ ਢਾਲਾ ਵਿਖੇ ਅੰਮ੍ਰਿਤ-ਸੰਚਾਰ ਅਤੇ ਗੁਰਮਤਿ ਸਮਾਗਮ

ਭਾਈ ਅਮਨਜੀਤ ਸਿੰਘ ਅਤੇ ਭਾਈ ਸਰਵਨ ਸਿੰਘ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਮਿਤੀ ੧੩-੧੪-੧੫ ਅਪ੍ਰੈਲ ੨੦੦੯ ਨੂੰ ਗੁਰਦੁਆਰਾ ਭਗਤ ਜੱਲਣ ਦਾਸ ਜੀ ਨੌਸ਼ਹਿਰਾ ਢਾਲਾ ਵਿਖੇ ਗੁਰਮਤਿ ਸਮਾਗਮ ਅਤੇ ਅੰਮ੍ਰਿਤ-ਸੰਚਾਰ ਸਮਾਗਮ ਕੀਤਾ ਗਿਆ। ਇਸ ਪਾਵਨ ਸਥਾਨ 'ਤੇ ੧੩-੪-੦੯ ਨੂੰ ੫੧੫ ਗਰੀਬ ਪਰਿਵਾਰਾਂ ਦੇ ਬੱਚਿਆਂ ਦੀਆਂ ਸ਼ਾਦੀਆਂ ਕੀਤੀਆਂ ਗਈਆਂ। ਇਸ ਸਮੇਂ ਗਿਆਨੀ ਗੁਰਬਚਨ ਸਿੰਘ ਜੀ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ, ਗਿਆਨੀ ਜੋਗਿੰਦਰ ਸਿੰਘ ਜੀ ਸਾਬਕਾ ਜਥੇਦਾਰ, ਗਿਆਨੀ ਮਾਨ ਸਿੰਘ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਅਤੇ ਸ. ਰਤਨ ਸਿੰਘ ਮੈਂਬਰ ਪਾਰਲੀਮੈਂਟ, ਬਾਬਾ ਦਇਆ ਸਿੰਘ ਜੀ ਸੁਰਸਿੰਘ ਅਤੇ ਹੋਰ ਸ਼ਖ਼ਸੀਅਤਾਂ ਨੇ ਪਹੁੰਚ ਕੇ ਜੋੜਿਆਂ ਨੂੰ ਅਸ਼ੀਰਵਾਦ ਦਿੱਤਾ। ੧੪-੧੫ ਅਪ੍ਰੈਲ ਨੂੰ ਭਾਰੀ ਦੀਵਾਨ ਸਜੇ, ਜਿਸ ਵਿਚ ਢਾਡੀ ਅਤੇ ਕਵੀਸ਼ਰੀ ਜਥਿਆਂ ਤੋਂ ਇਲਾਵਾ ਸ. ਸੁਖਵਿੰਦਰ ਸਿੰਘ, ਸ. ਸਵਿੰਦਰ ਸਿੰਘ ਦੋਬਲੀਆ ਮੈਂਬਰਾਨ ਸ਼੍ਰੋਮਣੀ ਕਮੇਟੀ ਤੋਂ ਇਲਾਵਾ ਹੋਰ ਮੁੱਖ ਪਤਵੰਤਿਆਂ ਨੇ ਪਹੁੰਚ ਕੇ ਗੁਰਮਤਿ ਸੰਬੰਧੀ ਵਿਚਾਰਾਂ ਸਾਂਝੀਆਂ ਕੀਤੀਆਂ। ੧੫ ਅਪ੍ਰੈਲ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਪੰਜ ਪਿਆਰੇ ਸਾਹਿਬਾਨ ਵੱਲੋਂ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ੧੦੦ ਪ੍ਰਾਣੀਆਂ ਨੂੰ ਅੰਮ੍ਰਿਤ ਦੀ ਦਾਤ ਬਖ਼ਸ਼ ਕੇ ਗੁਰੂ-ਲੜ ਲਾਇਆ ਗਿਆ। ਸ. ਨਿਰਮਲ ਸਿੰਘ ਨੌਸ਼ਹਿਰਾ ਢਾਲਾ ਮੈਂਬਰ ਸ਼੍ਰੋਮਣੀ ਕਮੇਟੀ ਨੇ ਆਈਆਂ ਸੰਗਤਾਂ ਦਾ ਧੰਨਵਾਦ ਕੀਤਾ।

## ਧਰਮ ਪ੍ਰਚਾਰ ਵਹੀਰ ਸ੍ਰੀ ਦਰਬਾਰ ਸਾਹਿਬ ਤਰਨਤਾਰਨ ਵੱਲੋਂ ਧਾਰਮਿਕ ਦੀਵਾਨ

ਧਰਮ ਪ੍ਰਚਾਰ ਵਹੀਰ ਸ੍ਰੀ ਦਰਬਾਰ ਸਾਹਿਬ, ਤਰਨਤਾਰਨ ਦੇ ਪ੍ਰਚਾਰਕਾਂ ਭਾਈ ਗੁਰਬਚਨ ਸਿੰਘ ਕਲਸੀਆਂ, ਭਾਈ ਲਖਮੀਰ ਸਿੰਘ ਕੱਕਾ ਕੰਡਿਆਲਾ ਵੱਲੋਂ ਹਲਕਾ ਤਰਨਤਾਰਨ ਦੇ ਵੱਖ-ਵੱਖ ਨਗਰਾਂ ਵਿਚ ਧਾਰਮਿਕ ਦੀਵਾਨ ਸਜਾਏ ਗਏ ਅਤੇ ੧੪-੪-੦੯ ਨੂੰ ਵੈਸਾਖੀ ਦੇ ਦਿਹਾੜੇ ਸ੍ਰੀ ਦਰਬਾਰ ਸਾਹਿਬ ਵਿਖੇ ਗੁਰਮਤਿ ਸਮਾਗਮ ਅਤੇ ਅੰਮ੍ਰਿਤ-ਸੰਚਾਰ ਕੀਤਾ ਗਿਆ ਜਿਸ ਦੌਰਾਨ ੧੩੦ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ। ਇਸੇ ਹੀ ਤਰ੍ਹਾਂ ਮਿਤੀ ੨੫-੪-੦੯ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ੭੩ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ। ਇਸੇ ਹੀ ਤਰ੍ਹਾਂ ੧੦ ਜੇਠ ੨੪ ਮਈ ਮੱਸਿਆ ਵਾਲੇ ਦਿਨ ਅੰਮ੍ਰਿਤ ਸੰਚਾਰ ਕੀਤਾ ਗਿਆ, ਜਿਸ ਵਿਚ ੯੬ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ।

## ਭਾਈ ਲੱਧਾ ਜੀ ਦੀ ਯਾਦ ਵਿਚ ਸਾਲਾਨਾ ਜੋੜ-ਮੇਲਾ

ਭਾਈ ਗੁਰਬਚਨ ਸਿੰਘ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਪਿੰਡ ਤੇ ਡਾਕ ਘਰ ਲੱਧੂ ਤਹਿ. ਪੱਟੀ ਜ਼ਿਲ੍ਹਾ ਤਰਨਤਾਰਨ ਵਿਖੇ ਪਰਉਪਕਾਰੀ ਭਾਈ ਲੱਧਾ ਜੀ ਦੀ ਪਵਿੱਤਰ ਯਾਦ ਵਿਚ ਸਾਲਾਨਾ ਜੋੜ-ਮੇਲਾ ਬਾਬਾ ਸੁਖਚੈਨ ਸਿੰਘ ਜੀ ਕਾਰ ਸੇਵਾ ਵਾਲੇ ਅਤੇ ਦੋਨਾਂ ਨਗਰਾਂ ਦੀ ਸਾਧ-ਸੰਗਤ ਦੇ ਸਹਿਯੋਗ ਨਾਲ ਮਨਾਇਆ ਗਿਆ ਜਿਸ ਦੌਰਾਨ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ: ਪ੍ਰ: ਕਮੇਟੀ) ਵੱਲੋਂ ਮਹਾਨ ਅੰਮ੍ਰਿਤ-ਸੰਚਾਰ ਕਰਵਾਇਆ ਗਿਆ। ਇਹ ਸਮਾਗਮ ਜਥੇਦਾਰ ਖੁਸ਼ਵਿੰਦਰ ਸਿੰਘ ਜੀ ਪੱਟੀ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਦੇਖ-ਰੇਖ ਹੇਠ ਹੋਇਆ। ਪਿੰਡ ਭਾਈ ਲੱਧੂ ਦੇ ਆਸ-ਪਾਸ ਦੇ ਨਗਰਾਂ ਵਿਚ ਧਰਮ ਪ੍ਰਚਾਰ ਕਮੇਟੀ ਦੇ ਪ੍ਰਚਾਰਕ ਭਾਈ ਗੁਰਬਚਨ ਸਿੰਘ ਕਲਸੀਆਂ, ਭਾਈ ਹੀਰਾ ਸਿੰਘ ਮਨਿਹਾਲਾ, ਭਾਈ ਸੁਖਵੰਤ ਸਿੰਘ, ਵਾੜਾ ਸ਼ੇਰ ਸਿੰਘ, ਭਾਈ ਲਖਮੀਰ ਸਿੰਘ ਕੱਕਾ ਕੰਡਿਆਲਾ ਅਤੇ ਦੇਸਾ ਸਿੰਘ ਦਲੇਰ ਦੇ ਢਾਡੀ ਜਥੇ ਨੇ ਰਾਤ ਦਿਨ ਮਿਹਨਤ ਕਰਕੇ ਅੰਮ੍ਰਿਤ-ਸੰਚਾਰ ਲਈ ਪ੍ਰੇਰਨਾ ਕੀਤੀ। ੧੮-੫-੨੦੦੯ ਨੂੰ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ਪੰਜ ਪਿਆਰੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪਹੁੰਚੇ ਜਿਨ੍ਹਾਂ ਨੇ ੫੨ ਪ੍ਰਾਣੀਆਂ ਨੂੰ ਅੰਮ੍ਰਿਤਪਾਨ ਕਰਾ ਗੁਰੂ-ਲੜ ਲਗਾਇਆ। ਕਕਾਰ ਧਰਮ ਪ੍ਰਚਾਰ ਕਮੇਟੀ ਵੱਲੋਂ ਭੇਟਾ ਰਹਿਤ ਦਿੱਤੇ ਗਏ। ੧੮-੫-੦੯ ਨੂੰ ਮਹਾਨ ਦੀਵਾਨ ਸਜਿਆ ਜਿਸ ਵਿਚ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਜੀ ਨੇ ਕਥਾ ਵੀਚਾਰਾਂ ਨਾਲ ਨਿਹਾਲ ਕੀਤਾ ਅਤੇ ਭਾਈ ਜਗਤਾਰ ਸਿੰਘ ਜੀ ਦੇ ਰਾਗੀ ਜਥੇ ਨੇ ਕੀਰਤਨ ਕੀਤਾ।

## ਗੁਰਦੁਆਰਾ ਲਖਨੌਰ ਸਾਹਿਬ (ਅੰਬਾਲਾ) ਵਿਖੇ ਅੰਮ੍ਰਿਤ-ਸੰਚਾਰ

ਸਿੱਖ ਮਿਸ਼ਨ ਹਰਿਆਣਾ ਵੱਲੋਂ ਧਰਮ ਪ੍ਰਚਾਰ ਦੀ ਲਹਿਰ ਨੂੰ ਅੱਗੇ ਤੋਰਦਿਆਂ ਗੁਰਦੁਆਰਾ ਲਖਨੌਰ ਸਾਹਿਬ ਪਾਤਸ਼ਾਹੀ ਦਸਵੀਂ ਅੰਬਾਲਾ ਵਿਖੇ ਮਿਤੀ ੧੫-੫-੨੦੦੯ ਦਿਨ ਸ਼ੁਕਰਵਾਰ ਸੰਗਰਾਂਦ ਨੂੰ ਅੰਮ੍ਰਿਤ-ਸੰਚਾਰ ਪ੍ਰੋਗਰਾਮ ਕਰਵਾਇਆ ਗਿਆ। ਜਿਸ ਵਿਚ ੩੬ ਪ੍ਰਾਣੀਆਂ ਨੇ ਅੰਮ੍ਰਿਤ-ਪਾਨ ਕਰਕੇ ਗੁਰਸਿੱਖੀ ਜੀਵਨ ਧਾਰਨ ਕੀਤਾ। ਪੰਜਾਂ ਪਿਆਰਿਆਂ ਦੀ ਸੇਵਾ ਸਿੱਖ ਮਿਸ਼ਨ ਹਰਿਆਣਾ ਦੇ ਪ੍ਰਚਾਰਕਾਂ ਭਾਈ ਬਘੇਲ ਸਿੰਘ, ਭਾਈ ਸ਼ੇਰ ਸਿੰਘ, ਭਾਈ ਲਖਵੀਰ ਸਿੰਘ, ਭਾਈ ਤਰਲੋਚਨ ਸਿੰਘ, ਭਾਈ ਗੁਰਦਾਸ ਸਿੰਘ, ਭਾਈ ਰਣਜੀਤ ਸਿੰਘ ਨੇ ਨਿਭਾਉਂਦਿਆਂ ਆਏ ਪ੍ਰਾਣੀਆਂ ਨੂੰ ਅੰਮ੍ਰਿਤਪਾਨ ਕਰਾਇਆ ਅਤੇ ਉਨ੍ਹਾਂ ਨੂੰ ਸਿੱਖ ਰਹਿਤ ਮਰਯਾਦਾ ਅਤੇ ਸਿੱਖੀ ਸਿਧਾਂਤਾਂ ਬਾਰੇ ਜਾਣਕਾਰੀ ਵੀ ਦਿੱਤੀ। ਇਸ ਤੋਂ ਉਪਰੰਤ ਸ. ਗੁਰਦੀਪ ਸਿੰਘ ਭਾਨੋਖੇੜੀ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਆਈਆਂ ਸੰਗਤਾਂ ਦਾ ਧੰਨਵਾਦ ਕੀਤਾ ਅਤੇ ਸੰਗਤਾਂ ਨੂੰ ਅੰਮ੍ਰਿਤਪਾਨ ਕਰਨ ਦੀ ਪ੍ਰੇਰਨਾ ਕੀਤੀ। ਸ. ਕਿਰਪਾਲ ਸਿੰਘ ਚੌਹਾਨ ਇੰਚਾਰਜ ਸਿੱਖ ਮਿਸ਼ਨ ਹਰਿਆਣਾ ਨੇ ਸੰਗਤਾਂ ਨੂੰ ਸੰਬੋਧਨ ਕਰਦਿਆਂ ਗੁਰ ਇਤਿਹਾਸ ਦੀ ਜਾਣਕਾਰੀ ਦਿੱਤੀ ਅਤੇ ਆਈਆਂ ਸੰਗਤਾਂ ਦਾ ਤਹਿ ਦਿਲੋਂ ਧੰਨਵਾਦ ਕੀਤਾ। ਆਈਆਂ ਸੰਗਤਾਂ ਲਈ ਗੁਰੂ ਕਾ ਲੰਗਰ ਅਤੁੱਟ ਵਰਤਾਇਆ ਗਿਆ।

## ਧਾਰਮਿਕ ਨਾਟਕ 'ਖਾਲਸਾ ਮੇਰੋ ਰੂਪ ਹੈ ਖਾਸ' ਦਾ ਆਯੋਜਨ

ਸਿੱਖ ਮਿਸ਼ਨ ਹਰਿਆਣਾ-ਹਿਮਾਚਲ ਵੱਲੋਂ ਹਿਸਾਰ ਦੇ ਸੁਸ਼ੀਲਾ ਭਵਨ ਵਿਚ ਮਿਤੀ ੬ ਜੂਨ ੨੦੦੯ ਦਿਨ ਸ਼ਨੀਵਾਰ ਸ਼ਾਮ ਦੇ ੭ ਵਜੇ ਤੋਂ ੧੦ ਵਜੇ ਤਕ 'ਖਾਲਸਾ ਮੇਰੋ ਰੂਪ ਹੈ ਖਾਸ' ਧਾਰਮਿਕ ਨਾਟਕ ਦਾ ਆਯੋਜਨ ਕੀਤਾ ਗਿਆ। ਜੂਨ ੧੯੮੪ ਦੇ ਸ਼ਹੀਦਾਂ ਦੀ ਯਾਦ ਨੂੰ

ਸਮਰਪਿਤ ਇਹ ਨਾਟਕ ਗੁਰਮਤਿ ਇੰਸਟੀਚਿਊਟ ਗੁਰੂ ਕਾਸ਼ੀ ਦਮਦਮਾ ਸਾਹਿਬ ਤਲਵੰਡੀ ਸਾਬੋ ਦੀ ਟੀਮ ਨੇ ਪੇਸ਼ ਕੀਤਾ। ਇਸ ਨਾਟਕ ਨੂੰ ਹਿਸਾਰ ਦੇ ਆਲੇ-ਦੁਆਲੇ ਦੀਆਂ ਵੱਡੀ ਗਿਣਤੀ ਵਿਚ ਆਈਆਂ ਸੰਗਤਾਂ ਨੇ ਅਤਿਅੰਤ ਪਸੰਦ ਕੀਤਾ ਤੇ ਸਿੱਖ ਮਿਸ਼ਨ ਹਰਿਆਣਾ-ਹਿਮਾਚਲ ਦੇ ਇਸ ਉਪਰਾਲੇ ਦੀ ਸ਼ਲਾਘਾ ਕੀਤੀ। ਇਸ ਮੌਕੇ ਸਿੱਖ ਮਿਸ਼ਨ ਹਰਿਆਣਾ-ਹਿਮਾਚਲ ਦੇ ਇੰਚਾਰਜ ਸ. ਕਿਰਪਾਲ ਸਿੰਘ ਚੌਹਾਨ ਨੇ ਆਪਣੇ ਸੰਬੋਧਨ ਵਿਚ ਕਿਹਾ ਕਿ ਸਿੱਖ ਮਿਸ਼ਨ ਦਾ ਮੁਖ ਟੀਚਾ ਹੀ ਧਰਮ ਪ੍ਰਚਾਰ ਕਰਨਾ ਹੈ। ਅਕਾਲੀ ਆਗੂ ਸ. ਸੁਖਸਾਗਰ ਸਿੰਘ ਨੇ ਨਵੀਂ ਪੀੜ੍ਹੀ ਨੂੰ ਆਪਣੇ ਵਿਰਸੇ ਨਾਲ ਜੁੜਨ ਦੀ ਅਪੀਲ ਕੀਤੀ। ਇਸ ਮੌਕੇ ਹਰਿਆਣਾ ਵਿਚ ਪੰਜਾਬੀ ਭਾਸ਼ਾ ਦੇ ਵਿਸਥਾਰ ਅਤੇ ਪ੍ਰਸਾਰ ਲਈ ਖਾਸ ਉਪਰਾਲੇ ਕਰਨ ਹਿਤ ਬਾਬਾ ਬੰਦਾ ਸਿੰਘ ਬਹਾਦਰ ਸੇਵਾ ਦਲ ਹਾਂਸੀ ਦੇ ਸੇਵਾਦਾਰ ਸਚਿਨ ਘਈ ਨੂੰ ਸਨਮਾਨਿਤ ਕੀਤਾ ਗਿਆ। ਗੁਰਬਾਣੀ ਕੰਠ ਵਿਚ ਅਵਲ ਆਉਣ ਵਾਲੀਆਂ ਬੱਚੀਆਂ ਚਮਨਪ੍ਰੀਤ ਕੌਰ, ਗਗਨਪ੍ਰੀਤ ਕੌਰ, ਪ੍ਰਭਜੋਤ ਕੌਰ ਨੂੰ ਵੀ ਸਨਮਾਨਿਤ ਕੀਤਾ ਗਿਆ। ਸਮਾਪਤੀ 'ਤੇ ਗੁਰੂ ਕਾ ਲੰਗਰ ਅਤੁੱਟ ਵਰਤਾਇਆ ਗਿਆ।

## ਗੁਰਮਤਿ ਟ੍ਰੇਨਿੰਗ ਕੈਂਪ ਏਲਨਾਬਾਦ

ਗੁਰਦੁਆਰਾ ਬਾਬਾ ਦੀਪ ਸਿੰਘ ਜੀ ਸ਼ਹੀਦ ਮੰਮੇਰਾਂ ਕਲਾਂ (ਏਲਨਾਬਾਦ) ਵਿਖੇ ਮਿਤੀ ੬-੭-੮ ਜੂਨ ਨੂੰ ਪਾਠੀ ਅਤੇ ਗ੍ਰੰਥੀ ਸਿੰਘਾਂ ਦਾ ਟ੍ਰੇਨਿੰਗ ਕੈਂਪ ਸ. ਸੁਰਜੀਤ ਸਿੰਘ ਮੰਮੇਰਾਂ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਮੰਗ ਅਤੇ ਜਤਨ ਸਦਕਾ ਲੱਗਾ। ਇਸ ਕੈਂਪ ਵਿਚ ਤਕਰੀਬਨ ੩੦੦ ਤੋਂ ਵੱਧ ਵਿਅਕਤੀਆਂ ਨੇ ਭਾਗ ਲਿਆ। ਗੁਰਬਾਣੀ ਦਾ ਸ਼ੁੱਧ ਉਚਾਰਨ ਅਤੇ ਸਿੱਖ ਰਹਿਤ ਮਰਿਆਦਾ ਸੰਬੰਧੀ ਵਿਸ਼ਿਆਂ ਦੀ ਜਾਣਕਾਰੀ ਦਿੱਤੀ ਗਈ। ਦਫ਼ਤਰ ਧਰਮ ਪ੍ਰਚਾਰ ਕਮੇਟੀ ਦੁਆਰਾ ਭਾਈ ਗੁਰਭਾਗ ਸਿੰਘ ਜੀ ਨੇ ਗੁਰਬਾਣੀ ਦੇ ਸ਼ੁੱਧ ਉਚਾਰਨ ਦੀ ਕਲਾਸ ਬਾਖ਼ੂਬੀ ਢੰਗ ਨਾਲ ਨਿਭਾਈ ਅਤੇ ਸਿੱਖ ਮਿਸ਼ਨ ਹਰਿਆਣਾ ਦੇ ਪ੍ਰਚਾਰਕ ਭਾਈ ਸ਼ੇਰ ਸਿੰਘ ਤੇ ਭਾਈ ਤਰਲੋਚਨ ਸਿੰਘ ਨੇ ਸਿੱਖ ਰਹਿਤ ਮਰਿਆਦਾ ਸੰਬੰਧੀ ਸੰਬੋਧਨ ਕੀਤਾ। ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਆਏ ਗੁਰਦੁਆਰਾ ਇੰਸਪੈਕਟਰ ਭਾਈ ਰਣਜੀਤ ਸਿੰਘ ਤੇ ਸ. ਸਾਹਿਬ ਸਿੰਘ ਸਹਾਇਕ ਇੰਚਾਰਜ ਨੇ ਸਮੁੱਚੇ ਪ੍ਰਬੰਧਾਂ ਦੀ ਦੇਖ-ਰੇਖ ਕੀਤੀ। ਕੈਂਪ ਵਿਚ ਹਾਜ਼ਰ ਵਿਅਕਤੀਆਂ ਨੂੰ ਅਖੀਰਲੇ ਦਿਨ ਮੈਂਬਰ ਸ. ਸੁਰਜੀਤ ਸਿੰਘ ਮੰਮੇਰਾਂ ਨੇ ਤਕਰੀਬਨ ੮੦ ਤੋਂ ਵੱਧ ਗ੍ਰੰਥੀ ਅਤੇ ਪਾਠੀ ਸਿੰਘਾਂ ਨੂੰ ਧਰਮ ਪ੍ਰਚਾਰ ਕਮੇਟੀ ਵੱਲੋਂ ਸਰਟੀਫਿਕੇਟਾਂ ਦੀ ਵੰਡ ਕੀਤੀ।

## ਗੁਰਮਤਿ ਟ੍ਰੇਨਿੰਗ ਕੈਂਪ ਇਸਮਾਈਲਾਬਾਦ

ਗੁਰਦੁਆਰਾ ਸਿੰਘ ਸਭਾ ਇਸਮਾਈਲਾਬਾਦ ਵਿਖੇ ਬੱਚਿਆਂ ਦਾ ਗੁਰਮਤਿ ਟ੍ਰੇਨਿੰਗ ਕੈਂਪ ੧-੬-੨੦੦੯ ਤੋਂ ੧੦-੬-੨੦੦੯ ਤਕ ਲਗਾਇਆ ਗਿਆ। ਕੈਂਪ ਵਿਚ ਜਿੱਥੇ ਪੰਜਾਬੀ ਭਾਸ਼ਾ ਦੀ ਪੜ੍ਹਾਈ, ਗੁਰਮਤਿ ਦੀ ਕਲਾਸ, ਬਾਣੀ ਕੰਠ ਮੁਕਾਬਲੇ ਕਰਵਾਏ ਗਏ। ਉਥੇ ਨਾਲ ਹੀ ਗਤਕਾ ਸਿਖਲਾਈ, ਦਸਤਾਰ ਸਿਖਲਾਈ ਅਤੇ ਰੱਸਾਕਸ਼ੀ ਆਦਿ ਦੀਆਂ ਖੇਡਾਂ ਦੀ ਸਿਖਲਾਈ ਵੀ ਕਰਵਾਈ ਗਈ। ਜਿਸ ਵਿਚ ਕਰੀਬ ੧੪੦ ਦੇ ਕਰੀਬ ਬੱਚਿਆਂ ਨੇ ਭਾਗ ਲਿਆ। ਕੈਂਪ ਦੇ ਅਖੀਰਲੇ ਦਿਨ ਹਰੇਕ ਗੁਰੱਪ ਦੇ ਪਹਿਲੇ, ਦੂਜੇ ਅਤੇ ਤੀਜੇ ਸਥਾਨ 'ਤੇ ਆਉਣ ਵਾਲੇ ਬੱਚਿਆਂ ਅਤੇ ਉਨ੍ਹਾਂ ਨੂੰ ਸਿਖਲਾਈ ਦੇਣ ਵਾਲੇ ਅਧਿਆਪਕਾਂ ਨੂੰ ਇਨਾਮ ਦੇ ਰੂਪ ਵਿਚ ਨਕਦ ਅਤੇ ਮੋਮੈਂਟੋ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧ ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਦਿੱਤੇ ਗਏ।

ਕੈਂਪ ਦੀ ਸਮਾਪਤੀ ਮੌਕੇ ਸਜੇ ਦੀਵਾਨ ਨੂੰ ਸੰਬੋਧਤ ਕਰਦਿਆਂ ਸਿੱਖ ਮਿਸ਼ਨ ਹਰਿਆਣਾ-ਹਿਮਾਚਲ ਦੇ ਇੰਚਾਰਜ ਸ. ਕਿਰਪਾਲ ਸਿੰਘ ਚੌਹਾਨ ਨੇ ਮਿਸ਼ਨ ਵੱਲੋਂ ਕਰਵਾਈਆਂ ਜਾ ਰਹੀਆਂ ਸਰਗਰਮੀਆਂ ਦੀ ਵਿਸਥਾਰ ਨਾਲ ਜਾਣਕਾਰੀ ਦਿੱਤੀ। ਇਸ ਮੌਕੇ ਸ. ਅੰਗਰੇਜ਼ ਸਿੰਘ ਮੀਤ ਸਕੱਤਰ ਸਬ-ਆਫਿਸ ਹਰਿਆਣਾ ਅਤੇ ਸ. ਰਣਜੀਤ ਸਿੰਘ ਬਾਟ ਗੁਰਦੁਆਰਾ ਇੰਸਪੈਕਟਰ ਵੀ ਉਚੇਚੇ ਤੌਰ 'ਤੇ ਸ਼ਾਮਲ ਹੋਏ। ਗੁਰਦੁਆਰਾ ਸਿੰਘ ਸਭਾ ਦੇ ਪ੍ਰਬੰਧਕਾਂ ਵੱਲੋਂ ਬੱਚਿਆਂ ਲਈ ਚਾਹ-ਪਾਣੀ ਅਤੇ ਲੰਗਰ ਦਾ ਯੋਗ ਪ੍ਰਬੰਧ ਕੀਤਾ ਗਿਆ ਸੀ। ਇਸ ਕਾਮਯਾਬੀ ਲਈ ਸਰਬੱਤ ਦਾ ਭਲਾ ਸੇਵਾ ਸੁਸਾਇਟੀ ਇਸਮਾਈਲਾਬਾਦ ਨੇ ਅਹਿਮ ਭੂਮਿਕਾ ਨਿਭਾਈ।

## ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਵੱਖ-ਵੱਖ ਥਾਈਂ ਅੰਮ੍ਰਿਤ-ਸੰਚਾਰ

ਭਾਈ ਬਲਜਿੰਦਰ ਸਿੰਘ ਜੀ ਗ੍ਰੰਥੀ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਮਿਤੀ ੧-੫-੦੯ ਤੋਂ ੩੧-੫-੦੯ ਤਕ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਵੱਖ-ਵੱਖ ਅਸਥਾਨਾਂ 'ਤੇ ਹੋਏ ਅੰਮ੍ਰਿਤ-ਸੰਚਾਰ ਸਮਾਗਮਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ:

| ਮਿਤੀ | ਸਥਾਨ | ਪ੍ਰਾਣੀ |
|---|---|---|
| ੩-੫-੦੯ | ਸ੍ਰੀ ਅਕਾਲ ਤਖ਼ਤ ਸਾਹਿਬ | ੨੬੮ |
| ੩-੫-੦੯ | ਪਿੰਡ ਓਠੀਆਂ (ਗੁਰਦਾਸਪੁਰ) | ੫੫ |
| ੬-੫-੦੯ | ਸ੍ਰੀ ਅਕਾਲ ਤਖ਼ਤ ਸਾਹਿਬ | ੧੭੭ |
| ੯-੫-੦੯ | ਸ੍ਰੀ ਗੋਇੰਦਵਾਲ ਸਾਹਿਬ (ਤਰਨਤਾਰਨ) | ੪੦ |
| ੧੦-੫-੦੯ | ਸ੍ਰੀ ਅਕਾਲ ਤਖ਼ਤ ਸਾਹਿਬ | ੨੧੮ |
| ੧੩-੫-੦੯ | ਸ੍ਰੀ ਅਕਾਲ ਤਖ਼ਤ ਸਾਹਿਬ | ੧੯੨ |
| ੧੫-੫-੦੯ | ਪਿੰਡ ਕਾਮਲਪੁਰ (ਅੰਮ੍ਰਿਤਸਰ) | ੫੧ |
| ੧੭-੫-੦੯ | ਸ੍ਰੀ ਅਕਾਲ ਤਖ਼ਤ ਸਾਹਿਬ | ੨੫੭ |
| ੧੮-੫-੦੯ | ਪਿੰਡ ਭਾਈ ਲੱਧੂ ਜੀ (ਤਰਨਤਾਰਨ) | ੬੫ |
| ੧੯-੫-੦੯ | ਪਿੰਡ ਸੋਥਾ (ਮੁਕਤਸਰ) | ੬੫ |
| ੨੦-੫-੦੯ | ਪਿੰਡ ਕੋਠੇ ਸੁਰਗਾਪੁਰੀ (ਮੁਕਤਸਰ) | ੨੩ |
| ੨੦-੫-੦੯ | ਸ੍ਰੀ ਅਕਾਲ ਤਖ਼ਤ ਸਾਹਿਬ | ੨੧੭ |

### ਜ਼ਰੂਰੀ ਸੂਚਨਾ

'ਗੁਰਮਤਿ ਪ੍ਰਕਾਸ਼' ਦੇ ਸਮੂਹ ਲੇਖਕ ਸਾਹਿਬਾਨ ਨੂੰ ਬੇਨਤੀ ਕੀਤੀ ਜਾਂਦੀ ਹੈ ਕਿ ਉਹ ਆਪਣੇ ਘਰ ਅਤੇ ਦਫ਼ਤਰ ਦੇ ਐੱਡਰੈਸ, ਫੋਨ/ਮੋਬਾਇਲ ਨੰਬਰ, ਈ-ਮੇਲ, ਫੈਕਸ ਨੰਬਰ 'ਦਫ਼ਤਰ ਗੁਰਮਤਿ ਪ੍ਰਕਾਸ਼' ਤਕ ਜਿੰਨੀ ਛੇਤੀ ਸੰਭਵ ਹੋ ਸਕੇ ਪਹੁੰਚਾਉਣ ਦੀ ਖੇਚਲ ਕਰਨ ਤਾਂ ਕਿ ਸਾਨੂੰ ਉਨ੍ਹਾਂ ਨਾਲ ਸੰਪਰਕ ਕਰਨ ਵਿਚ ਕੋਈ ਰੁਕਾਵਟ ਨਾ ਆਵੇ ਅਤੇ ਹਰੇਕ ਜ਼ਰੂਰੀ ਸੂਚਨਾ ਉਨ੍ਹਾਂ ਤਕ ਸਮੇਂ ਸਿਰ ਪਹੁੰਚਾ ਕੇ 'ਗੁਰਮਤਿ ਪ੍ਰਕਾਸ਼' ਅਦਾਰਾ ਉਨ੍ਹਾਂ ਦਾ ਸਹਿਯੋਗ ਪ੍ਰਾਪਤ ਕਰ ਸਕੇ। ਇਹ ਜਾਣਕਾਰੀ gurmat_parkash@yahoo.co.in 'ਤੇ ਵੀ ਦਿੱਤੀ ਜਾ ਸਕਦੀ ਹੈ।—ਸੰਪਾਦਕ

| | | |
|---|---|---|
| ੨੦-੫-੦੯ | ਪਿੰਡ ਨੌਸ਼ਮਾਰ ਅਜਨਾਲਾ (ਅੰਮ੍ਰਿਤਸਰ) | ੬੩ |
| ੨੧-੫-੦੯ | ਪਿੰਡ ਬੁੱਟਰ ਸਰੀਂਹ (ਮੁਕਤਸਰ) | ੭੨ |
| ੨੨-੫-੦੯ | ਪਿੰਡ ਧੂਲਕੋਟ (ਮੁਕਤਸਰ) | ੨੨ |
| ੨੩-੫-੦੯ | ਪਿੰਡ ਕੋਠੇ ਅਮਨਗੜ੍ਹ (ਮੁਕਤਸਰ) | ੪੬ |
| ੨੪-੫-੦੯ | ਸ੍ਰੀ ਅਕਾਲ ਤਖ਼ਤ ਸਾਹਿਬ | ੩੧੯ |
| ੨੪-੫-੦੯ | ਪਿੰਡ ਮੱਲਣ (ਮੁਕਤਸਰ) | ੯੨ |
| ੨੪-੫-੦੯ | ਬੀ.ਸੀ. ਰੋਡ ਡਿਆੜੀ ਜੰਮੂ | ੧੬੩ |
| ੨੫-੫-੦੯ | ਪਿੰਡ ਗੂੜੀ ਸੰਘਰ (ਮੁਕਤਸਰ) | ੫੭ |
| ੨੬-੫-੦੯ | ਪਿੰਡ ਸੂਰੇਵਾਲਾ (ਮੁਕਤਸਰ) | ੭੫ |
| ੨੭-੫-੦੯ | ਸ੍ਰੀ ਅਕਾਲ ਤਖ਼ਤ ਸਾਹਿਬ | ੧੦੩ |
| ੨੭-੫-੦੯ | ਪਿੰਡ ਕੋਠੇ ਕੋਰ ਸਿੰਘ (ਮੁਕਤਸਰ) | ੪੧ |
| ੨੮-੫-੦੯ | ਪਿੰਡ ਦੋਟਾ (ਮੁਕਤਸਰ) | ੭੦ |
| ੩੧-੫-੦੯ | ਸ੍ਰੀ ਅਕਾਲ ਤਖ਼ਤ ਸਾਹਿਬ | ੨੨੪ |

## ਗੁਰਦੁਆਰਾ ਸੰਤ ਖਾਲਸਾ ਪਿੰਡ ਦੁਬਲੀ ਵਿਖੇ ਅੰਮ੍ਰਿਤ-ਸੰਚਾਰ ਸਮਾਗਮ

ਸ. ਖੁਸ਼ਵਿੰਦਰ ਸਿੰਘ ਪੱਟੀ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਜਥੇਦਾਰ ਛਤਰਪਾਲ ਸਿੰਘ ਦੁਬਲੀ ਅਤੇ ਗੁਰਦੁਆਰਾ ਸੰਤ ਖਾਲਸਾ ਜੀ ਦੀ ਪ੍ਰਬੰਧਕ ਕਮੇਟੀ ਦੇ ਸਹਿਯੋਗ ਨਾਲ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਵੱਲੋਂ ਖਾਲਸਾ ਜੀ ਦੇ ਸਾਜਣਾ ਦਿਵਸ ਵੈਸਾਖੀ ਦੇ ਪੁਰਬ ਸਮੇਂ ਮਿਤੀ ੧੪-੪-੨੦੦੯ ਨੂੰ ਮਹਾਨ ਅੰਮ੍ਰਿਤ-ਸੰਚਾਰ ਸਮਾਗਮ ਕੀਤਾ ਗਿਆ ਜਿਸ ਵਿਚ ੨੬੫ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ। ਪੰਜ ਪਿਆਰੇ ਸਾਹਿਬਾਨ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਤੋਂ ਪਹੁੰਚੇ। ਇਸ ਸਮਾਗਮ ਦੀ ਸਫਲਤਾ ਵਾਸਤੇ ਆਸ-ਪਾਸ ਦੇ ੪੦ ਪਿੰਡਾਂ ਵਿਚ ਗੁਰਮਤਿ ਸਮਾਗਮ ਕੀਤੇ ਗਏ; ਹਰ ਰੋਜ਼ ਨਗਰਾਂ ਵਿਚ ਪਹੁੰਚ ਕੇ ਧਰਮ ਪ੍ਰਚਾਰ ਕਮੇਟੀ ਦੇ ਪ੍ਰਚਾਰਕ ਭਾਈ ਹੀਰਾ ਸਿੰਘ ਮਨਿਹਾਲਾ, ਭਾਈ ਗੁਰਬਚਨ ਸਿੰਘ ਕਲਸੀਆਂ, ਭਾਈ ਲਖਵੰਤ ਸਿੰਘ ਸਭਰਾ, ਭਾਈ ਸੁਖਵੰਤ ਸਿੰਘ ਵਾੜਾ ਸ਼ੇਰ ਸਿੰਘ, ਭਾਈ ਲਖਮੀਰ ਸਿੰਘ ਕੰਡਿਆਲਾ, ਭਾਈ ਬਲਦੇਵ ਸਿੰਘ ਬੈਂਕਾ, ਭਾਈ ਸਰੂਪ ਸਿੰਘ ਸੂਰਵਿੰਡ, ਕਵੀਸ਼ਰ,

### ਖੁਸ਼ਖਬਰੀ—ਢਾਡੀ ਸੋਹਣ ਸਿੰਘ ਸੀਤਲ ਵਿਸ਼ੇਸ਼ ਅੰਕ—ਖੁਸ਼ਖਬਰੀ

'ਗੁਰਮਤਿ ਪ੍ਰਕਾਸ਼' ਦੇ ਪਾਠਕਾਂ ਨੂੰ ਇਹ ਜਾਣ ਕੇ ਖੁਸ਼ੀ ਹੋਵੇਗੀ ਕਿ ਅਗਸਤ ੨੦੦੯ ਦਾ ਗੁਰਮਤਿ ਪ੍ਰਕਾਸ਼ ਪੰਥ ਪ੍ਰਵਾਨਿਤ ਢਾਡੀ ਸੋਹਣ ਸਿੰਘ ਸੀਤਲ ਹੁਰਾਂ ਦੀ ਜਨਮ ਸ਼ਤਾਬਦੀ ਨੂੰ ਸਮਰਪਿਤ ਕਰਦਿਆਂ ਵਿਸ਼ੇਸ਼ ਅੰਕ ਦੇ ਰੂਪ ਵਿਚ ਪ੍ਰਕਾਸ਼ਤ ਕੀਤਾ ਜਾ ਰਿਹਾ ਹੈ। ਇਸ ਵਿਚ ਸੀਤਲ ਹੋਰਾਂ ਦੇ ਜੀਵਨ, ਢਾਡੀ ਕਲਾ ਨੂੰ ਉਨ੍ਹਾਂ ਦੀ ਵਿਲੱਖਣ ਦੇਣ, ਉਨ੍ਹਾਂ ਦੀ ਸਾਹਿਤਕ ਦੇਣ ਅਤੇ ਉਨ੍ਹਾਂ ਦੇ ਵਿਅਕਤਿਤਵ ਉੱਪਰ ਨਾਮਵਰ ਲੇਖਕਾਂ ਦੇ ਖੋਜ ਭਰਪੂਰ ਤੇ ਤੱਤਸਾਰੀ ਲੇਖ ਸ਼ਾਮਲ ਹੋਣਗੇ। —ਸੰਪਾਦਕ

ਭਾਈ ਦੇਸਾ ਸਿੰਘ ਦਲੇਰ ਵਲਟੋਹਾ ਢਾਡੀ ਜਥਾ ਗੁਰਮਤਿ ਸਮਾਗਮ ਕਰਕੇ ਪ੍ਰੇਰਨਾ ਦਿੰਦੇ ਰਹੇ। ਗੁਰਦੁਆਰਾ ਬਾਬਾ ਸੰਤ ਖਾਲਸਾ ਜੀ ਦੁਬਲੀ ਦੇ ਮੁੱਖ ਸੇਵਾਦਰ ਸ. ਹਰਜਿੰਦਰ ਸਿੰਘ ਅਤੇ ਸਮੂਹ ਨਗਰ ਦੀ ਸਾਧ ਸੰਗਤ ਅਤੇ ਗੁਰਦੁਆਰਾ ਸਾਹਿਬ ਦੀ ਪ੍ਰਬੰਧਕ ਕਮੇਟੀ ਨੇ ਪੂਰਨ ਸਹਿਯੋਗ ਦਿੱਤਾ। ਅੰਮ੍ਰਿਤ-ਛਕਣ ਵਾਲੇ ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਧਰਮ ਪ੍ਰਚਾਰ ਕਮੇਟੀ ਵੱਲੋਂ ਭੇਟਾ-ਰਹਿਤ ਦਿੱਤੇ ਗਏ ਅਤੇ ਸਿਰਪਾਓ ਨਾਲ ਸਨਮਾਨਿਤ ਵੀ ਕੀਤਾ ਗਿਆ। ਭਾਈ ਗੁਰਚੇਤ ਸਿੰਘ ਦੁਬਲੀ ਕਵੀਸ਼ਰ, ਅੰਗਰੇਜ਼ ਸਿੰਘ ਦੁਬਲੀ ਕਵੀਸ਼ਰ ਨੇ ਪੂਰਨ ਸਹਿਯੋਗ ਬਖ਼ਸ਼ ਕੇ ਗੁਰੂ-ਘਰ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ। ਇਸ ਸਮੇਂ ਗੁਰੂ ਕੇ ਲੰਗਰ ਅਤੁੱਟ ਵਰਤਾਏ ਗਏ।

## ਗੁਰਦੁਆਰਾ ਕਰੀਰ ਸਾਹਿਬ ਵਿਖੇ ਗੁਰਮਤਿ ਟ੍ਰੇਨਿੰਗ ਕੈਂਪ

ਭਾਈ ਬਲਵਿੰਦਰ ਸਿੰਘ ਝਬਾਲ ਪ੍ਰਚਾਰਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪ੍ਰਾਪਤ ਸੂਚਨਾ ਅਨੁਸਾਰ ਸ. ਮੱਖਣ ਸਿੰਘ ਨੰਗਲ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਯਤਨਾਂ ਸਦਕਾ ਪਿੰਡ ਮਚਾਕੀ ਮੱਲ ਸਿੰਘ, ਗੁਰਦੁਆਰਾ ਕਰੀਰ ਸਾਹਿਬ ਜ਼ਿਲ੍ਹਾ ਫਰੀਦਕੋਟ ਨੂੰ ਸੈਂਟਰ ਬਣਾ ਕੇ ਗ੍ਰੰਥੀ, ਅਖੰਡ ਪਾਠੀ ਅਤੇ ਨਿਤਨੇਮੀ ਸਿੰਘਾਂ ਦਾ ਗੁਰਮਤਿ ਟ੍ਰੇਨਿੰਗ ਕੈਂਪ ਮਿਤੀ ੧੬, ੧੭ ਅਤੇ ੧੮ ਮਈ ਨੂੰ ਲਾਇਆ ਗਿਆ ਜਿਸ ਵਿਚ ਇਲਾਕੇ ਦੇ ਤਕਰੀਬਨ ੬੦ ਪਿੰਡਾਂ ਵਿੱਚੋਂ ਗ੍ਰੰਥੀ, ਅਖੰਡ ਪਾਠੀ ਸਿੰਘਾਂ ਨੇ ਹਾਜ਼ਰੀ ਭਰੀ। ਕੈਂਪ ਦੀ ਅਰੰਭਤਾ ਵਾਸਤੇ ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ ਜੀ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਵਿਸ਼ੇਸ਼ ਤੌਰ 'ਤੇ ਪਹੁੰਚੇ ਅਤੇ ਉਨ੍ਹਾਂ ਨੇ ਸੰਗਤਾਂ ਨੂੰ ਸੰਬੋਧਨ ਕੀਤਾ। ਸਿੰਘ ਸਾਹਿਬ ਗਿਆਨੀ ਭਰਪੂਰ ਸਿੰਘ ਜੀ ਨੇ ਤਿੰਨ ਰੋਜ਼ਾ ਕੈਂਪ ਵਿਚ ਗੁਰਬਾਣੀ ਦੀ ਸੰਥਿਆ ਕਰਵਾਈ। ਗਿਆਨੀ ਜਸਵਿੰਦਰ ਸਿੰਘ ਸ਼ਹੂਰ ਪ੍ਰਚਾਰਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਰਹਿਤ ਮਰਿਆਦਾ ਸੰਬੰਧੀ ਵਿਚਾਰਾਂ ਕੀਤੀਆਂ। ਭਾਈ ਬਲਵਿੰਦਰ ਸਿੰਘ ਝਬਾਲ ਪ੍ਰਚਾਰਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਨਾਨਕਸ਼ਾਹੀ ਕੈਲੰਡਰ ਮੁਤਾਬਕ ਸਾਰੇ ਦਿਹਾੜੇ ਮਨਾਉਣ ਸੰਬੰਧੀ ਵਿਚਾਰਾਂ ਕੀਤੀਆਂ। ਭਾਈ ਗੁਰਜੀਤ ਸਿੰਘ ਗ੍ਰੰਥੀ ਗੁਰਦੁਆਰਾ ਖੂਹੀ ਸਾਹਿਬ ਅਤੇ ਭਾਈ ਜਸਵਿੰਦਰ ਸਿੰਘ ਗ੍ਰੰਥੀ ਗੁਰਦੁਆਰਾ ਕਰੀਰ ਸਾਹਿਬ ਨੇ ਪ੍ਰੋਗਰਾਮ ਨੂੰ ਸਫਲ ਬਣਾਉਣ ਵਾਸਤੇ ਉਪਰਾਲੇ ਕੀਤੇ। ਧਰਮ ਪ੍ਰਚਾਰ ਕਮੇਟੀ ਵੱਲੋਂ ਬੀਬੀ ਜਸਬੀਰ ਕੌਰ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ਼ੇਰ ਸਿੰਘ ਮੰਡ ਅਤੇ ਮੱਖਣ ਸਿੰਘ ਨੰਗਲ ਦੀ ਹਾਜ਼ਰੀ ਵਿਚ ਸਿੱਖ ਇਤਿਹਾਸ ਦੀਆਂ ਕਿਤਾਬਾਂ ਫ੍ਰੀ ਵੰਡੀਆਂ ਗਈਆਂ ਅਤੇ ਸਨਮਾਨ-ਪੱਤਰ ਦੇ ਕੇ ਸਨਮਾਨਿਤ ਕੀਤਾ ਗਿਆ। ਪਿੰਡ ਦੀ ਸੰਗਤ ਵੱਲੋਂ ਲੰਗਰ ਦੀ ਸੇਵਾ ਕੀਤੀ ਗਈ। ਭਾਈ ਸਤਪਾਲ ਸਿੰਘ, ਬਾਪੂ ਸੰਪੂਰਨ ਸਿੰਘ, ਭਾਈ ਸਤਿਬੀਰ ਸਿੰਘ, ਭਾਈ ਗੁਰਸੇਵਕ ਸਿੰਘ ਨੇ ਲੰਗਰ ਬਣਾਉਣ ਅਤੇ ਵਰਤਾਉਣ ਦੀ ਸੇਵਾ ਤਿੰਨੇ ਦਿਨ ਮਨ ਲਾ ਕੇ ਕੀਤੀ। ਪਿੰਡ ਦੀ ਪੰਚਾਇਤ ਵੱਲੋਂ ਸ. ਪ੍ਰੀਤਮ ਸਿੰਘ ਸਰਪੰਚ, ਸ. ਗਿੰਦਰਜੀਤ ਸਿੰਘ ਅਤੇ ਬੀਬੀ ਤਰਸੇਮ ਕੌਰ ਮੈਂਬਰ ਬਲਾਕ ਸੰਮਤੀ ਨੇ ਆਏ ਸਿੰਘ ਸਾਹਿਬਾਨ ਅਤੇ ਮੈਂਬਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਸਨਮਾਨ ਚਿੰਨ੍ਹ ਅਤੇ ਸਿਰਪਾਓ ਦੇ ਕੇ ਸਨਮਾਨਿਤ ਕੀਤਾ।

■

ਗੋਲਡਨ ਆਫਸੈੱਟ ਪ੍ਰੈਸ, ਗੁਰਦੁਆਰਾ ਰਾਮਸਰ ਸਾਹਿਬ, ਅੰਮ੍ਰਿਤਸਰ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਸ. ਹਰਬੇਅੰਤ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਨੇ ਛਪਵਾ ਕੇ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਤੋਂ ਪ੍ਰਕਾਸ਼ਤ ਕੀਤਾ। *ਮਿਤੀ ੫-੦੭-੨੦੦੯*